# ਬੰਦਗੀ ਤੋਂ ਆਰਟ ਤੱਕ

(ਬਾਬਾ ਫਰੀਦ ਤੋਂ ਹਰਦੇਵ ਸਿੰਘ, ਵਡੇਰਿਆਂ ਦੀ ਸਾਖੀ ਭਾਗ-2)










ਹਰਪਾਲ ਸਿੰਘ ਪੰਨੂ

2010

91-175-2282832

Harpal Singh Pannu

ਸਿੰਘ ਬ੍ਰਦਰਜ਼ ਅਮ੍ਰਿਤਸਰ

## ਮੁੱਖਬੰਧ

ਮੇਰੀ ਕਿਤਾਬ ***ਗੌਤਮ ਤੋਂ ਤਾਸਕੀ ਤੱਕ,*** ਲੋਕਗੀਤ ਪ੍ਰਕਾਸ਼ਨ ਚੰਡੀਗੜ੍ਹ ਨੇ ਛਾਪੀ ਤਾਂ ਇਸ ਦੀ ਪਹਿਲੀ ਐਡੀਸ਼ਨ ਛੇ ਮਹੀਨਿਆਂ ਵਿਚ ਵਿਕ ਗਈ। ਮੇਰਾ ਭਰਮ ਦੂਰ ਹੋਇਆ ਕਿ ਪੰਜਾਬੀ ਬੋਲੀ ਦੇ ਪਾਠਕ ਨਹੀਂ ਲਭਦੇ। ਜਾਣਦਾ ਹਾਂ, ਹੱਥਲੀ ਕਿਤਾਬ ਨੂੰ ਪੜ੍ਹਨ ਵਾਲੇ ਮੌਜੂਦ ਹਨ। ਮੈਂ ਉਨ੍ਹਾਂ ਇਤਿਹਾਸਕ ਨਾਇਕਾਂ ਉਪਰ ਆਪਣਾ ਧਿਆਨ ਕੇਂਦਰਿਤ ਕੀਤਾ ਜਿਨ੍ਹਾਂ ਬਾਬਤ ਪੰਜਾਬ ਜਾਂ ਤਾਂ ਉੱਕਾ ਨਹੀਂ ਜਾਣਦਾ ਜਾਂ ਫਿਰ ਜਿੰਨਾ ਜਾਣਦਾ ਹੈ, ਅਧੂਰਾ ਹੈ। ਹਾਫਿਜ਼ ਸ਼ੀਰਾਜ਼ੀ, ਕਾਫ਼ਕਾ, ਮਿਲੇਨਾ, ਭਾਈ ਲਕਸ਼ਵੀਰ ਸਿੰਘ ਅਤੇ ਹਰਦੇਵ ਸਿੰਘ ਆਰਟਿਸਟ ਬਾਬਤ ਇਹ ਗੱਲ ਮੈਂ ਯਕੀਨ ਨਾਲ ਕਹਿ ਸਕਦਾ ਹਾਂ ਕਿ ਇਨ੍ਹਾਂ ਨੂੰ ਪਹਿਲੀ ਵਾਰ ਪਾਠਕਾਂ ਨੇ ਇਸ ਰੂਪ ਦੇ ਗੁਰਮੁਖੀ ਅੱਖਰਾਂ ਵਿਚ ਪੜ੍ਹਿਆ ਹੈ। ਬਾਬਾ ਫਰੀਦ ਬਾਬਤ ਕੇਵਲ ਉਹ ਗੱਲਾਂ ਦਰਜ ਕੀਤੀਆਂ ਹਨ ਜਿਨ੍ਹਾਂ ਬਾਬਤ ਪੰਜਾਬੀਆਂ ਨੂੰ ਪਤਾ ਨਹੀਂ ਸੀ। ਸ਼ੇਖ ਫਰੀਦ ਨੂੰ ਨਹੀਂ ਸਮਝਿਆ ਜਾ ਸਕਦਾ ਜੇ ਸ਼ੇਖ ਨਿਜ਼ਾਮੁੱਦੀਨ ਔਲੀਆ ਦੀ ਸਾਖੀ ਛੱਡ ਦਿੰਦਾ। ਬਾਬਾ ਨਿਜ਼ਾਮੁੱਦੀਨ ਦਾ ਸੁਹਣਾ ਦਰਬਾਰ ਹੋਵੇ ਤਾਂ ਅਮੀਰ ਖੁਸਰੋ ਗ਼ੈਰ ਹਾਜ਼ਰ ਕਿਵੇਂ ਹੋ ਸਕਦਾ ਹੈ?

ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰ ਗੁਰੂ ਸਾਹਿਬਾਨ ਅਤੇ ਭਗਤ-ਜਨ ਬਾਬਤ ਇਹ ਤਾਂ ਅਸੀਂ ਜਾਣਦੇ ਹਾਂ ਕਿ ਇਨ੍ਹਾਂ ਦੀ ਬਾਣੀ ਵਿਚ ਕੋਈ ਭੇਦ ਨਹੀਂ, ਦਰਜਾ ਬਦਰਜਾ ਨਹੀਂ ਪਰ ਜੀਵਨ ਕਥਾਵਾਂ ਪੜ੍ਹਕੇ ਇਸ ਸਿੱਟੇ ਤੇ ਪੁੱਜਿਆ ਹਾਂ ਕਿ ਇਨ੍ਹਾਂ ਸਾਰੇ ਨਾਇਕਾਂ ਦਾ ਜੀਵਨ ਵੀ ਇਕ ਸਮਾਨ ਹੈ। ਗੁਰੂ ਨਾਨਕ ਦੇਵ ਜੀ ਦੀ ਜਨਮਸਾਖੀ ਪੜ੍ਹੋ ਜਾਂ ਬਾਬਾ ਫਰੀਦ ਜੀ ਦਾ ਜੀਵਨ, ਕਿਧਰੇ ਫਰਕ ਨਹੀਂ, ਭਗਤਾਂ ਦਾ ਜੀਵਨ ਪੜ੍ਹੋ, ਉਹੀ ਜ਼ਮੀਨ, ਉਹੀ ਅਸਮਾਨ, ਉਹੀ ਪਤਾਲ। *ਹੀਰੋ ਐਂਡ ਹੀਰੋ-ਵਰਸ਼ਿਪ ਵਿਚ* ਕਾਰਲਾਇਲ ਨੇ ਲਿਖਿਆ, ''ਸੰਸਾਰ ਦੇ ਸਭ ਪੈਗ਼ੰਬਰ ਇਕੋ ਜਿਹੇ ਮਸਾਲੇ ਦੇ ਬਣੇ ਹੋਏ ਹਨ। ਜੇ ਕਦੀ ਤੁਹਾਨੂੰ ਉਨ੍ਹਾਂ ਵਿਚ ਫਰਕ ਨਜ਼ਰ ਆਏ, ਅਜਿਹਾ ਇਸ ਕਰਕੇ ਹੋਏਗਾ ਕਿ ਉਹ ਵੱਖ ਵੱਖ ਸਮਿਆਂ ਵਿਚ ਤੇ ਵੱਖ ਵੱਖ ਦੇਸਾਂ ਵਿੱਚ ਹੋਏ ਸਨ।''

ਗੋਦੜੀ ਬਾਬਾ ਫਰੀਦ ਟਰਸਟ ਫਰੀਦਕੋਟ ਮੈਨੂੰ ਕਦੀ ਕਦਾਈਂ ਬਾਬਾ ਫਰੀਦ ਦੇ ਉਰਸ ਉਪਰ ਭਾਸ਼ਣ ਕਰਨ ਵਾਸਤੇ ਸੱਦ ਲੈਂਦਾ ਹੈ। ਚਾਰ ਸਾਲ ਪਹਿਲਾਂ ਸੱਦਾ ਮਿਲਿਆ। ਮੇਰੇ ਬੱਚਿਆਂ ਦੀ ਮਾਸੀ ਦਾ ਪਰਿਵਾਰ ਲੋਹਾਮ ਜੀਤ ਸਿੰਘ ਵਾਲਾ ਮੁਦਕੀ ਲਾਗੇ ਵਸਦਾ ਹੈ। ਸੋਚਿਆ ਇਕ ਦਿਨ ਪਹਿਲਾਂ ਚੱਲਕੇ ਰਾਤ ਲੋਹਾਮ ਰਹਾਂਗੇ ਤੇ ਅਗਲੇ ਦਿਨ ਫਰੀਦਕੋਟ ਹਾਜ਼ਰੀ ਭਰ ਕੇ ਵਾਪਸ ਆ ਜਾਵਾਂਗੇ। ਸ਼ਾਮੀ ਪੁੱਜ ਗਏ। ਗੋਪਿੰਦਰ ਸਿੰਘ ਦੇ ਬਾਪੂ ਜੀ ਨੇ ਕਿਹਾ- ਦੇਰ ਬਾਦ ਆਏ ਹੋ ਪ੍ਰੋਫੈਸਰ ਸਾਹਿਬ। ਮੈਂ ਕਿਹਾ- ਮੁਆਫੀ ਮੰਗਦਾ ਹਾਂ ਜੀ। ਹਾਲੇ ਵੀ ਆ ਨਹੀਂ ਹੋਣਾ ਸੀ ਜੇ ਕਿਤੇ ਫਰੀਦਕੋਟ ਦੇ ਉਰਸ ਦਾ ਸੱਦਾ ਨਾ ਮਿਲਦਾ। ਕੱਲ੍ਹ ਨੂੰ ਬਾਬਾ ਫਰੀਦ ਜੀ ਦੀਆਂ ਗੱਲਾਂ ਦੱਸਾਂਗੇ। ਉਨ੍ਹਾਂ ਕਿਹਾ- ਮੈਂ ਤਾਂ ਜਾ ਨਹੀਂ ਸਕਦਾ ਹੁਣ। ਜਿਹੜੀਆਂ ਗੱਲਾਂ ਉਥੇ ਕਰੋਗੇ ਉਹ ਮੈਨੂੰ ਇਥੇ ਸੁਣਾ ਦਿਉ। ਮੈਂ ਉਨ੍ਹਾਂ ਦੇ ਸ਼ਾਹਾਨਾ ਖਾਨਦਾਨ ਅਤੇ ਸੁਲਤਾਨਾ ਨਾਲ ਰਿਸ਼ਤੇਦਾਰੀਆਂ ਤੋਂ ਗੱਲ ਸ਼ੁਰੂ ਕੀਤੀ। ਉਨ੍ਹਾਂ ਨੇ ਵਿਚੋਂ ਟੋਕ ਕੇ ਕਿਹਾ- ਸੁਲਤਾਨ ਉਨ੍ਹਾਂ ਦੇ ਰਿਸ਼ਤੇਦਾਰ ਸਨ, ਇਹ ਗੱਲਾਂ ਕਰਨ ਦੀ ਕੀ ਲੋੜ ? ਮੈਂ ਕਿਹਾ- ਪਰ ਇਹ ਇਤਿਹਾਸਕ ਸੱਚ ਹੈ। ਉਨ੍ਹਾਂ ਕਿਹਾ- ਸੁਲਤਾਨਾ ਬਾਬਤ ਮੈਂ ਦੱਸ ਦਿੰਨਾਂ। ਅਫ਼ਗਾਨੀ ਗਰੀਬ ਪਠਾਣ ਇਧਰ ਆਪਣੇ ਇਲਾਕਿਆਂ ਵਿਚ ਮਜ਼ਦੂਰੀ ਕਰਨ ਆਉਂਦੇ ਤਾਂ ਰੱਜੇ ਪੁੱਜੇ ਘਰ ਪਛਾਣ ਕੇ ਰਾਤੀਂ ਸੰਨ੍ਹਾਂ ਲਾਉਂਦੇ, ਚੋਰੀਆਂ ਕਰਦੇ। ਪੰਜ ਸਤ ਚੋਰਾਂ ਦੇ ਗਰੋਹ ਰਲ ਕੇ ਡਾਕੂਆਂ ਦਾ ਜਥਾ ਬਣਾ ਲੈਂਦੇ, ਦਿਨ ਦਿਹਾੜੇ ਵੀ ਹੱਲਾ ਬੋਲ ਦਿੰਦੇ। ਪੰਦਰਾਂ ਵੀਹ ਡਾਕੂਆਂ ਦੇ ਗਰੋਹ ਰਲ ਬੈਠਦੇ, ਆਪਣੇ ਵਿਚੋਂ ਇਕ ਨੂੰ ਆਪਣਾ ਲੀਡਰ ਥਾਪ ਕੇ ਉਸਨੂੰ ਸੁਲਤਾਨ ਦਾ ਮਰਾਤਬਾ ਦੇ ਦਿੰਦੇ। ਬਾਬਾ ਫਰੀਦ ਦਾ ਸਬੰਧ ਚੋਰਾਂ ਡਾਕੂਆਂ ਨਾਲ ਜੋੜਨ ਦੀ ਆਪਾਂ ਨੂੰ ਕੀ ਜ਼ਰੂਰਤ ? ਹਾਂ, ਜੇ ਗੌਰੀ ਖਾਨਦਾਨ ਜਾਂ ਬਲਬਨ ਦਾ ਗੁਲਾਮ ਵੰਸ਼ ਦਾਅਵਾ ਕਰੇ ਕਿ ਉਹ ਬਾਬਾ ਫਰੀਦ ਦੇ ਰਿਸ਼ਤੇਦਾਰ ਹਨ, ਅਜਿਹਾ ਉਨ੍ਹਾਂ ਨੂੰ ਕਰਨ ਦਿਉ ਕਿਉਂਕਿ ਉਹ ਆਪਣੇ ਗੁਨਾਹਾਂ ਤੋਂ ਪਾਕਿ ਹੋਣ ਵਾਸਤੇ ਬਾਬਾ ਫਰੀਦ ਨਾਲ ਰਿਸ਼ਤਾ ਜੋੜਨਗੇ। ਆਪਾਂ ਕਿਉਂ ਸੁਲਤਾਨਾ ਅਮੀਰਜ਼ਾਦਿਆਂ ਦਾ ਜ਼ਿਕਰ ਕਰੀਏ ਕਿਉਂਕਿ ਸ਼ੇਖ ਫਰੀਦ ਸਾਡੇ ਬਾਬਾ ਜੀ ਸਨ, ਗਰੀਬਾਂ, ਗਰਜ਼ਵੰਦਾਂ ਤੇ ਦੁਖੀਆਂ ਦੀ ਬਾਂਹ ਫੜਨ ਵਾਸਤੇ ਜਹਾਨ ਉਪਰ ਆਏ ਸਨ, ਸੁਲਤਾਨਾ ਵਾਸਤੇ ਨਹੀਂ ਸਨ ਗੰਜਿਸ਼ਕਰ।

ਪ੍ਰੋ. ਅਤਰ ਸਿੰਘ ਨੇ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ, 1990 ਵਿਚ ਬਾਬਾ ਫਰੀਦ ਉਪਰ ਸੈਮੀਨਾਰ ਕਰਵਾਇਆ। ਪੇਪਰ ਪੜ੍ਹਨ ਵਾਲਿਆਂ ਵਿਚ ਮੈਂ ਵੀ ਸਾਂ। ਪ੍ਰੋਫੈਸਰ ਸੁਰਜੀਤ ਹਾਂਸ ਦੋ ਤਿੰਨ ਪੰਨਿਆਂ ਤੋਂ ਵਧੀਕ ਲੰਮਾ ਖੋਜ-ਪੱਤਰ ਨਹੀਂ ਲਿਖਿਆ ਕਰਦੇ। ਢਾਈ ਕੁ ਪੰਨਿਆਂ ਦੇ ਇਸ ਪੇਪਰ

ਵਿਚ ਜੋ ਮੁੱਖ ਗੱਲ ਉਨ੍ਹਾਂ ਨੇ ਕੀਤੀ ਉਹ ਇਹ ਸੀ- ''ਸਾਰੇ ਸੂਫੀ ਫਕੀਰ, ਸਮੇਤ ਬਾਬਾ ਫਰੀਦ ਦੇ, ਉਜਾੜੂ, ਸਨ। ਇਨ੍ਹਾਂ ਨੇ ਉਮਰ ਭਰ ਕੋਈ ਕੰਮ ਨਹੀਂ ਕੀਤਾ। ਜੋ ਅੰਨ ਧਨ ਆਉਂਦਾ, ਖਾ ਪੀ ਲੈਂਦੇ ਤੇ ਮੁਰੀਦਾਂ ਨੂੰ ਹੁਕਮ ਸੀ ਕਿ ਦਿਨ ਛਿਪਣ ਤਕ ਬਾਕੀ ਪਈਆਂ ਰਸਦਾਂ, ਮਾਲ ਧਨ ਲੋੜਵੰਦਾਂ ਵਿਚ ਵੰਡ ਦਿਤੇ ਜਾਣ।''

ਪ੍ਰੋ. ਅਤਰ ਸਿੰਘ ਨੇ ਪ੍ਰਧਾਨਗੀ ਭਾਸ਼ਣ ਕਰਦਿਆਂ ਹਾਂਸ ਦੀ ਟਿੱਪਣੀ ਦਾ ਜ਼ਿਕਰ ਇਉਂ ਕੀਤਾ, ''ਕੰਮ ਕਰਨਾ ਵਧੀਕ ਮੁਸ਼ਕਲ ਨਹੀਂ ਹੁੰਦਾ। ਦੁਨੀਆਂ ਨੂੰ ਕੰਮ ਲਾ ਦੇਣਾ, ਕੰਮ ਲੈਣਾ, ਕੰਮ ਦਾ ਪ੍ਰਬੰਧ ਕਰਨਾ, ਪ੍ਰਬੁੱਧ ਲੋਕਾਂ ਦਾ ਕੰਮ ਹੁੰਦਾ ਹੈ। ਠੀਕ ਹੈ, ਬੰਦਗੀ ਕੀਤੀ ਕੇਵਲ, ਪਰ ਬਾਦਸ਼ਾਹਾਂ ਅਤੇ ਪਰਜਾ ਨੂੰ ਅਹਿਸਾਸ ਸੀ ਕਿ ਇਨ੍ਹਾਂ ਦੇ ਹੁੰਦਿਆਂ ਗਲਤ ਕੰਮ ਕਰਨਾ ਸੰਭਵ ਨਹੀਂ। ਬਾਬਾ ਫਰੀਦ ਨੇ ਹੁਣ ਤੱਕ ਆਪਾਂ ਸਾਰਿਆਂ ਨੂੰ ਕੰਮ ਤੇ ਲਾ ਰੱਖਿਆ ਹੈ। ਰਹੀ ਗੱਲ ਉਜਾੜਾ ਕਰਨ ਦੀ, ਉਹ ਮੈਂ ਵੀ ਕਰ ਰਿਹਾਂ। ਡੇਢ ਲੱਖ ਰੁਪਿਆ ਸੈਮੀਨਾਰ ਉਪਰ ਉਜਾੜ ਦਿਆਂਗਾ ਬਾਬਾ ਫਰੀਦ ਦੇ ਨਾਮ ਤੇ। ਹਾਂਸ ਸਾਹਿਬ ਨੇ ਢਾਈ ਪੰਨਿਆਂ ਦਾ ਲੇਖ ਲਿਖਿਆ ਹੈ, ਇਨ੍ਹਾਂ ਨੂੰ ਅਸੀਂ ਢਾਈ ਹਜ਼ਾਰ ਰੁਪਿਆ ਦਿਆਂਗੇ। ਇਸ ਤਰ੍ਹਾਂ ਦਾ ਉਜਾੜਾ ਕਰਦਿਆਂ ਸਾਨੂੰ ਕੋਈ ਫ਼ਿਕਰ ਨਹੀਂ ਕਿਉਂਕਿ ਅਸੀਂ ਬਾਬਾ ਫਰੀਦ ਦੇ ਮੁਰੀਦ ਹਾਂ। ਜਿਨ੍ਹਾਂ ਨੇ ਧਨ ਜੋੜ ਜੋੜ ਗਾਗਰਾਂ ਭਰ ਲਈਆਂ ਸਨ ਉਹ ਕੌਣ ਸਨ ਤੇ ਕਿਥੇ ਗਏ ?''

ਭੋਪਾਲ ਦੇ ਵਸਨੀਕ ਰਾਜਕੁਮਾਰ ਕੇਸਵਾਨੀ ਨੇ ਫਾਰਸੀ ਵਿਚੋਂ ਹਿੰਦੀ, ਦੇਵਨਾਗਰੀ ਅੱਖਰਾਂ ਵਿਚ *ਜਹਾਨਿ-ਰੂਮੀ* ਅਨੁਵਾਦ ਕੀਤਾ ਹੈ। ਮੈਨੂੰ ਲੱਗਿਆ, ਫਾਰਸੀ ਸ਼ਬਦਾਵਲੀ ਅਤੇ ਹਿੰਦੀ ਸ਼ਬਦਾਵਲੀ ਵਿਚਲੇ ਰੰਗਾਂ ਦਾ ਬਹੁਤੀ ਥਾਈ ਸੁਰਤਾਲ ਠੀਕ ਨਹੀ ਬੈਠਦਾ। ਕਿਵੇ ਕੀਤਾ ਹੋਵੇਗਾ ਕੇਸਵਾਨੀ ਨੇ? ਹਿੰਦੀ ਭਾਸ਼ਾ ਰਾਹੀ ਫਾਰਸੀ ਦਾ ਜਹਾਨ ਕਿਵੇ ਦੇਖਾਂਗੇ? ਪੜ੍ਹ ਕੇ ਗਲਤ ਫਹਿਮੀ ਦੂਰ ਹੋ ਗਈ। ਅਨੁਵਾਦਕ ਨੂੰ ਮੇਰੇ ਦਿਲ ਵਿਚਲੇ ਤੌਖਲਿਆਂ ਦਾ ਅਗੇਤਾ ਪਤਾ ਸੀ ਜਿਸ ਕਰਕੇ ਉਸਨੇ ਅੱਖਰ ਦੇਵਨਾਗਰੀ ਵਰਤੇ ਹਨ ਪਰ ਸੰਸਕ੍ਰਿਤ-ਨੁਮਾ ਭਾਸ਼ਾ ਬਿਲਕੁਲ ਨਹੀ ਵਰਤੀ, ਵਧੀਕ ਲਫਜ਼ ਉਰਦੂ ਅਤੇ ਫਾਰਸੀ ਦੇ ਹਨ।

ਕੇਸਵਾਨੀ ਨੂੰ ਫੋਨ ਕਰਕੇ ਉਸਦੇ ਅਨੁਵਾਦ ਦੀ ਵਧਾਈ ਦਿੱਤੀ ਤੇ ਕਿਹਾ, ਮੈ ਹਾਫਿਜ਼ ਸ਼ੀਰਾਜ਼ੀ ਉਪਰ ਲੰਮਾ ਲੇਖ ਲਿਖਿਆ ਹੈ। ਤੁਹਾਨੂੰ ਗੁਰਮੁਖੀ ਅਤੇ ਪੰਜਾਬੀ ਆਉਦੀ ਹੁੰਦੀ ਤਾਂ ਜਰੂਰ ਭੇਜਦਾ।

ਉਨ੍ਹਾਂ ਕਿਹਾ- ਮੈ ਤੇ ਮੇਰੀ ਪਤਨੀ ਗੁਰਬਾਣੀ ਦੇ ਨਿੱਤਨੇਮੀ ਹਾਂ। ਜਲਦੀ ਭੇਜੋ।

ਮੌਲਾਨਾ ਰੂਮ ਆਖਦੇ ਹਨ, ''ਖੋਤੇ ਦੇ ਕੰਨ ਵੇਚ ਕੇ ਤੂੰ ਬੰਦੇ ਦੇ ਕੰਨ ਖਰੀਦ ਲੈ। ਫੇਰ ਮੈਂ ਤੇਰੇ ਕੰਨਾ ਵਿਚ ਸੋਨੇ ਦੀਆਂ ਮੁੰਦਰਾਂ ਪਹਿਨਾਵਾਂਗਾ।'' ਇਨ੍ਹਾਂ ਫ਼ਕੀਰਾਂ ਵਲੋਂ ਦਿਤੀਆਂ ਮੁੰਦਰਾਂ ਪਹਿਨਣ ਵਾਸਤੇ ਕੰਨ ਵਿਨ੍ਹਵਾਉਣੇ ਪੈਣਗੇ।

ਟੈਗੋਰ ਨੇ ਉਮਰ ਦੇ ਅਖੀਰਲੇ ਸਾਲਾਂ ਵਿਚ ਬਾਲਗੀਤ ਲਿਖੇ, ਬਾਲਗੀਤ ਜਿਹੜੇ ਲੋਰੀਆਂ ਬਣ ਗਏ। ਉਸਦਾ ਕਥਨ ਹੈ - ਮਹਾਨ ਆਦਮੀ ਸਾਰੀ ਉਮਰ ਬੱਚਾ ਰਹਿੰਦਾ ਹੈ। ਜਦੋਂ ਵਿਦਾ ਹੁੰਦਾ ਹੈ, ਦੁਨੀਆਂ ਨੂੰ ਵੱਡਾ ਸਾਰਾ ਬਚਪਨ ਦੇ ਜਾਂਦਾ ਹੈ।

''ਗੋਤਾਖੋਰ ਮੋਤੀਆਂ ਦੀ ਤਲਾਸ਼ ਵਿਚ ਡੂੰਘੇ ਉਤਰ ਗਏ ਹਨ। ਸੁਦਾਗਰਾਂ ਨੇ ਅਪਣੇ ਜਹਾਜ਼ ਵਪਾਰ ਵਾਸਤੇ ਸਾਗਰ ਵਿਚ ਠੇਲ੍ਹ ਦਿਤੇ ਹਨ। ਪੱਤਣ ਉਪਰ ਨਿਕੇ ਬੱਚੇ ਕੰਕਰਾਂ ਨਾਲ ਖੇਡ ਰਹੇ ਹਨ। ਖੇਡ ਖੇਡਕੇ ਕੰਕਰ ਉਥੇ ਹੀ ਸੁੱਟ ਕੇ ਬੱਚੇ ਅਪਣੇ ਘਰਾਂ ਨੂੰ ਚਲੇ ਜਾਣਗੇ। ਸਾਗਰ ਕੰਢੇ ਬੱਚਿਆਂ ਦੀ ਖੇਡ ਕਾਇਮ ਰਹੇਗੀ।'' ਜਦੋਂ ਮੈਂ ਟੈਗੋਰ ਦਾ ਇਹ ਕਥਨ ਪੜ੍ਹਿਆ ਤਾਂ ਮੈਨੂੰ ਗੁਰੂ ਗੋਬਿੰਦ ਸਿੰਘ ਜੀ ਯਾਦ ਆਏ।

ਗੁਰੂ ਗੋਬਿੰਦ ਸਿੰਘ ਜੀ ਨੇ ਪਟਨੇ ਨਦੀ ਦੇ ਪੱਤਣ ਉਪਰ ਖੇਡਦਿਆਂ ਇਕ ਇਕ ਕਰਕੇ ਦੋ ਕੰਗਣ ਦਰਿਆ ਵਿਚ ਸੁੱਟ ਦਿੱਤੇ ਸਨ। ਜਵਾਨ ਉਮਰੇ ਅਪਣੇ ਪਰਿਵਾਰ ਦੇ ਸਾਰੇ ਜੀਅ ਅਤੇ ਬਹੁਤ ਪਿਆਰੇ ਸਿੰਘ, ਕੰਕਰਾਂ ਵਾਂਗ ਤਿਆਗ ਕੇ ਨਿਜ ਘਰ ਪਰਤ ਗਏ ਸਨ। ਗੁਰੂ ਦਸਮ ਪਾਤਸ਼ਾਹ ਜੀ ਦਾ ਸਾਰਾ ਜੀਵਨ ਅਨੰਤ ਬਚਪਨ ਸੀ। ਅੱਠਵੇਂ ਈਮਾਮ ਦੀ ਭੈਣ ਹਜ਼ਰਤ ਮਾਸੂਮਾ ਫਾਤਿਮਾਂ ਦੀਆਂ ਸਾਖੀਆਂ ਸੁਣਾ ਕੇ ਈਰਾਨ ਦੇ ਦਾਨਿਸ਼ਵਰਾਂ ਨੇ ਮੈਨੂੰ ਪੁੱਛਿਆ- ਕੀ ਤੁਹਾਡੇ ਪੈਗੰਬਰ ਵੀ ਮਾਸੂਮ ਸਨ ? ਮੇਰੀਆਂ ਅੱਖਾਂ ਵਿਚਲੇ ਰੁਕੇ ਭਾਵਾਂ ਨੇ ਮੈਨੂੰ ਕਿਹਾ- ਕੋਈ ਉਤਰ ਨਹੀਂ ਦੇਣਾ।

ਵੇਦ ਵਿਆਸ ਤੋਂ 1500 ਸਾਲ ਬਾਦ ਕਾਲੀਦਾਸ ਪੈਦਾ ਹੋਇਆ ਤੇ ਕਾਲੀਦਾਸ ਤੋਂ 1500 ਸਾਲ ਬਾਦ ਟੈਗੋਰ। ਇਨ੍ਹਾਂ ਵਰਗਾ ਕੋਈ ਚੌਥਾ ਮਹਾਂਕਵੀ ਦੇਖਣ ਲਈ ਕੀ ਦੁਨੀਆਂ ਨੂੰ ਹੁਣ ਡੇਢ ਹਜ਼ਾਰ ਸਾਲ ਦਾ ਇੰਤਜ਼ਾਰ ਕਰਨਾ ਪਏਗਾ ?

ਮੈਨੂੰ ਪਤਾ ਹੈ, ਅੱਖਾਂ ਵਾਲਿਆਂ, ਕੰਨਾ ਵਾਲਿਆਂ ਭਲਿਆਂ ਦੀ ਘਾਟ ਨਹੀਂ ਹੈ। ਮੈਂ ਜਾਣਦਾ ਹਾਂ ਇਨ੍ਹਾਂ ਨਾਇਕਾਂ ਦੀ ਸਾਖੀ ਤੁਹਾਡੇ ਸਿਰਹਾਣੇ ਨੇੜੇ ਪਈ ਹੋਵੇਗੀ ਤਾਂ ਤੁਹਾਨੂੰ ਖੂਬਸੂਰਤ ਸੁਫ਼ਨੇ ਆਉਣਗੇ। ਇਨ੍ਹਾਂ ਮਹਾਂਪੁਰਖਾਂ ਅਤੇ ਇਨ੍ਹਾਂ ਨੂੰ ਪਿਆਰਨ ਵਾਲੇ ਮੁਰੀਦਾਂ ਦੇ ਚਰਨਾਂ ਵਿਚ ਮੱਥਾ ਟੇਕਦਾ ਹਾਂ। ਮੈਂ ਪ੍ਰੋਫੈਸਰ ਜਗਦੀਸ਼ ਸਿੰਘ ਜੀ ਦਾ ਸ਼ੁਕਰਗੁਜਾਰ ਹਾਂ ਜਿਨ੍ਹਾਂ ਨੇ ਇਹ ਕਿਤਾਬ ਪ੍ਰਕਾਸ਼ਿਤ ਕਰਵਾਉਣ ਦਾ ਉੱਦਮ ਕੀਤਾ।

ਹਰਪਾਲ ਸਿੰਘ ਪੰਨੂ



**ਬਾਬਾ ਫਰੀਦ**

ਬਾਬਾ ਫਰੀਦ ਦੀ ਪਰਿਵਰਸ਼ ਚੰਗੇ ਸਰਦੇ ਪੁਜਦੇ ਅਮੀਰ ਖਾਨਦਾਨ ਵਿਚ ਹੋਈ। ਉਨ੍ਹਾਂ ਦੇ ਪਿਤਾ ਅਤੇ ਬਾਬਾ ਜੀ ਗਜ਼ਨੀ ਅਤੇ ਕੰਧਾਰ ਵਿਚ ਜੱਜ ਸਨ। ਅਫਗਾਨਿਸਤਾਨ ਵਿਚ ਹਾਲਾਤ ਖਰਾਬ ਹੋ ਗਏ ਤਾਂ ਇਸ ਪਰਿਵਾਰ ਨੇ ਹਿੰਦੁਸਤਾਨ ਦਾ ਰੁਖ ਕੀਤਾ। ਇਧਰ ਵੀ ਰਾਜਸੀ ਉਥਲ ਪੁਥਲ ਦਾ ਦੌਰ ਚੱਲ ਰਿਹਾ ਸੀ। ਚੜ੍ਹਦੀ ਜੁਆਨੀ ਵਿਚ ਉਨ੍ਹਾਂ ਨੇ ਗਜ਼ਨਵੀ ਹਕੂਮਤ ਦਾ ਪਤਨ ਤੇ ਗੌਰੀ ਹਕੂਮਤ ਦੀ ਚੜ੍ਹਤ ਦੇਖੀ, ਢਲਦੀ ਉਮਰ ਵਿਚ ਗੌਰੀਆਂ ਦਾ ਪਤਨ ਤੇ ਗੁਲਾਮ ਬੰਸ ਦੀ ਚੜ੍ਹਤ ਦੇਖੀ। ਤੁਰਕ ਆਏ, ਮੰਗੋਲ ਆਏ, ਹਕੂਮਤਾਂ ਸਥਾਪਤ ਕੀਤੀਆਂ, ਆਪੋ ਆਪਣੇ ਨਗਾਰੇ ਵਜਾ ਕੇ ਚਲੇ ਗਏ। ਤਾਕਤ ਦੀ ਇਸ ਜੋਰ ਅਜਮਾਈ, ਸ਼ਾਨੋ ਸ਼ੌਕਤ, ਖ਼ੂੰਖਾਰ ਟੱਕਰ ਵਿਚ ਬਾਬਾ ਫਰੀਦ ਅਤੇ ਉਨ੍ਹਾਂ ਦੇ ਮੁਰੀਦ ਇਸ ਸਭ ਕੁਝ ਤੋਂ ਬੇਖਬਰ, ਬੇਪ੍ਰਵਾਹ ਬੰਦਗੀ ਵਿਚ ਆਪਣੇ ਦਿਨ ਗੁਜ਼ਾਰਦੇ। ਇਨ੍ਹਾਂ ਦੀਆਂ ਖਾਨਗਾਹਾਂ ਤੇ ਅਮੀਰ ਗਰੀਬ, ਦਾਤੇ, ਮੰਗਤੇ, ਮੁਸਲਮਾਨ, ਹਿੰਦੂ ਹਰ ਵਰਗ ਦੇ ਲੋਕ ਆਉਂਦੇ, ਆਪੋ ਆਪਣੀ ਅਰਦਾਸ ਕਰਕੇ ਪਰਤ ਜਾਂਦੇ। ਹਰੇਕ ਲੋੜਵੰਦ ਨੂੰ ਅਸੀਸ ਅਤੇ ਧਰਵਾਸ ਮਿਲਦਾ। ਬਾਦਸ਼ਾਹਾਂ ਨੇ ਕਿਲੇ ਅਤੇ ਮਹਿਲ ਬਣਵਾਏ। ਹੁਣ ਜਦੋਂ ਇਨ੍ਹਾਂ ਪੁਰਾਣੇ ਮਹਿਲਾਂ ਨੂੰ ਦੇਖਣ ਜਾਂਦੇ ਹਾਂ, ਉਥੇ ਚਮਗਿੱਦੜਾਂ ਅਤੇ ਕਬੂਤਰਾਂ ਦਾ ਵਾਸਾ ਹੈ, ਮੌਤ ਦਾ ਸੱਨਾਟਾ ਸਾਹਮਣੇ ਦਿਖਾਈ ਦਿੰਦਾ ਹੈ। ਫਕੀਰਾਂ ਦੇ ਮਕਬਰਿਆਂ ਉਪਰ ਜਾਉ, ਕੱਵਾਲ ਗਾ ਰਹੇ ਹਨ, ਦਾਨੀ ਲੋਕ ਲੰਗਰ ਵਰਤਾ ਰਹੇ ਹਨ, ਲੋੜਵੰਦ ਖਾ ਰਹੇ ਹਨ, ਅਸੀਸਾਂ ਲੈ ਰਹੇ ਹਨ। ਚਾਹੀਦਾ ਤਾਂ ਇਹ ਸੀ ਕਿ ਮਹਿਲਾਂ ਵਿਚ ਜ਼ਿੰਦਗੀ ਦਿਸਦੀ ਤੇ ਕਬਰਾਂ ਉਪਰ ਮੌਤ। ਉਲਟ ਹੋ ਰਿਹਾ ਹੈ, ਕਬਰ ਉਪਰ ਜ਼ਿੰਦਗਾਨੀ ਦੀ ਖੈਰ ਮੰਗੀ ਜਾ ਰਹੀ ਹੈ, ਸੁਖਣਾ ਸੁੱਖੀਆਂ ਜਾ ਰਹੀਆਂ ਹਨ, ਪੁਰਾਣੀਆਂ ਸੁੱਖਾਂ ਦੀ ਪੂਰਤੀ ਹੋਣ ਸਦਕਾ ਸ਼ੁਕਰਾਨਾ ਕਰਨ ਵਾਸਤੇ ਕਾਫਲੇ ਜਾ ਰਹੇ ਹਨ।

ਜਿਨ੍ਹਾਂ ਭਰੋਸੇਯੋਗ ਗ੍ਰੰਥਾਂ ਵਿਚੋਂ ਬਾਬਾ ਜੀ ਦੇ ਬਚਨ ਪ੍ਰਾਪਤ ਹੁੰਦੇ ਹਨ ਉਨ੍ਹਾਂ ਵਿਚੋਂ ਪ੍ਰਥਮ ਗੁਰੂ ਗ੍ਰੰਥ ਸਾਹਿਬ ਹਨ। ਗੁਰੂ ਨਾਨਕ ਦੇਵ ਜੀ ਜਦੋਂ ਏਸ਼ੀਆ ਦਾ ਭਰਮਣ ਕਰ ਰਹੇ ਸਨ ਤਦ ਉਹ ਸੂਫ਼ੀਆਂ ਦੀਆਂ ਖਾਨਗਾਹਾਂ ਵਿਚ ਰੁਕਦੇ, ਸੰਵਾਦ ਰਚਾਉਂਦੇ ਤੇ ਜਿਥੋਂ ਕਿਤੋਂ ਬਾਬਾ ਫਰੀਦ ਦੀ ਬਾਣੀ ਹਾਸਲ ਹੁੰਦੀ, ਪ੍ਰਾਪਤ ਕਰਦੇ। ਜਨਮਸਾਖੀਆਂ ਵਿਚ ਹਵਾਲੇ ਹਨ ਕਿ ਗੁਰੂ ਨਾਨਕ ਦੇਵ ਜੀ ਬਾਬਾ ਫਰੀਦ ਦੀ ਬਾਣੀ ਦਾ ਗਾਇਨ ਕਰਦੇ। ਦੂਜੀ ਭਰੋਸੇ ਯੋਗ ਕਿਤਾਬ *ਫਾਇਦੁਲਫਵਾਦ* ਹੈ। ਬਾਬਾ ਫਰੀਦ ਦੇ ਉਤਰ ਅਧਿਕਾਰੀ ਸ਼ੇਖ ਨਿਜਾਮਉਦੀਨ ਔਲੀਆ, ਅਪਣੇ ਪ੍ਰਵਚਨਾ ਦੌਰਾਨ ਵਧੇਰੀਆਂ ਗੱਲਾਂ ਬਾਬਾ ਫਰੀਦ ਜੀ ਦੀਆਂ ਸੁਣਾਉਂਦੇ। ਉਨ੍ਹਾਂ ਦਾ ਇਕ ਸ਼ਰਧਾਲੂ ਅਮੀਰ ਹਸਨ ਸਿਜਜ਼ੀ ਅਜਿਹੇ ਮੌਕੇ ਅਪਣੇ ਕੋਲ ਕਲਮ, ਦਵਾਤ ਤੇ ਕਾਪੀ ਰੱਖਦਾ। ਨੇੜੇ ਬੈਠਾ ਨੋਟ ਕਰਦਾ ਜਾਂਦਾ। ਸ਼ੇਖ ਸਾਹਿਬ ਨੇ ਇਕ ਦਿਨ ਪੁੱਛਿਆ ਕਿ ਇਹ ਕੀ ਲਿਖ ਰਹੇ ਹੋ ਤਾਂ ਹਸਨ ਨੇ ਦੱਸ ਦਿਤਾ। ਇਸ ਪਿਛੋਂ ਤਾਂ ਸ਼ੇਖ ਸਾਹਿਬ ਵਧੀਕ ਚੇਤੰਨ ਹੋ ਕੇ ਸਹਿਜੇ ਸਹਿਜੇ ਬੋਲਦੇ ਤਾਂ ਕਿ ਜਾਣਕਾਰੀ ਅਧੂਰੀ ਨਾ ਰਹਿ ਜਾਵੇ। ਦੇਖਿਆ ਕਿ ਕਿਤੇ ਕਿਤੇ ਸਫ਼ਿਆਂ ਵਿਚਕਾਰ ਖਾਲੀ ਥਾਂ ਪਈ ਹੈ, ਹਸਨ ਨੇ ਦੱਸਿਆ - ਜੀ ਇਹ ਮੈਂ ਨੋਟ ਨਹੀਂ ਕਰ ਸਕਿਆ, ਸੋਚਿਆ ਜਦੋਂ ਤੁਹਾਡੇ ਪਾਸ ਫੁਰਸਤ ਹੋਈ, ਪੂਰੀ ਕਰ ਲਵਾਂਗਾ। ਸ਼ੇਖ ਸਾਹਿਬ ਨੇ ਇਹ ਖਾਲੀ ਥਾਵਾਂ ਪੂਰੀਆਂ ਕਰਵਾਈਆਂ। ਬੇਸ਼ਕ ਵਧੀਕ ਸਮਾਂ ਬੀਤ ਜਾਣ ਕਾਰਨ, *ਫਾਇਦੁਲਫਵਾਦ* ਦੀਆਂ ਵੀ ਕਈ ਜਿਲਦਾਂ ਮਿਲਦੀਆਂ ਹਨ ਜਿਨ੍ਹਾਂ ਵਿਚ ਵਖਰੇਵੇਂ ਹਨ, ਤਾਂ ਵੀ ਖਲਿਕ ਅਹਿਮਦ ਨਿਜ਼ਾਮੀ ਵਲੋਂ ਅਲੀਗੜ੍ਹ ਮੁਸਲਿਮ ਯੂਨੀਵਰਸਿਟੀ ਦੀ ਲਾਇਬਰੇਰੀ ਵਿਚ ਸੰਭਾਲੇ ਖਰੜੇ ਭਰੋਸੇਯੋਗ ਹਨ। ਨਿਜ਼ਾਮੀ ਜੀ ਨੇ *ਖੈਰੁਲ ਮਜਾਲਿਸ* ਕਿਤਾਬ ਨੂੰ ਸੰਪਾਦਿਤ ਕਰਕੇ ਛਪਵਾਇਆ। ਪ੍ਰੋ. ਪ੍ਰੀਤਮ ਸਿੰਘ ਨੇ *ਖੈਰੁਲ ਮਜਾਲਿਸ* ਨੂੰ ਆਧਾਰ ਬਣਾ ਕੇ *ਸ਼੍ਰੇਸ਼ਟ ਗੋਸਟਾਂ* ਤੇ *ਫਾਇਦੁਲਫਵਾਦ* ਦੇ ਆਧਾਰ ਤੇ *ਦਿਲਾਂ ਲਈ ਰਾਹਤ* ਕਿਤਾਬਾਂ ਰਚੀਆਂ ਜੋ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਲੋਂ ਪ੍ਰਕਾਸ਼ਿਤ ਹੋਈਆਂ। *ਸੀਅਰੁਲ ਔਲੀਆ* ਕਿਤਾਬ ਪੰਜਾਬੀ ਜ਼ਬਾਨ ਵਿਚ ਨਹੀਂ ਆਈ। *ਖੈਰ-ਉਲ-ਮਜਾਲਿਸ,* ਸ਼ੇਖ ਨਸੀਰੁੱਦੀਨ ਮਹਿਮੂਦ ਚਿਰਾਗਿ ਦਿਲੀ ਜੋ ਅਵਧ ਦੇ ਵਾਸੀ ਸਨ ਤੇ ਸ਼ੇਖ ਨਿਜ਼ਾਮੁੱਦੀਨ ਦੇ ਵਿਦਿਆਰਥੀ, ਨੇ ਲਿਖੀ। ਨਸੀਰੁੱਦੀਨ ਦਾ ਮੁਕਾਮ ਵੱਡੇ ਫਕੀਰਾਂ ਵਿੱਚ ਆਉਂਦਾ ਹੈ। *ਸੀਅਰੁਲ ਔਲੀਆ,* ਸੱਯਦ ਮੁਹੰਮਦ ਬਿਨ ਮੁਬਾਰਕ ਕਿਰਮਾਨੀ ਦੀ ਰਚਨਾ ਹੈ। ਕਿਰਮਾਨੀ ਦੇ ਬਾਬਾ ਅਤੇ ਪਿਤਾ ਜੀ ਸ਼ੇਖ ਫਰੀਦ ਦੇ ਬਹੁਤ ਨਜ਼ਦੀਕੀ ਸੇਵਾਦਾਰ ਸਨ। ਬਾਬਾ ਫਰੀਦ ਜੀ ਦੀਆਂ ਨਿੱਜੀ ਘਰੇਲੂ ਜ਼ਿੰਮੇਵਾਰੀਆਂ ਨਿਭਾਉਣੀਆਂ ਇਹਨਾਂ ਦਾ ਫਰਜ਼ ਸੀ। ਅਪਣੇ ਬਜ਼ੁਰਗਾਂ ਤੋਂ ਭਰੋਸੇਯੋਗ ਸਮੱਗਰੀ ਇਕੱਤਰ ਕਰਕੇ ਇਹ ਕਿਤਾਬ ਰਚੀ ਗਈ।

ਬਾਬਾ ਫਰੀਦ ਦੇ ਦਾਦਾ ਕਾਜ਼ੀ ਸ਼ੁਏਬ ਕਾਬਲ ਤੋਂ ਹਿਜਰਤ ਕਰਕੇ 1157 ਈਸਵੀ ਵਿਚ ਲਾਹੌਰ ਆ ਗਏ। ਥੋੜਾ ਸਮਾਂ ਲਾਹੌਰ ਰੁਕ ਕੇ ਕਸੂਰ ਚਲੇ ਗਏ। ਕਸੂਰ ਦੇ ਕਾਜ਼ੀ ਨੂੰ ਜਦੋਂ ਪਤਾ ਲੱਗਾ ਕਿ ਬਹੁਤ ਉਚੇ ਖਾਨਦਾਨ ਦਾ ਪਰਿਵਾਰ ਇਸ ਵਕਤ ਜ਼ਰੂਰਤਵੰਦ ਹੈ, ਉਸਨੇ ਸੁਲਤਾਨ ਪਾਸ ਗੱਲ ਕੀਤੀ, ਸੁਲਤਾਨ ਨੇ ਉਨ੍ਹਾਂ ਨੂੰ ਸੱਦ ਕੇ ਸਤਿਕਾਰ ਦਿੰਦਿਆਂ ਪੁੱਛਿਆ - ਦੱਸੋ ਮੈਂ ਤੁਹਾਡੇ ਲਈ ਕੀ ਕਰ ਸਕਦਾ ਹਾਂ। ਸ਼ੁਏਬ ਨੇ ਕਿਹਾ - ਜੋ ਜੋ ਅਸਾਂ ਤੋਂ ਖੁੱਸ ਚੁੱਕਾ ਹੈ, ਉਹ ਦੁਬਾਰਾ ਹਾਸਲ ਕਰਨ ਦੀ ਇੱਛਾ ਨਹੀਂ ਹਜ਼ੂਰ। ਅਮਨਚੈਨ ਨਾਲ ਦਿਨ ਕਟੀ ਕਰਨ ਦੇ ਖਾਹਸ਼ਵੰਦ ਹਾਂ। ਅਜਿਹਾ ਫਕੀਰਾਨਾ ਉਤਰ ਸੁਣਕੇ ਸੁਲਤਾਨ ਦੇ ਦਿਲ ਵਿਚ ਹੋਰ ਸਤਿਕਾਰ ਵਧ ਗਿਆ ਤੇ ਉਨ੍ਹਾਂ ਨੂੰ ਕੋਠੇਵਾਲ ਰਿਹਾਇਸ਼ ਦੇ ਕੇ ਕਾਜ਼ੀ (ਜੱਜ) ਨਿਯੁਕਤ ਕੀਤਾ।

ਕਾਜ਼ੀ ਦੇ ਤਿੰਨ ਬੇਟੇ, ਵੱਡਾ ਇਜ਼ੁੱਦੀਨ ਮਹਿਮੂਦ, ਵਿਚਕਾਰਲਾ ਜਮਾਲੁੱਦੀਨ ਸੁਲੇਮਾਨ ਤੇ ਛੋਟਾ ਨਜੀਬੁੱਦੀਨ ਮੁਹੰਮਦ ਸੀ। ਬਾਬਾ ਫਰੀਦ ਵਿਚਕਾਰਲੇ ਜਮਾਲੁੱਦੀਨ ਦਾ ਬੇਟਾ ਸੀ। ਮਾਂ ਦਾ ਨਾਮ ਬੀਬੀ ਕਰਸੁਮ ਸੀ। ਦਾਦਾ ਸ਼ੁਏਬ ਕਾਬਲ ਦੇ ਬਾਦਸ਼ਾਹ ਫਰੁੱਖ ਸ਼ਾਹ ਦੇ ਬੜਾ ਕਰੀਬੀ ਸੀ। ਸੁਲਤਾਨ ਸ਼ਹਾਬੁੱਦੀਨ ਗੌਰੀ, ਜਮਾਲੁੱਦੀਨ ਦਾ ਮਾਮਾਂ ਸੀ। ਦਿੱਲੀ ਦੇ ਸੁਲਤਾਨ ਗੌਰੀ ਦਾ ਸਮਾ 1175 ਤੋਂ 1265 ਈਸਵੀ ਤੱਕ ਦਾ ਹੈ।

ਮਾਂ ਕਰਸੁਮ ਬੜੀ ਨੇਕਬਖ਼ਤ ਧਰਮੀ ਬੀਬੀ ਸੀ ਜੋ ਦਾਨਪੁੰਨ ਕਰਦੀ, ਦੇਰ ਤੱਕ ਨਮਾਜ਼ ਪੜ੍ਹਦੀ ਰਹਿੰਦੀ। ਗੋਦ ਵਿਚ ਫਰੀਦ ਨੂੰ ਬਿਠਾਈ, ਨਮਾਜ਼ ਦੀ ਸਮਾਪਤੀ ਉਪਰੰਤ ਅਰਦਾਸ ਕਰਦੀ - ਹੇ ਪਰਵਰਦਗਾਰ, ਅਸੀਂ ਜਿਸਦੇ ਹੱਕਦਾਰ ਨਹੀਂ ਸਾਂ ਉਹ ਸਨਮਾਨ ਤੇ ਇਜ਼ੱਤਾਂ ਪ੍ਰਾਪਤ ਹੋਈਆਂ। ਅਸੀਂ ਤੇਰਾ ਕਰਜ਼ ਨਹੀਂ ਉਤਾਰ ਸਕਦੇ। ਫਰੀਦ ਨੂੰ ਏਸ ਕਾਬਲ ਬਣਾ ਪਿਤਾ ਕਿ ਇਹ ਤੇਰਾ ਕਰਜ਼ ਬੰਦਗੀ ਰਾਹੀਂ ਉਤਾਰੇ।ਇਸ ਬੀਬੀ ਦੀ ਸ਼ਖਸੀਅਤ ਨਾਲ ਕਈ ਕਰਾਮਾਤੀ ਸਾਖੀਆਂ ਜੁੜੀਆਂ ਹੋਈਆਂ ਹਨ। ਰਾਤ ਨੂੰ ਚੋਰੀ ਕਰਨ ਚੋਰ ਘਰ ਅੰਦਰ ਦਾਖਲ ਹੋਇਆ ਤਾਂ ਅੰਨ੍ਹਾ ਹੋ ਗਿਆ। ਬਾਹਰ ਜਾਣ ਦਾ ਰਾਹ ਨਾ ਲੱਭੇ। ਬੀਬੀ ਕਰਸੁਮ ਨੇ ਕਿਹਾ - ਵਾਅਦਾ ਕਰ ਕਿ ਅਗੋਂ ਤੋਂ ਨੇਕਚਲਣੀ ਨਾਲ ਦਿਨ ਬਿਤਾਏਂਗਾ ਤਾਂ ਠੀਕ ਹੋ ਜਾਏਂਗਾ। ਵਾਅਦਾ ਕਰਨ ਤੇ ਚੋਰ ਦੀ ਨਜ਼ਰ ਪਰਤ ਆਈ।

ਦਿੱਲੀ ਜਾਂਦਿਆਂ ਹੋਇਆਂ ਪ੍ਰਸਿੱਧ ਫਕੀਰ ਸ਼ੇਖ ਜਲਾਲੁੱਦੀਨ ਤਬਰੇਜ਼ੀ ਕੋਠੇਵਾਲ ਵਿਚੋਂ ਦੀ ਲੰਘਿਆ। ਇਹ ਖ਼ੁਆਜਾ ਕੁਤੁਬੁੱਦੀਨ ਬਖਤਿਆਰ ਕਾਕੀ ਦਾ ਮਿੱਤਰ ਸੀ। ਉਸਨੇ ਪੁੱਛਿਆ - ਕੀ ਇਥੇ ਕੋਈ ਪੁੱਜਿਆ ਹੋਇਆ, ਦਰਵੇਸ਼ ਵੀ ਹੈ? ਲੋਕਾਂ ਨੇ ਕਿਹਾ - ਨਹੀਂ ਜੀ, ਅਜਿਹਾ ਇਥੇ ਕੋਈ ਨਹੀਂ। ਹਾਂ ਇਕ ਕਾਜ਼ੀ ਬੱਚਾ ਹੈ ਜਿਸਨੂੰ ਲੋਕ ਪਾਗਲ ਆਖਦੇ ਹਨ, ਉਹ ਘਰ ਅਤੇ ਮਸਜਿਦ ਵਿਚ ਹਰ ਵੇਲੇ ਨਮਾਜ਼ ਪੜ੍ਹਦਾ ਰਹਿੰਦਾ ਹੈ। ਜਲਾਲੁੱਦੀਨ ਫਰੀਦ ਜੀ ਪਾਸ ਗਏ। ਅਪਣੇ ਚੋਲੇ ਵਿਚੋਂ ਅਨਾਰ ਕੱਢ ਕੇ ਤੋੜਿਆ ਤੇ ਫਰੀਦ ਨੂੰ ਦੇਣਾ ਚਾਹਿਆ। ਫਰੀਦ ਨੇ ਕਿਹਾ - ਜੀ ਮੈਂ ਰੋਜ਼ੇ ਰੱਖੇ ਹੋਏ ਹਨ ਇਸ ਕਰਕੇ ਨਹੀਂ ਖਾ ਸਕਦਾ। ਫਕੀਰ ਚਲਾ ਗਿਆ। ਜਦੋਂ ਅਨਾਹ ਤੋੜਿਆ ਗਿਆ ਸੀ, ਇਕ ਦਾਣਾ ਤਿੜਕ ਕੇ ਜ਼ਮੀਨ ਉੱਪਰ ਡਿੱਗਾ, ਇਹ ਦਾਣਾ ਚੁਕ ਕੇ ਫਰੀਦ ਨੇ ਰੁਮਾਲ ਦੀ ਕੰਨੀ ਵਿਚ ਬੰਨ੍ਹ ਲਿਆ ਤਾਂ ਕਿ ਸ਼ਾਮੀ ਰੋਜ਼ਾ ਇਸੇ ਨਾਲ ਖੋਲ੍ਹਿਆ ਜਾਵੇ। ਦਿਨ ਛਿਪਣ ਬਾਦ ਇਹ ਦਾਣਾ ਮੂੰਹ ਵਿੱਚ ਪਾਇਆ ਤਾਂ ਵਿਸਮਾਦ ਦੀ ਅਵਸਥਾ ਵਿਚ ਆ ਗਏ। ਪਿਛੋਂ ਦੇਰ ਤੱਕ ਇਸ ਗੱਲ ਦਾ ਪਛਤਾਵਾ ਕਰਦੇ ਰਹੇ ਕਿ ਸਾਰਾ ਅਨਾਰ ਕਿਉਂ ਨਾ ਹਾਸਲ ਕੀਤਾ ? ਇਕ ਦਾਣੇ ਵਿਚ ਏਨੀ ਕਰਾਮਾਤ ਹੈ, ਪੂਰੇ ਅਨਾਰ ਨੇ ਕਿੰਨੇ ਜਲਵੇ ਦਿਖਾਉਣੇ ਸਨ, ਕੀ ਪਤਾ। ਕਈ ਸਾਲਾਂ ਬਾਦ ਜਦੋਂ ਸਾਈਂ ਬਖਤਿਆਰ ਕਾਕੀ ਨੂੰ ਆਪਣਾ ਮੁਰਸ਼ਦ ਧਾਰਨ ਕੀਤਾ ਤਦ ਇਹ ਪ੍ਰਸ਼ਨ ਉਨ੍ਹਾਂ ਨੂੰ ਪੁੱਛਿਆ। ਸਾਈਂ ਨੇ ਫੁਰਮਾਇਆ - ਫਰੀਦੁੱਦੀਨ, ਹੁਣ ਤਕ ਲੱਖਾਂ ਰੁਤਾਂ ਆਈਆਂ ਤੇ ਗਈਆਂ। ਇਨ੍ਹਾਂ ਵਿਚੋਂ ਕੋਈ ਕੋਈ ਰੁੱਤ ਕਰਮਾ ਵਾਲੀ ਹੁੰਦੀ ਹੈ। ਹਰੇਕ ਰੁਤ ਵਿਚ ਲੱਖਾਂ ਅਨਾਰ ਪਕਦੇ ਹਨ ਪਰ ਕੋਈ ਕੋਈ ਅਨਾਰ ਕਰਮਾ ਵਾਲਾ ਹੁੰਦਾ ਹੈ। ਇਕ ਅਨਾਰ ਵਿਚ ਕਿੰਨੇ ਦਾਣੇ ਹਨ, ਸਾਰੇ ਨਹੀਂ, ਕੋਈ ਦਾਣਾ ਹੁੰਦਾ ਹੈ ਅਜਿਹਾ ਜਿਹੜਾ ਭਾਗਾਂ ਵਾਲਾ ਹੈ ਤੇ ਉਹ ਤੇਰੇ ਹਿੱਸੇ ਆਇਆ ਕਿਉਂਕਿ ਤੂੰ ਕਰਮਾਂ ਵਾਲਾ ਹੈਂ। ਬਾਕੀ ਦੇ ਅਨਾਰ ਵਿਚ ਕੁੱਝ ਨਹੀਂ ਸੀ ਤੇ ਜਿਸ ਦਾਣੇ ਉਪਰ ਤੇਰਾ ਹੱਕ ਸੀ, ਤੇਰੇ ਵਾਸਤੇ ਬਣਿਆ ਸੀ, ਉਹ ਚੱਲ ਕੇ ਆਪ ਤੇਰੇ ਕੋਲ ਪੁੱਜਾ, ਕਿਸੇ ਹੋਰ ਨੂੰ ਉਹ ਹਾਸਲ ਨਹੀਂ ਹੋਇਆ।

ਬੰਦਗੀ ਕਾਰਨ ਚੜ੍ਹਦੀ ਜੁਆਨੀ ਵਿਚ ਹੀ ਉਨ੍ਹਾਂ ਦੀ ਸ਼ੁਹਰਤ ਦੂਰ ਦੂਰ ਤੱਕ ਫੈਲਣ ਲੱਗੀ। ਨਾ ਕਿਸੇ ਨੂੰ ਮਿਲਦੇ ਸਨ ਨਾ ਕੋਠੀਵਾਲ ਵਿਚੋਂ ਬਾਹਰ ਜਾਂਦੇ ਸਨ, ਤਦ ਵੀ ਮੁਲਤਾਨ ਦੇ ਸੁਹਰਾਵਰਦੀ ਸਿਲਸਿਲੇ ਦੇ ਫਕੀਰ ਸ਼ੇਖ ਬਹਾਵੁਦੀਨ ਜ਼ਕਰੀਆ ਨੇ ਸੁਨੇਹਾ ਭੇਜਿਆ - ਮੈਂ ਆਪਦੇ ਦਰਸ਼ਨਾ ਦਾ ਅਭਿਲਾਸੀ ਹਾਂ। ਸਾਈਂ ਬਖਤਿਆਰ ਕਾਕੀ ਇਧਰ ਦੀ ਲੰਘੇ ਤਾਂ ਆਪਨੇ ਚਰਨ ਛੁਹ ਕੇ ਬੇਨਤੀ ਕੀਤੀ - ਮੈਂ ਤੁਹਾਡੇ ਸਿਲਸਿਲੇ ਵਿਚ ਸ਼ਾਮਲ ਹੋਣ

ਦਾ ਇੱਛੁਕ ਹਾਂ। ਸਾਈਂ ਨੇ ਫੁਰਮਾਇਆ - ਪਹਿਲਾਂ ਵਿਦਿਆ ਹਾਸਲ ਕਰੋ। ਜਾਹਲ ਫਕੀਰ ਸਰਕਸ ਦਾ ਮਖੌਲੀਆ ਹੋਇਆ ਕਰਦਾ ਹੈ। ਅਠਾਰਾਂ ਸਾਲ ਦੀ ਉਮਰ ਵਿਚ ਸਕੂਲ ਦੀ ਵਿਦਿਆ ਮੁਕਾ ਕੇ ਮੁਲਤਾਨ ਸਾਈਂ ਬਖਤਿਆਰ ਦੇ ਚਰਨਾ ਵਿਚ ਹਾਜ਼ਰ ਹੋ ਗਏ। ਬਖਤਿਆਰ ਨੇ ਇਥੋਂ ਜਦੋਂ ਦਿਲੀ ਜਾਣ ਦੀ ਤਿਆਰੀ ਕੀਤੀ ਤਾਂ ਫਰੀਦ ਨੂੰ ਨਾਲ ਲੈ ਗਏ। ਉਥੇ ਜਾਕੇ ਬਾਕਾਇਦਗੀ ਨਾਲ ਬਾਬਾ ਜੀ ਨੂੰ ਚਿਸ਼ਤੀ ਸਿਲਸਿਲੇ ਵਿਚ ਸ਼ਾਮਲ ਕੀਤਾ। ਪੰਜ ਸਾਲ ਉਨ੍ਹਾਂ ਦੀ ਨਿਗਰਾਨੀ ਵਿਚ ਵਿਦਿਆ ਪ੍ਰਾਪਤ ਕੀਤੀ। ਇਨ੍ਹਾਂ ਦਿਨਾਂ ਵਿਚ ਬਾਬਾ ਜੀ ਨੇ ਸਖ਼ਤ ਮਿਹਨਤ ਕੀਤੀ। ਬੰਦਗੀ ਵਿਚ ਇੰਨਾ ਲੀਨ ਰਹਿੰਦੇ ਸਨ ਕਿ ਆਪਣੇ ਮੁਰਸ਼ਦ ਦੇ ਦਰਸ਼ਨ ਕਰਨ ਵੀ ਮਹੀਨੇ ਵਿਚ ਇਕ ਦੋ ਵਾਰ ਜਾਂਦੇ।

ਸਾਈਂ ਬਖਤਿਆਰ ਕਾਕੀ ਦੇ ਮੁਰਸ਼ਦ ਖਵਾਜ਼ਾ ਮੁਈਨੁੱਦੀਨ ਚਿਸ਼ਤੀ, ਦਿਲੀ ਉਨ੍ਹਾਂ ਪਾਸ ਆਏ ਤਾਂ ਜੁਆਨ ਬਾਬਾ ਫਰੀਦ ਨੂੰ ਦੇਖਣ ਸਾਰ ਕਿਹਾ - ਇਹ ਬਾਜ਼ ਹੈ ਬਖਤਿਆਰ, ਜਿਸ ਨੇ ਸਵਰਗ ਤੋਂ ਉਰੇ ਕਿਧਰੇ ਆਪਣਾ ਆਹਲਣਾ ਨਹੀਂ ਬਣਾਉਣਾ। ਇਸ ਨੂੰ ਅਸੀਸ ਦੇਹ। ਬਖਤਿਆਰ ਨੇ ਕਿਹਾ - ਤੁਸੀਂ ਵੱਡੇ ਹੋ, ਮੁਰਸ਼ਦ ਹੋ। ਤੁਹਾਡੀ ਹਾਜ਼ਰੀ ਵਿਚ ਮੈਂ ਅਸੀਸ ਕਿਵੇਂ ਦੇ ਸਕਦਾ ਹਾਂ ? ਤਦ ਦੋਵਾਂ ਨੇ ਰਲ ਕੇ ਅਸੀਸਾਂ ਦਿੱਤੀਆਂ। ਚਿਸ਼ਤੀ ਸਿਲਸਿਲੇ ਵਿਚ ਇਹ ਕਰਾਮਾਤ ਪਹਿਲੀ ਵਾਰ ਹੋਈ ਕਿ ਇਕ ਮੁਰੀਦ ਨੂੰ ਮੁਰਸ਼ਦ ਅਤੇ ਮੁਰਸ਼ਦ ਦੇ ਮੁਰਸ਼ਦ ਤੋਂ ਇਕੱਠਿਆਂ ਵਰਦਾਨ ਮਿਲੇ ਹੋਣ।

ਸਾਲ ਬਾਦ ਖਵਾਜਾ ਫਿਰ ਬਖਤਿਆਰ ਪਾਸ ਆਏ। ਬਖਤਿਆਰ ਦੇ ਸਾਰੇ ਮੁਰੀਦਾਂ ਨੂੰ ਵਾਰੋਵਾਰੀ ਅਸੀਸਾਂ ਦਿੱਤੀਆਂ, ਫਿਰ ਪੁੱਛਿਆ - ਕੋਈ ਹੋਰ ਵੀ ਸ਼ਾਗਿਰਦ ਹੈ? ਬਖ਼ਤਿਆਰ ਨੇ ਕਿਹਾ - ਹਾਂ ਜੀ, ਇਕ ਹੈ, ਫਰੀਦ। ਉਹ ਚਲੀਹਾ ਕੱਟ ਰਿਹਾ ਹੈ। ਮੁਈਨੁੱਦੀਨ ਨੇ ਕਿਹਾ - ਚਲੋ ਦੇਖਦੇ ਹਾਂ। ਖਾਨਗਾਹ ਦਾ ਦਰਵਾਜਾ ਖੋਲ੍ਹਿਆ। ਫਰੀਦ ਸੰਜਮ ਨਾਲ ਖਾਣ-ਪੀਣ ਅਤੇ ਨਿਰੰਤਰ ਬੰਦਗੀ ਕਰਦਾ ਕਰਦਾ ਇੰਨਾ ਕਮਜ਼ੋਰ ਹੋ ਗਿਆ ਸੀ ਕਿ ਉਠ ਕੇ ਸੁਆਗਤ ਕਰਨ ਲੱਗਾ ਤਾਂ ਉਠਿਆ ਨਾ ਗਿਆ। ਬੈਠਿਆਂ ਬੈਠਿਆਂ ਮੱਥਾ ਧਰਤੀ ਤੇ ਟਿਕਾ ਦਿੱਤਾ, ਹੰਝੂਆਂ ਦੀ ਬਰਸਾਤ ਹੋਣ ਲੱਗੀ। ਮੁਈਨੁੱਦੀਨ ਨੇ ਕਿਹਾ - ਹੋਰ ਕਿੰਨਾ ਚਿਰ ਏਸ ਗਰੀਬ ਨੂੰ ਭੱਠੀ ਵਿਚ ਬਾਲਣਾ ਹੈ? ਹੁਣ ਬਖਸ਼ਿਸ਼ਾਂ ਕਰੋ ਬਖਤਿਆਰ।

ਬਾਬਾ ਫਰੀਦ ਜੀ ਦੀਆਂ ਸਾਖੀਆਂ ਸਾਡੇ ਪਾਸ ਸ਼ੇਖ ਨਿਜ਼ਾਮੁੱਦੀਨ ਰਾਹੀਂ ਪ੍ਰਗਟ ਹੋਈਆਂ ਹਨ। ਇਨ੍ਹਾਂ ਸਾਖੀਆਂ ਵਿਚੋਂ ਸਦਾਚਾਰ, ਹਲੀਮੀ, ਮਿਠਾਸ, ਸਬਰਸ਼ੁਕਰ ਅਤੇ ਕਰਾਮਾਤੀ ਅੰਸ਼ ਮਿਲਦੇ ਹਨ। ਕੁਝ ਪਾਠਕ ਕਰਾਮਾਤ ਲਫਜ਼ ਪੜ੍ਹਦਿਆਂ ਤਰੱਬਕ ਉਠਦੇ ਹਨ ਜਦੋਂ ਕਿ ਮੇਰੀ ਵਿਦਿਆ ਅਤੇ ਨਿਸ਼ਚਾ ਇਹ ਦਸਦਾ ਹੈ ਕਿ ਸੰਸਾਰ ਵਿਚ ਕਰਾਮਾਤਾਂ ਤੋਂ ਬਗੈਰ ਹੋਰ ਕੁਝ ਹੈ ਈ ਨਹੀਂ।

ਇਕ ਮੁਰੀਦ ਆਪ ਦੇ ਦਰਬਾਰ ਵਿਚ ਹਾਜ਼ਰ ਹੋਇਆ ਤੇ ਕਹਿਣ ਲੱਗਾ - ਜੀ ਮੇਰਾ ਪਰਿਵਾਰ ਵੱਡਾ ਹੈ। ਪੰਜ ਧੀਆਂ ਹਨ। ਗਰੀਬੀ ਹੈ। ਕੁਝ ਦਇਆ ਕਰੋ। ਮੇਰੀ ਇਕ ਧੀ ਅੰਨ੍ਹੀ ਹੈ। ਬਾਬਾ ਜੀ ਨੇ ਕਿਹਾ - ਜਾਉ। ਸਬਰ ਕਰੋ। ਉਹ ਬੋਲਿਆ - ਤੁਹਾਡੀ ਇਕ ਸ਼ਾਹਜ਼ਾਦੀ ਅੰਨ੍ਹੀ ਹੁੰਦੀ ਫੇਰ ਤੁਹਾਨੂੰ ਪਤਾ ਲਗਦਾ ਇਹ ਦੁਖ ਕਿਸ ਤਰ੍ਹਾਂ ਦਾ ਹੁੰਦਾ ਹੈ। ਕਿਸੇ ਨੂੰ ਮੇਰੀ ਬਾਂਹ ਫੜਾਓ। ਇਹ ਗੱਲਾਂ ਹੋ ਰਹੀਆਂ ਸਨ ਕਿ ਸੁਲਤਾਨ ਅਲਾਉਦੀਨ ਖਿਲਜੀ ਦੀ ਸੈਨਾ ਦੇ ਵਜ਼ੀਰ ਜ਼ਫਰਖਾਨ ਦਾ ਪੋਤਰਾ ਦਰਬਾਰ ਵਿਚ ਮੱਥਾ ਟੇਕਣ ਆਇਆ। ਬਾਬਾ ਜੀ ਨੇ ਇਸ ਦੁਖੀ ਮੁਰੀਦ ਦੀ ਗੱਲ ਕੀਤੀ, ਉਸਨੇ ਕਿਹਾ - ਜੀ ਮੇਰਾ ਘਰ ਹਾਜ਼ਰ ਹੈ। ਮੈਂ ਇਸ ਪਰਿਵਾਰ ਦੀ ਖਿਦਮਤ ਕਰਾਂਗਾ। ਮੌਲਾਨਾ ਦੇ ਦਿਨ ਸੁਖ ਨਾਲ ਬੀਤਣ ਲੱਗੇ।

ਹਾਂਸੀ ਤੋਂ ਸਾਈਂ ਬਖਤਿਆਰ ਕਾਕੀ ਨੇ ਆਪਣੀਆਂ ਨਿਸ਼ਾਨੀਆਂ ਦਿੱਲੀ ਬਾਬਾ ਫਰੀਦ ਪਾਸ ਭੇਜਣ ਦਾ ਹੁਕਮ ਦਿਤਾ ਯਾਨੀ ਕਿ ਆਪਣੇ ਉਤਰ-ਅਧਿਕਾਰੀ ਥਾਪ ਦਿੱਤੇ। ਲੋਕ ਵੱਡੀ ਗਿਣਤੀ ਵਿਚ ਦਰਸ਼ਨਾ ਲਈ ਆਉਣ ਲਗ ਪਏ। ਬੰਦਗੀ ਵਿਚ ਵਿਘਨ ਪੈਣ ਲੱਗਾ ਤਾਂ ਫ਼ੈਸਲਾ ਕੀਤਾ - ਦਿੱਲੀ ਸਾਡੇ ਲਈ ਠੀਕ ਨਹੀਂ। ਹਾਂਸੀ ਚਲਦੇ ਹਾਂ। ਹਾਂਸੀ ਜਾਕੇ ਵੀ ਉਹੀ ਹਾਲ ਹੋਇਆ। ਲੋਕ ਹਟਦੇ ਹੀ ਨਹੀਂ ਸਨ। ਪਤਾ ਲਗਾ ਕਿ ਅਜੋਧਨ (ਪਾਕਿਸਤਾਨ) ਦੇ ਲੋਕ ਗੁਸਤਾਖ, ਰੁੱਖੇ ਤੇ ਨਾਸਤਕ ਹਨ, ਫਕੀਰਾਂ ਦੀ ਭੋਰਾ ਇਜ਼ੱਤ ਨਹੀਂ ਕਰਦੇ। ਫੈਸਲਾ ਹੋਇਆ ਕਿ ਅਜੋਧਨ ਚੱਲਿਆ ਜਾਵੇ। ਉਥੇ ਜਾਕੇ ਚੈਨ ਮਿਲਿਆ, ਕਹਿਣ ਲੱਗੇ - ਇਹ ਫਕੀਰਾਂ ਦੀ ਸਹੀ ਥਾਂ ਹੈ। ਇਥੇ ਇਕ ਵੱਡੇ ਕਰੀਰ ਹੇਠ ਆਸਣ ਜਮਾ ਲਿਆ ਤੇ ਬੰਦਗੀ ਕਰਨ ਲੱਗੇ। ਕਈ ਵਾਰ ਸੁਨੇਹਾ ਮਿਲਦਾ - ਜੀ ਆਪ ਦੀ ਪਤਨੀ ਨੇ ਤਿੰਨ ਦਿਨ ਤੋਂ ਕੁਝ ਨਹੀਂ ਖਾਧਾ, ਜੀ ਆਪ ਦੇ ਫਲਾਣੇ ਸਾਹਿਬਜ਼ਾਦੇ ਨੂੰ ਦੋ ਦਿਨਾਂ ਤੋਂ ਖਾਣ

ਲਈ ਕੁਝ ਨਸੀਬ ਨਹੀਂ ਹੋਇਆ। ਆਪ ਅਡੋਲ ਬੰਦਗੀ ਵਿਚ ਲੀਨ ਰਹਿੰਦੇ। ਇਹਨਾ ਸੁਨੇਹਿਆਂ ਨਾਲ ਕੋਈ ਫ਼ਰਕ ਨਾ ਪੈਂਦਾ। ਰੱਬ ਨੇ ਬਰਕਤਾਂ ਦੇ ਦਰਵਾਜ਼ੇ ਖੋਲ੍ਹ ਦਿੱਤੇ।

ਰਮਜ਼ਾਨ ਦੇ ਦਿਨੀ ਇਕ ਕਲੰਦਰ ਬਾਬਾ ਜੀ ਦੇ ਦਰਸ਼ਨ ਕਰਨ ਖਾਨਗਾਹ ਵਿਚ ਪੁੱਜਾ। ਬਾਬਾ ਜੀ ਬੰਦਗੀ ਵਿਚ ਲੀਨ ਸਨ। ਦਰਵਾਜ਼ਾ ਅੰਦਰੋਂ ਬੰਦ ਸੀ ਤੇ ਹੁਕਮ ਸੀ ਕਿ ਕਿਸੇ ਨੂੰ ਅੰਦਰ ਨਹੀਂ ਆਉਣਾ ਦੇਣਾ, ਦਰਵਾਜ਼ੇ ਤੇ ਦਸਤਕ ਨਹੀਂ ਦੇਣੀ। ਝੌਂਪੜੀ ਦੇ ਬਾਹਰ ਚਟਾਈ (ਮੁਸੱਲਾ) ਵਿਛੀ ਪਈ ਸੀ ਜਿਸ ਉਤੇ ਬੈਠ ਕੇ ਬਾਬਾ ਜੀ ਬੰਦਗੀ ਕਰਿਆ ਕਰਦੇ ਸਨ, ਕਲੰਦਰ ਉਸ ਉਪਰ ਬੈਠ ਗਿਆ। ਇਹ ਗੁਸਤਾਖੀ ਸੀ ਬੇਸ਼ਕ ਪਰ ਉਸ ਵਕਤ ਡਿਊਟੀ ਤੇ ਹਾਜ਼ਰ ਸ਼ੇਖ ਬਦਰੁੱਦੀਨ ਇਸਹਾਕ ਨੇ ਬੇਅਦਬੀ ਦੇ ਡਰੋਂ ਕੁਝ ਨਾਂ ਕਿਹਾ। ਕਲੰਦਰ ਨੂੰ ਖਾਣਾ ਖੁਆਇਆ। ਫ਼ਿਰ ਉਸਨੇ ਚੋਲੇ ਵਿਚੋਂ ਭੰਗ ਕੱਢੀ ਤੇ ਠੂਠੇ ਵਿਚ ਘੋਟਣ ਲੱਗ ਗਿਆ, ਛਿਟੇ ਪਾਕਿ ਮੁਸੱਲੇ ਉਪਰ ਡਿੱਗਣ ਲੱਗੇ। ਇਸਹਾਕ ਨੇ ਇਸ ਹਰਕਤ ਦਾ ਬੁਰਾ ਮਨਾਇਆ ਤਾਂ ਕਲੰਦਰ ਗੁੱਸੇ ਵਿਚ ਆ ਗਿਆ ਤੇ ਉਸਨੂੰ ਮਾਰਨ ਲਈ ਇਹੋ ਠੂਠਾ ਚੁੱਕ ਲਿਆ। ਬਾਬਾ ਜੀ ਕੋਠੜੀ ਵਿਚੋਂ ਬਾਹਰ ਆਏ, ਕਲੰਦਰ ਦਾ ਹੱਥ ਫੜਕੇ ਕਹਿਣ ਲੱਗੇ - ਮੇਰੀ ਅਰਜ਼ ਮੰਨ ਕੇ ਬਖ਼ਸ਼ ਦੇਹ। ਕਲੰਦਰ ਨੇ ਕਿਹਾ - ਦਰਵੇਸ ਹੱਥ ਚੁਕਿਆ ਤਾਂ ਨਹੀਂ ਕਰਦੇ ਪਰ ਚੁੱਕ ਲੈਣ ਤਾਂ ਵਾਰ ਕਰਨਾ ਲਾਜ਼ਮੀ ਹੈ। ਬਾਬਾ ਜੀ ਨੇ ਕਿਹਾ - ਕੰਧ ਤੇ ਮਾਰ। ਕਲੰਦਰ ਨੇ ਕੰਧ ਤੇ ਠੂਠਾ ਮਾਰਿਆ ਤਾਂ ਕੰਧ ਢੇਰੀ ਹੋ ਗਈ।

ਜਿਸ ਉਪਰ ਵਧੀਕ ਮਿਹਰਬਾਨ ਹੁੰਦੇ, ਬਾਬਾ ਫਰੀਦ ਉਸਨੂੰ ਅਸੀਸ ਦਿਆ ਕਰਦੇ ''ਰੱਬ ਤੇਰੇ ਦਿਲ ਵਿਚ ਦਰਦ ਪੈਦਾ ਕਰੇ।'' ਆਏ ਮੁਰੀਦਾਂ ਦੀਆਂ ਤਕਲੀਫਾਂ, ਦੁਖ ਸੁਣਦਿਆਂ ਉਨ੍ਹਾਂ ਦੀਆਂ ਅੱਖਾਂ ਭਿੱਜੀਆਂ ਰਹਿੰਦੀਆਂ, ਕਿਹਾ ਕਰਦੇ - ਅੱਲਾਹ ਦਾ ਨਾਮ ਲਵੋ, ਬੰਦਗੀ ਕਰੋ, ਭਰੋਸਾ ਰੱਖੋ, ਮਾਲਕ ਮੱਦਦਗਾਰ ਹੈ। ਉਨ੍ਹਾਂ ਦਾ ਪਿਆਰਾ ਮੁਰੀਦ ਮੁਹੰਮਦ ਸ਼ਾਹ ਬਾਬਾ ਜੀ ਪਾਸ ਆਇਆ। ਬਾਬਾ ਜੀ ਨੇ ਪੁੱਛਿਆ- ਏਨਾ ਉਦਾਸ, ਏਨਾ ਦੁਖੀ ਕਿਉਂ ਹੈ ? ਮੁਹੰਮਦ ਨੇ ਕਿਹਾ - ਜਦੋਂ ਮੈਂ ਪਰਿਵਾਰ ਛੱਡ ਕੇ ਆਪ ਪਾਸ ਆਇਆ, ਘਰ ਮੇਰਾ ਬਿਮਾਰ ਭਰਾ, ਮਰਨ ਕਿਨਾਰੇ ਸੀ। ਹੁਣ ਤੱਕ ਉਹ ਜਹਾਨ ਵਿਚੋਂ ਜਾ ਚੁਕਾ ਹੋਵੇਗਾ, ਯਕੀਨਨ। ਬਾਬਾ ਜੀ ਨੇ ਫੁਰਮਾਇਆ - ਜਿਹੜੀ ਤੇਰੀ ਇਸ ਵਕਤ ਹੈ, ਮੇਰੀ ਸਾਰੀ ਉਮਰ ਇਹੋ ਹਾਲਤ ਰਹੀ, ਬਸ ਮੈਂ ਕਿਸੇ ਨੂੰ ਦੱਸੀ ਨਹੀਂ ਇਹ ਗੱਲ ਕਦੀ।

ਅਜੋਧਨ ਵਿਚ ਦੋ ਭਰਾ ਮੁਨਸ਼ੀ ਸਨ। ਇਕ ਦੇ ਮਨ ਵਿਚ ਅਜਿਹਾ ਵੈਰਾਗ ਪੈਦਾ ਹੋਇਆ ਕਿ ਨੌਕਰੀ ਛੱਡ ਕੇ ਬਾਬਾ ਜੀ ਦਾ ਮੁਰੀਦ ਹੋ ਗਿਆ। ਘਰ ਬਾਰ, ਪਰਿਵਾਰ, ਜਾਇਦਾਦ ਅਪਣੇ ਭਰਾ ਦੇ ਸਪੁਰਦ ਕਰ ਦਿਤੇ। ਭਾਣਾ ਵਾਪਰਿਆ, ਦੁਨੀਆਂਦਾਰ ਭਰਾ ਬਿਮਾਰ ਹੋ ਗਿਆ, ਤਕਲੀਫ ਏਨੀ ਕਿ ਬਚਣ ਦੀ ਕੋਈ ਉਮੀਦ ਨਾ ਰਹੀ। ਫਕੀਰ ਭਰਾ ਦੌੜਿਆ ਬਾਬਾ ਫਰੀਦ ਦੇ ਦਰਬਾਰ ਵਿਚ ਆ ਹਾਜ਼ਰ ਹੋਇਆ, ਵਿਰਲਾਪ ਕਰਨ ਲੱਗਾ ਕਿ ਜੇ ਮੇਰੇ ਭਰਾ ਨੂੰ ਕੁਝ ਹੋ ਗਿਆ ਤਾਂ ਮੈਂ ਕਾਸੇ ਜੋਗਾ ਨਹੀਂ ਰਹਾਂਗਾ। ਬਾਬਾ ਜੀ ਨੇ ਨੇੜੇ ਬੁਲਾਇਆ ਤੇ ਕਿਹਾ - ਤੇਰਾ ਭਰਾ ਠੀਕ ਹੈ। ਜਾਹ। ਘਰ ਜਾ ਕੇ ਉਸਨੇ ਦੇਖਿਆ ਕਿ ਭਰਾ ਠੀਕ ਹੋ ਗਿਆ ਹੈ। ਸ਼ੁਕਰਾਨਾ ਕਰਨ ਦੁਬਾਰਾ ਬਾਬਾ ਜੀ ਦੀ ਖਾਨਗਾਹ ਤੇ ਗਿਆ। ਬਾਬਾ ਜੀ ਨੇ ਫੁਰਮਾਇਆ - ਭਰੋਸਾ ਰੱਖਿਆ ਕਰੋ। ਦੁਖ ਤਕਲੀਫਾਂ ਆ ਵੀ ਜਾਣ ਤਾਂ ਕੁਰਲਾਈਦਾ ਨਹੀਂ ਹੁੰਦਾ। ਕੀ ਸਾਡੇ ਉਪਰ ਕਦੀ ਕੋਈ ਬਿਪਤਾ ਨਹੀਂ ਆਈ? ਅਸੀਂ ਹਉਕਾ ਤੱਕ ਨਹੀਂ ਲੈਂਦੇ। ਸਬਰ ਤੇ ਸ਼ੁਕਰ ਕਰਨ ਦੀ ਆਦਤ ਪਾਉ। ਖੁਸ਼ੀ ਦੇ ਮੌਕੇ ਕਿਉਂ, ਦੁਖ ਦੇ ਮੌਕੇ ਤੇ ਵੀ ਸ਼ੁਕਰਾਨਾ ਕਰੀਦਾ ਹੈ। ਉਹ ਜੋ ਵੀ ਭੇਜੇ, ਉਸਦਾ ਸੁਆਗਤ ਕਰੋ।

ਸ਼ੇਖ ਫਰੀਦ ਦੇ ਮੁਰੀਦ ਰਾਤੀਂ ਸੁਤੇ ਪਏ ਸਨ। ਬਾਬਾ ਜੀ ਸਿਮਰਨ ਕਰਦੇ ਟਹਿਲ ਰਹੇ ਸਨ, ਨੀਂਦ ਅਜੇ ਦੂਰ ਸੀ। ਉਹਨਾ ਦਾ ਸਭ ਤੋਂ ਛੋਟਾ ਬੇਟਾ ਨਿਜ਼ਾਮੁੱਦੀਨ ਸੀ ਜਿਸਨੂੰ ਬੜਾ ਲਾਡ ਕਰਦੇ ਸਨ। ਇਸ ਲਾਡ ਸਦਕਾ ਉਹ ਕਈ ਵਾਰ ਗੁਸਤਾਖ ਵੀ ਹੋ ਜਾਂਦਾ ਸੀ ਪਰ ਬਾਬਾ ਜੀ ਨਜ਼ਰ ਅੰਦਾਜ਼ ਕਰ ਦਿੰਦੇ। ਤਕਰੀਬਨ ਅੱਧੀ ਰਾਤ ਦਾ ਵਕਤ ਸੀ, ਬਾਬਾ ਜੀ ਅਪਣੇ ਬੇਟੇ ਦੇ ਨਜ਼ਦੀਕ ਗਏ ਤੇ ਵਾਜ ਮਾਰੀ - ਨਿਜ਼ਾਮ। ਨਿਜ਼ਾਮ ਸੁੱਤਾ ਰਿਹਾ, ਸ਼ੇਖ ਨਿਜ਼ਾਮੁੱਦੀਨ ਤੁਰੰਤ ਖੜੇ ਹੋ ਗਏ, ਨਿਮਰਤਾ ਨਾਲ ਝੁਕ ਕੇ ਕਿਹਾ - ਹੁਕਮ ਹਜ਼ੂਰ। ਬਾਬਾ ਜੀ ਨੇ ਕਿਹਾ - ਨਹੀਂ ਭਾਈ, ਤੁਹਾਨੂੰ ਨਹੀਂ, ਮੈਂ ਇਸ ਨਿਜ਼ਾਮ ਨੂੰ ਵਾਜ ਮਾਰੀ ਸੀ। ਫਿਰ ਟਹਿਲਦੇ ਰਹੇ। ਅੱਧੇ ਪਹਿਰ ਬਾਦ ਫੇਰ ਵਾਜ ਮਾਰੀ - ਨਿਜ਼ਾਮੁੱਦੀਨ। ਇਸ ਵਾਰ ਵੀ ਉਨ੍ਹਾਂ ਦਾ ਬੇਟਾ ਸੁੱਤਾ ਰਿਹਾ ਤੇ ਸ਼ੇਖ ਨਿਜ਼ਾਮੁੱਦੀਨ ਖਲੋ ਗਿਆ, ਅਦਬ ਨਾਲ ਕਿਹਾ - ਮਾਲਕ ਕੀ ਆਗਿਆ ਹੈ ? ਬਾਬਾ ਜੀ ਨੇ ਕਿਹਾ, ਨਹੀਂ ਓ ਭਾਈ। ਤੁਸੀਂ ਆਰਾਮ

ਕਰੋ। ਸ਼ੇਖ ਨਿਜ਼ਾਮੁੱਦੀਨ ਨੇ ਕਿਹਾ - ਬਾਬਾ ਜੀ ਕੋਈ ਕੰਮ ਆਖਣਾ ਹੈ ਤੁਸੀਂ, ਨਿਜ਼ਾਮ ਨੂੰ ਕਾਸ ਲਈ ਉਠਾਉਣਾ ? ਮੈਨੂੰ ਹੁਕਮ ਕਰੋ, ਮੈਂ ਕਰਦਾ ਹਾਂ। ਬਾਬਾ ਜੀ ਨੇ ਕਿਹਾ - ਨਹੀਂ। ਕੋਈ ਕੰਮ ਨਹੀਂ। ਤੁਸੀਂ ਸੌਂ ਜਾਉ। ਫਿਰ ਟਹਿਲਦੇ ਰਹੇ। ਅੰਮ੍ਰਿਤ ਵੇਲਾ ਹੋ ਗਿਆ, ਆਪਣੇ ਬੇਟੇ ਨਿਜ਼ਾਮ ਦੇ ਨਜ਼ਦੀਕ ਗਏ ਤੇ ਕਿਹਾ - ਨਿਜ਼ਾਮੁੱਦੀਨ। ਉਹ ਸੁੱਤਾ ਨਾ ਜਾਗਿਆ, ਹਜ਼ਰਤ ਨਿਜ਼ਾਮੁੱਦੀਨ ਨੇ ਹੱਥ ਜੋੜ ਕੇ ਕਿਹਾ - ਹੁਕਮ ਮਾਲਕ। ਬਾਬਾ ਜੀ ਮੁਸਕਰਾਏ, ਫੁਰਮਾਇਆ - ਜਿਸ ਨੂੰ ਕੁੱਝ ਦੇਣ ਦਾ ਮਨ ਸੀ, ਉਹ ਲੈਣ ਦਾ ਇਛੁੱਕ ਨਹੀਂ, ਇਕ ਤੂੰ ਹੈਂ ਜੋ ਖੋਹ ਰਿਹਾ ਹੈਂ ਜਬਰਨ। ਠੀਕ ਐ ਫਿਰ। ਪਰਵਰਦਗਾਰ ਨੂੰ ਜੇ ਇਵੇਂ ਮਨਜ਼ੂਰ ਹੈ ਤਾਂ ਇਹੋ ਸਹੀ। ਇਹ ਆਖਕੇ ਸ਼ੇਖ ਨਿਜ਼ਾਮੁੱਦੀਨ ਦੇ ਸਿਰ ਤੇ ਹੱਥ ਰੱਖਿਆ। ਬਖਸ਼ਿਸ਼ਾਂ ਦੀ ਬਰਸਾਤ ਹੋਈ।

ਇਕ ਹੋਰ ਦਿਨ ਇਸ ਤਰ੍ਹਾਂ ਵੀ ਹੋਇਆ। ਬਦਰੁੱਦੀਨ ਇਸਹਾਕ ਬਾਬਾ ਜੀ ਦਾ ਨਿਜੀ ਟਹਿਲੀਆ (ਗੜਵਈ), ਕਿਤੇ ਦੂਸਰੇ ਪਿੰਡ ਗਿਆ ਹੋਇਆ ਸੀ। ਉਸਦੀ ਥਾਂ ਸ਼ੇਖ ਨਿਜ਼ਾਮੁੱਦੀਨ ਨੇ ਡਿਊਟੀ ਸੰਭਾਲ ਲਈ। ਇਸਹਾਕ ਦੱਸ ਗਿਆ ਸੀ ਕਿ ਦਰਵਾਜ਼ੇ ਦੇ ਬਾਹਰ ਬੈਠੀਦਾ ਹੈ, ਬਾਬਾ ਜੀ ਵੱਜ ਮਾਰਨ ਤਾਂ ਹਾਜ਼ਰ ਹੋ ਜਾਉ। ਕੋਈ ਮਿਲਣ ਆਵੇ ਤਾਂ ਬੈਠਣ ਲਈ ਕਹੋ। ਅੰਦਰ ਝਾਤ ਮਾਰਦੇ ਰਹੋ, ਜੇ ਬਾਬਾ ਜੀ ਟਹਿਲਣ ਲਗ ਜਾਣ ਤਾਂ ਅੰਦਰ ਖਬਰ ਦੇ ਦਿਉ ਕਿ ਫਲਾਣਾ ਮਿਲਣ ਆਇਆ ਹੈ, ਸ਼ੇਖ ਨਿਜ਼ਾਮੁੱਦੀਨ ਪਹਿਰੇ ਤੇ ਬੈਠਾ ਸੀ ਕਿ ਅੰਦਰੋਂ ਬਾਬਾ ਜੀ ਦੇ ਗੁਣ ਗੁਣਾਉਣ ਦੀ ਆਵਾਜ਼ ਸੁਣੀ। ਝਾਤ ਮਾਰੀ, ਬਾਬਾ ਜੀ ਬਹੁਤ ਪ੍ਰਸੰਨ ਵਿਸਮਾਦਿਕ ਅਵਸਥਾ ਵਿਚ ਗੁਣਗੁਣਾ ਰਹੇ ਸਨ -

ਮਕਸੂਦਿ ਮਨ ਬੰਦਾਇ ਜ਼ਿ ਕੌਨੀਨ ਤੁਈ।

ਅਜ਼ ਬਹਰ ਤੂ ਮੀਰਮ ਅਜ਼ ਬਰਾਇ ਤੂਜ਼ੀਅਮ ।

(ਤੇਰੀ ਤਾਂਘ ਵਿਚ ਤੇਰੇ ਕਦਮਾ ਦੀ ਧੂੜ ਬਣ ਕੇ ਜੀਆਂ।

ਦੋਵਾਂ ਜਹਾਨਾ ਵਿਚ ਤੇਰੀ ਲੋੜ ਹੈ ਮੈਨੂੰ, ਤੇਰੇ ਲਈ ਮਰਾਂ ਤੇਰੇ ਲਈ ਜੀਆਂ।)

ਨਿਜ਼ਾਮੁੱਦੀਨ ਨੇ ਸੋਚਿਆ, ਹੁਣ ਅੰਦਰ ਜਾਣ ਦਾ ਵੇਲਾ ਹੈ, ਹੁਣ ਰਹਿਮਤਾਂ ਦੇ ਦਰ ਖੁਲਣਗੇ। ਫਿਰ ਸੋਚਣ ਲੱਗਾ - ਕਿਤੇ ਨਾਰਾਜ਼ ਨਾ ਹੋ ਜਾਣ। ਜਾਵਾਂ ਤਾਂ ਕੀ ਪਤਾ ਬਰਕਤਾਂ ਝੋਲੀ ਵਿਚ ਪੈ ਜਾਣ, ਪਰ ਜੇ ਗੁਸਤਾਖੀ ਸਮਝ ਲਈ ਤਾਂ ਖਿਮਾਂ ਮੰਗ ਲਵਾਂਗਾ, ਮਿਹਰਬਾਨ ਤਾਂ ਉਹ ਹਨ ਹੀ, ਬਖਸ਼ ਦੇਣਗੇ। ਸਹਿਜੇ ਸਹਿਜੇ ਉਨ੍ਹਾਂ ਦੇ ਨਜ਼ਦੀਕ ਚਲਾ ਗਿਆ, ਪੱਛਮ ਵੱਲ, ਕਾਅਬੇ ਵਲ ਮੂੰਹ ਕਰਕੇ ਉਪਰਲੇ ਸ਼ਿਅਰ ਗੁਣ ਗੁਣਾ ਰਹੇ ਸਨ। ਬਾਬਾ ਜੀ ਦੀ ਨਜ਼ਰ ਨਿਜ਼ਾਮੁੱਦੀਨ ਉਤੇ ਪਈ ਤਾਂ ਫੁਰਮਾਇਆ - ਵੇਲੇ ਸਿਰ ਆਇਐਂ। ਜੋ ਤੇਰੇ ਦਿਲ ਵਿਚ ਹੈ ਮੰਗ ਲੈ। ਨਿਜ਼ਾਮੁੱਦੀਨ ਨੇ ਕਿਹਾ - ਮਿਹਰਬਾਨ ਹੋਏ ਹੋ ਬਾਬਾ ਜੀ, ਤਾਕਤ ਦਿਉ ਕਿ ਮੈਂ ਦੀਨ ਦੇ ਰਸਤੇ ਤੋਂ ਕਦੀ ਭਟਕਾਂ ਨਾਂ। ਬਾਬਾ ਜੀ ਨੇ ਅਸੀਸ ਦਿੱਤੀ ਇਹੋ ਹੋਇਗਾ ਨਿਜ਼ਾਮੁੱਦੀਨ। ਇਹੋ ਹੋਇਗਾ। ਧਰੂ ਤਾਰੇ ਵਾਂਗ ਤੂੰ ਅਡੋਲ ਰਹੇਂਗਾ। ਇਸ ਘਟਨਾ ਬਾਬਤ ਦਸਦਿਆਂ ਪਿਛੋਂ ਹਜ਼ਰਤ ਨਿਜ਼ਾਮੁੱਦੀਨ ਅਪਣੇ ਮੁਰੀਦਾਂ ਨੂੰ ਕਿਹਾ ਕਰਦੇ ਸਨ - ਕਈ ਵਾਰ ਮੇਰੇ ਮਨ ਵਿਚ ਖਿਆਲ ਆਇਆ ਕਰਦਾ ਹੈ ਕਿ ਉਸ ਸਮੇਂ ਮੈਂ ਬਾਬਾ ਜੀ ਅਗੇ ਇਹ ਅਰਜ਼ ਕਿਉਂ ਨਾ ਕੀਤੀ ਕਿ ਮੇਰੇ ਆਖਰੀ ਸਾਹ ਕੀਰਤਨ ਕਰਦਿਆਂ ਕਰਦਿਆਂ ਚਲੇ ਜਾਣ। ਪਰ ਜੋ ਵਡੀ ਅਦਾਲਤ ਨੇ ਕਰਨਾ ਹੁੰਦਾ ਹੈ, ਫੈਸਲਾ ਉਹੋ ਹੁੰਦਾ ਹੈ ਭਾਈਓ। ਇਸ ਵਿਚ ਕਿਸੇ ਦਾ ਕੋਈ ਜੋਰ ਨਹੀਂ ਚਲਦਾ।

*ਫਵਾਇਦੁੱਲਫਵਾਦ* ਵਿਚ ਸ਼ੇਖ ਨਿਜ਼ਾਮੁੱਦੀਨ ਬਾਬਾ ਫਰੀਦ ਬਾਰੇ ਦਸਦੇ ਹਨ - ''ਸ਼ੇਖ ਫਰੀਦ ਦਾ ਭਰਾ ਸ਼ੇਖ ਨਜੀਬੁੱਦੀਨ ਮਸਜਿਦ ਵਿਚ ਉਚੇਰੀ ਵਿਦਿਆ ਪ੍ਰਾਪਤ ਕਰਨ ਗਿਆ ਤਾਂ ਉਸਤਾਦ ਨੇ ਪੁੱਛਿਆ - ਨਜੀਬੁੱਦੀਨ ਮੁਤਵੱਕਿਲ (ਈਮਾਨ ਵਾਲਾ) ਤੂੰ ਹੀ ਹੈਂ ? ਉਸਨੇ ਉੱਤਰ ਦਿਤਾ ਮੈਂ ਤਾਂ ਜੀ ਮੁਤਅੱਕਲ (ਪੇਟੂ) ਹਾਂ, ਮੁਤਵੱਕਿਲ ਕੋਈ ਹੋਰ ਹੋਵੇਗਾ। ਫਿਰ ਪੁਛਿਆ ਗਿਆ - ਇਸਲਾਮ ਦੇ ਸ਼ੇਖ ਫਰੀਦੁੱਦੀਨ ਦਾ ਭਰਾ ਹੈਂ ਨਾਂ ਤੂੰ ? ਨਜੀਬ ਨੇ ਉਤਰ ਦਿੱਤਾ - ਦੁਨੀਆਂ ਵਾਸਤੇ ਤਾਂ ਇਹੋ ਗੱਲ ਸੱਚ ਹੈ। ਪਰ ਅਸਲ ਵਿਚ ਉਨ੍ਹਾਂ ਦਾ ਭਰਾ ਹੋਣ ਦਾ ਸੁਭਾਗ ਕਿਸ ਨੂੰ ਹੈ, ਕੌਣ ਜਾਣੇ।

''ਇਕ ਔਰਤ ਆਪ ਦੇ ਦਰਬਾਰ ਵਿਚ ਹਾਜ਼ਰ ਹੋਈ ਤੇ ਬੈਅਤ ਦੀ ਮੰਗ ਕੀਤੀ। ਬੈਅਤ ਇਕ ਪ੍ਰਣ ਦਾ ਨਾਮ ਹੈ ਕਿ ਮੈਂ ਦੀਨ ਦਾ ਤਾਬਿਆਦਾਰ ਰਹਾਂਗਾ। ਬਹੁਤ ਸਾਰੇ ਸੂਫੀ ਅਤੇ ਮੌਲਵੀ, ਔਰਤਾਂ ਨੂੰ ਬੈਅਤ ਦਾ ਅਧਿਕਾਰ ਨਹੀਂ ਦਿੰਦੇ ਪਰ ਚਿਸ਼ਤੀ ਸਿਲਸਿਲਾ ਇਹ ਵਿਤਕਰਾ ਨਹੀਂ

ਕਰਦਾ ਸੀ। ਇੰਦਰਪ੍ਰਸਤ ਵਿਚ ਇਕ ਫਾਤਿਮਾ ਨਾਂ ਦੀ ਔਰਤ ਸੀਲ ਸੰਜਮ ਵਿਚ ਏਨੀ ਪਵਿਤਰ ਸੀ ਕਿ ਬਾਬਾ ਫਰੀਦ ਪ੍ਰਸੰਨ ਹੋ ਕੇ ਕਿਹਾ ਕਰਕੇ – ਔਰਤ ਦੇ ਜਾਮੇ ਵਿਚ ਇਹ ਤਾਂ ਰੱਬ ਨੇ ਮਰਦ ਭੇਜਿਆ ਹੈ।

''ਫੁਰਮਾਇਆ – ਇਕ ਵੇਰ ਮੈਂ ਆਪਣੇ ਮੁਰਸ਼ਦ ਸਾਈਂ ਬਖਤਿਆਰ ਕਾਕੀ ਪਾਸ ਗਿਆ ਤੇ ਬੇਨਤੀ ਕਰਕੇ ਚਲੀਹਾ ਕੱਟਣ ਦੀ ਆਗਿਆ ਮੰਗੀ। ਆਪ ਨੇ ਕਿਹਾ – ਕੋਈ ਲੋੜ ਨਹੀਂ। ਸ਼ੁਹਰਤ ਖੱਟਣ ਵਾਸਤੇ ਲੋਕ ਚਲੀਹੇ ਕਟਦੇ ਹਨ। ਸਾਡੇ ਸਿਲਸਿਲੇ ਵਿਚ ਇਸ ਦਾ ਰਿਵਾਜ ਨਹੀਂ। ਮੈਂ ਕਿਹਾ ਜੀ ਮੈਂ ਸ਼ੁਹਰਤ ਖੱਟਣ ਵਾਸਤੇ ਆਗਿਆ ਨਹੀਂ ਮੰਗਦਾ। ਆਪ ਚੁੱਪ ਹੋ ਗਏ। ਕੋਈ ਉੱਤਰ ਨਾ ਦਿੱਤਾ। ਮੈਨੂੰ ਹੁਣ ਤੱਕ ਇਸ ਗੱਲ ਦਾ ਪਛਤਾਵਾ ਹੈ ਕਿ ਜਦੋਂ ਉਨ੍ਹਾਂ ਇਨਕਾਰ ਕਰ ਦਿਤਾ ਸੀ ਤਾਂ ਮੈਂ ਦੂਜਾ ਵਾਕ ਕਿਉਂ ਕਿਹਾ। ਇਹ ਗੁਸਤਾਖੀ ਮੈਥੋਂ ਹੋ ਗਈ ਸੀ। ਮੁਰਸ਼ਦ ਨੇ ਇਕ ਦਿਨ ਮੈਨੂੰ ਕਿਹਾ ਸੀ – ਪੀਰ, ਮੁਰੀਦ ਦੀ ਕੰਘੀ ਹੁੰਦਾ ਹੈ।

''ਆਪ ਦੀ ਸੰਗਤ ਵਿਚ ਇਕ ਅਜਨਬੀ ਆਇਆ ਤੇ ਆਉਣ ਸਾਰ ਬਕਵਾਸ ਕਰਨ ਲੱਗਾ। ਬਾਬਾ ਜੀ ਦੀ ਸ਼ਾਨ ਦੇ ਖਿਲਾਫ਼ ਬੋਲਦਾ ਰਿਹਾ। ਬਾਬਾ ਜੀ ਨੇ ਕੋਈ ਉਜ਼ਰ ਇਤਰਾਜ ਨਾ ਕੀਤਾ। ਸ਼ਾਂਤ ਸੁਣਦੇ ਰਹੇ। ਆਖਰ ਉਹ ਬੰਦਾ ਇਹ ਲਫਜ਼ ਕਹਿ ਕੇ ਚਲਾ ਗਿਆ – ਜਦੋਂ ਤਦ ਜਹਾਨ ਕਾਇਮ ਰਹੇਗਾ, ਮੇਰੇ ਗੁਨਾਹ ਅਤੇ ਤੁਹਾਡੀ ਦਰਿਆਦਿਲੀ ਉਦੋਂ ਤਕ ਕਾਇਮ ਰਹਿਣਗੇ।

''ਰੋਜ਼ਿਆਂ ਦੇ ਦਿਨਾ ਵਿਚ ਬਾਬਾ ਜੀ ਬਿਮਾਰ ਹੋ ਗਏ ਸੋ ਰੋਜ਼ਾ ਛੱਡਣਾ ਪਿਆ। ਖਰਬੂਜਾ ਮੰਗਵਾਇਆ। ਇਕ ਫਾੜੀ ਮੈਨੂੰ ਫੜਾਈ। ਮੈਂ ਰੋਜ਼ਾ ਤੋੜਨ ਦਾ ਇਛੁਕ ਨਹੀਂ ਸਾਂ, ਪਰ ਮੁਰਸਿਦ ਦਾ ਹੁਕਮ ਵੀ ਨਹੀਂ ਮੋੜਿਆ ਜਾ ਸਕਦਾ ਸੀ, ਸੋਚਿਆ, ਗੁਨਾਹ ਬਖਸ਼ਾਣ ਲਈ ਦੋ ਮਹੀਨੇ ਹੋਰ ਰੋਜ਼ੇ ਰੱਖ ਲਵਾਂਗਾਂ ਪਰ ਬਾਬਾ ਜੀ ਦਾ ਹੁਕਮ ਮੰਨਣਾ ਚਾਹੀਦਾ ਹੈ। ਮੈਂ ਫਾੜੀ ਖਾਣ ਹੀ ਵਾਲਾ ਸਾਂ ਕਿ ਆਪ ਨੇ ਰੋਕਦਿਆਂ ਕਿਹਾ – ਤੂੰ ਨਾਂ ਖਾਹ। ਬਿਮਾਰ ਹੋਣ ਕਾਰਨ ਮੈਨੂੰ ਤਾਂ ਖਾਣ ਦੀ ਛੋਟ ਹੈ, ਤੇਰੇ ਲਈ ਠੀਕ ਨਹੀਂ। ਮੈਂ ਸ਼ੁਕਰਾਨਾ ਕੀਤਾ।

''ਇਕ ਦਿਨ ਮੁਹੰਮਦ ਨਾਮ ਦਾ ਬੰਦਾ ਆਪ ਪਾਸ ਬੈਠਾ ਸੀ ਕਿ ਖਾਣੇ ਦਾ ਵਕਤ ਹੋ ਗਿਆ। ਝੌਂਪੜੀ ਵਿਚ ਅਜਿਹਾ ਕੋਈ ਕੱਪੜਾ ਨਹੀਂ ਸੀ ਕਿ ਵਿਛਾ ਕੇ ਦਸਤਰਖਾਨ ਵਜੋਂ ਵਰਤ ਲਿਆ ਜਾਂਦਾ। ਮੁਹੰਮਦ ਦੇ ਦਿਲ ਵਿਚ ਖਿਆਲ ਆਇਆ – ਬਾਬਾ ਜੀ ਦਸਤਰਖਾਨ ਤੇ ਸੁਸ਼ੋਭਿਤ ਹੋਣੇ ਚਾਹੀਦੇ ਸਨ, ਇਸ ਤਰ੍ਹਾਂ ਜ਼ਮੀਨ ਤੇ ਬੈਠੇ ਖਾਣਾ ਖਾਂਦੇ ਠੀਕ ਨਹੀਂ ਲਗਦੇ। ਬਾਬਾ ਜੀ ਨੇ ਉਂਗਲ ਨਾਲ ਰੇਤ ਉਪਰ ਦਾਇਰਾ ਵਾਹਿਆ ਤੇ ਕਿਹਾ – ਇਹ ਰਿਹਾ ਮੇਰਾ ਦਸਤਰਖਾਨ ਮੁਹੰਮਦ ਭਰਾ। ਪ੍ਰਸ਼ਾਦ ਛਕ।

ਆਰਿਫ, ਬਾਬਾ ਜੀ ਦਾ ਹਮਉਮਰ ਅਤੇ ਹਮਜਮਾਤੀ ਸੀ, ਦੋਸਤ ਸੀ ਬਚਪਨ ਦਾ। ਮੁਲਤਾਨ ਦੇ ਮਲਿਕ ਨੇ ਉਸਨੂੰ ਬੁਲਾਕੇ ਕਿਹਾ – ਬਾਬਾ ਜੀ ਇਸ ਵੇਲੇ ਹਾਂਸੀ ਵਿਚ ਹਨ। ਸਾਡੀ ਅਰਜ਼ ਤਾਂ ਉਨ੍ਹਾਂ ਮੰਨਣੀ ਨਹੀਂ। ਤੁਸੀਂ ਉਨ੍ਹਾਂ ਦੇ ਬਚਪਨ ਦੇ ਸਖੇ ਹੋ, ਜਾਉ, ਆਖੋ ਕਿ ਬਾਬਾ ਜੀ ਜਿਸ ਮੁਲਤਾਨ ਦੀਆਂ ਗਲੀਆਂ ਵਿਚ ਖੇਡਦੇ ਖੇਡਦੇ ਤੁਸੀਂ ਵੱਡੇ ਹੋਏ, ਉਹ ਗਲੀਆਂ ਤੁਹਾਡੇ ਦੀਦਾਰ ਵਾਸਤੇ ਸਹਿਕ ਰਹੀਆਂ ਹਨ। ਕਿਰਪਾ ਕਰੋ ਤੇ ਮੁਲਤਾਨ ਦੀ ਇਕ ਫੇਰੀ ਪਾਉ। ਮਲਿਕ ਨੇ ਉਸਨੂੰ ਘੋੜਾ ਦਿਤਾ, ਰਸਤੇ ਵਿਚ ਖਾਣ-ਪੀਣ ਲਈ ਸਮੱਗਰੀ ਦਿਤੀ ਅਤੇ ਇਕ ਥੈਲੀ ਵਿਚ ਸੌ ਮੁਹਰਾਂ ਪਾਕੇ ਦਿਤੀਆਂ ਕਿ ਇਹ ਸਾਡੇ ਵਲੋਂ ਨਜ਼ਰਾਨਾ ਉਨ੍ਹਾਂ ਦੇ ਚਰਨਾ ਵਿਚ ਰੱਖਣਾ।

ਆਰਿਫ਼ ਅਗਲੇ ਦਿਨ ਹਾਂਸੀ ਵੱਲ ਤੁਰ ਪਿਆ ਤੇ ਤੁਰਨ ਤੋਂ ਪਹਿਲਾਂ ਪੰਜਾਹ ਮੁਹਰਾਂ ਥੈਲੀ ਵਿਚੋਂ ਕੱਢ ਕੇ ਘਰ ਰੱਖ ਗਿਆ। ਚਲੋ ਚਾਲ ਚਲੋ ਚਾਲ ਹਾਂਸੀ ਪੁੱਜ ਗਿਆ। ਘੋੜਾ ਰੁੱਖ ਨਾਲ ਬੰਨ੍ਹਿਆ। ਬਾਬਾ ਜੀ ਦੇਖਦੇ ਰਹੇ, ਪਛਾਣਦੇ ਰਹੇ ਤੇ ਕਿਹਾ – ਸ਼ਾਇਦ ਆਰਿਫ ਹੈ ਅਪਣਾ ਗਰਾਈਂ ਭਾਈ। ਆਰਿਫ਼ ਨੇ ਮੱਥਾ ਟੇਕਿਆ ਤੇ ਪੰਜਾਹ ਮੁਹਰਾਂ ਵਾਲੀ ਥੈਲੀ ਬਾਬਾ ਜੀ ਦੇ ਚਰਨਾ ਵਿਚ ਰੱਖੀ। ਬਾਬਾ ਜੀ ਖੜ੍ਹੇ ਹੋ ਗਏ। ਆਰਿਫ਼ ਨੂੰ ਜੱਫੀ ਵਿਚ ਲੈ ਕੇ ਕਹਿਣ ਲੱਗੇ – ਮੈਂ ਤਾਂ ਤੁਹਾਨੂੰ ਦੋਸਤ ਸਮਝਦਾ ਰਿਹਾ ਪਰ ਤੁਸੀਂ ਤਾਂ ਮੇਰੇ ਭਰਾ ਨਿਕਲੇ ਆਰਿਫ। ਤੁਸੀਂ ਤਾਂ ਸਕੇ ਭਰਾ ਹੋ ਮੇਰੇ। ਆਰਿਫ ਨੂੰ ਗੱਲ ਦੀ ਸਮਝ ਨਾ ਲੱਗੀ ਤੇ ਕਿਹਾ – ਜੀ ਮੈਨੂੰ ਕੁਝ ਪਤਾ ਨਹੀਂ ਲੱਗਾ ਜੁ ਆਪਦਾ ਭਰਾ ਕਿਵੇ ਹਾਂ।'' ਬਾਬਾ ਜੀ ਨੇ ਕਿਹਾ – ਭਰਾ ਜੰਮਣਸਾਰ ਆਪਣੇ ਭਰਾ ਦੀ ਜਾਇਦਾਦ ਦੇ ਅੱਧ ਦਾ ਹਿੱਸੇਦਾਰ ਨਹੀਂ ਹੋ ਜਾਂਦਾ ਭਲਾ ?

ਸੁਰਮਿੰਦਗੀ ਨਾਲ ਆਰਿਫ ਕਹਿਣ ਲੱਗਾ - ਮਾਫ਼ ਕਰ ਦਿਉ ਬਾਬਾ ਜੀ। ਦਰਅਸਲ ਮੈਂ ਡਰ ਗਿਆ ਕਿ ਰਸਤੇ ਵਿਚ ਕਿਤੇ ਸਾਰਾ ਧਨ ਡਾਕੂ ਈ ਨਾ ਲੁੱਟ ਲੈਣ। ਇਸ ਕਰਕੇ ਸੋਚਿਆ ਕਿ ਜਦੋਂ ਤੁਸੀਂ ਮੁਲਤਾਨ ਆਉਗੇ ਬਾਕੀ ਰਕਮ ਉਦੋਂ ਆਪਦੀ ਨਜ਼ਰ ਕਰ ਦਿਆਂਗਾ। ਬਾਬਾ ਜੀ ਹੱਸ ਪਏ, ਕੁਝ ਨਾ ਕਿਹਾ।

ਝੌਂਪੜੀ ਦੇ ਦੁਆਲੇ ਕੰਧਾ ਨਹੀਂ ਸਨ। ਮੁਰੀਦਾਂ ਨੇ ਬੇਨਤੀ ਕੀਤੀ - ਜੀ ਕੰਧਾਂ ਉਸਾਰ ਦੇਈਏ ? ਬਾਬਾ ਜੀ ਨੇ ਨਾਂਹ ਕਰ ਦਿਤੀ - ਫਰੀਦ ਇਟ ਉਪਰ ਇਟ ਨਹੀਂ ਚਿਣਨ ਦਏਗਾ। ਮੁਰੀਦਾਂ ਨੇ ਕਿਹਾ - ਜੀ ਸੱਪ ਫਿਰਦੇ ਰਹਿੰਦੇ ਹਨ, ਦੁਰਘਟਨਾ ਹੋ ਜਾਏਗੀ। ਬਾਬਾ ਜੀ ਨੇ ਕਿਹਾ - ਕੋਈ ਨਹੀਂ ਕਿਸੇ ਨੂੰ ਕੁਝ ਕਹਿੰਦਾ ਸੱਪ। ਬੇਖ਼ੌਫ ਰਹੋ। ਮੁਰੀਦਾਂ ਨੇ ਵਧੀਕ ਮਿੰਨਤਾਂ ਕੀਤੀਆਂ ਤਾਂ ਇਸ ਸ਼ਰਤ ਤੇ ਕੰਧਾਂ ਕਰਨ ਦੀ ਆਗਿਆ ਦਿੱਤੀ - ਪੱਕੀ ਇੱਟ ਨਹੀਂ ਲੱਗੇਗੀ। ਟੋਭੇ ਵਿਚੋਂ ਆਪਾਂ ਸਾਰੇ ਰਲਕੇ ਡਲੇ ਪੁਟ ਕੇ ਲਿਆਵਾਂਗੇ। ਕੰਧਾਂ ਇਕ ਗਜ਼ ਤੋਂ ਵਧੀਕ ਉਚੀਆਂ ਨਹੀਂ ਹੋਣਗੀਆਂ।

''ਇਕ ਵਾਰ ਅਪਣੇ ਮੁਰੀਦ ਸਿਰਾਜੁੱਦੀਨ ਕੋਲ ਅਬੋਹਰ ਗਿਆ ਹੋਇਆ ਸਾਂ। ਕਿਸੇ ਗੱਲ ਸਦਕਾ ਮੁਹੱਲੇ ਦੀਆਂ ਔਰਤਾਂ ਸਿਰਾਜੁੱਦੀਨ ਦੀ ਔਰਤ ਨਾਲ ਲੜ ਕੇ ਉਸਨੂੰ ਗਾਲਾਂ ਦੇਣ ਲੱਗ ਪਈਆਂ, ਉਸ ਉਪਰ ਦੂਸ਼ਣ ਲਾਉਣ ਲੱਗੀਆਂ। ਔਰਤ ਗੁੱਸੇ ਵਿਚ ਨਾ ਆਈ, ਪੁਛਿਆ - ਤੁਸੀਂ ਮੇਰੇ ਉਪਰ ਜਿਹੜੀਆਂ ਜਿਹੜੀਆਂ ਤੁਹਮਤਾਂ ਲਾ ਰਹੀਆਂ ਹੋ ਉਹ ਬੈਅਤ ਤੋਂ ਪਹਿਲਾਂ ਦੀਆਂ ਨੇ ਕਿ ਬਾਦ ਦੀਆਂ ? ਇਹ ਗੱਲ ਸੰਗਤ ਨੂੰ ਸੁਣਾਕੇ ਬਾਬਾ ਫਰੀਦ ਜੀ ਨੇ ਕਿਹਾ - ਦੇਖਿਆ, ਕਿੰਨੀ ਸੁਹਣੀ ਗੱਲ ਕਹੀ ਇਸ ਨੇਕਬਖ਼ਤ ਬੀਬੀ ਨੇ ?

''ਉਹ ਭੀੜਾਂ ਤੋਂ ਦੂਰ ਉਜਾੜਾਂ ਵਿਚ ਵਸੇਬਾ ਕਰ ਲੈਂਦੇ ਤਾਂ ਉਥੇ ਮੇਲੇ ਲੱਗ ਜਾਂਦੇ। ਅੱਧੀ ਰਾਤ ਦਰਵਾਜਾ ਬੰਦ ਕਰਦੇ ਸਾਂ। ਕੋਈ ਬੰਦਾ ਅਜਿਹਾ ਨਹੀਂ ਹੁੰਦਾ ਸੀ ਜਿਸਨੂੰ ਕੁਝ ਨਾ ਕੁਝ ਨਾ ਮਿਲਦਾ। ਆਪਣੇ ਪਾਸ ਕੁਝ ਰਖਦੇ ਹੀ ਨਹੀਂ ਸਨ। ਗਜ਼ਬ ਦਾ ਤਿਆਗ ਸੀ ਉਨ੍ਹਾਂ ਦਾ। ਆਦਮਜ਼ਾਤ ਵਿਚੋਂ ਕੌਣ ਉਨ੍ਹਾਂ ਵਰਗਾ ਹੋ ਸਕਦਾ ਹੈ ? ਚਾਹੇ ਵਰ੍ਹਿਆਂ ਤੋਂ ਕੋਈ ਆਪਦਾ ਵਾਕਫ਼ ਹੁੰਦਾ, ਚਾਹੇ ਅਜਨਬੀ, ਗੱਲ ਇਕੋ ਤਰ੍ਹਾਂ ਕਰਦੇ ਹਰੇਕ ਨਾਲ। ਜਿਹੜੀ ਗੱਲ ਸਭ ਦੇ ਸਾਹਮਣੇ ਆਖਣਯੋਗ ਨਾ ਹੁੰਦੀ, ਉਹ ਇਕੱਲਿਆਂ ਵੀ ਨਹੀਂ ਕਰਦੇ ਸਨ। ਅੰਦਰੋਂ ਬਾਹਰੋਂ ਇਕੋ ਜਿਹੇ ਸਨ ਬਾਬਾ ਫਰੀਦ। ਏਨੀਆਂ ਮਿੱਠੀਆਂ ਤੇ ਮਿਹਰਬਾਨੀਆਂ ਨਾਲ ਭਰੀਆਂ ਗੱਲਾਂ ਸੁਣਦਿਆਂ ਕਈ ਬੰਦਿਆਂ ਦਾ ਦਿਲ ਕਰਦਾ - ਇਸੇ ਅਵਸਥਾ ਵਿਚ ਮੇਰੇ ਪ੍ਰਾਣ ਨਿਕਲ ਜਾਣ ਤਾਂ ਕਿੰਨੀ ਚੰਗੀ ਕਿਸਮਤ ਹੋਵੇ। ਹੋਰ ਕੀ ਰੱਖਿਐ ਇਸ ਦੁਨੀਆਂ ਵਿਚ ?

''ਜਦੋਂ ਕਿਸੇ ਫਕੀਰ ਦਾ ਨਾਮ ਲੈਕੇ ਕੋਈ ਸੁਹਣੀ ਗੱਲ ਸੁਣਾਉਣ ਲਗਦੇ, ਸਾਨੂੰ ਉਦੀਂ ਪਤਾ ਲੱਗ ਜਾਂਦਾ ਸੀ ਕਿ ਇਹ ਇਨ੍ਹਾਂ ਦੀ ਖੁਦ ਦੀ ਸਾਖੀ ਹੈ ਪਰ ਆਪਣਾ ਨਾਮ ਛੁਪਾ ਲੈਂਦੇ ਸਨ। ਜਿੰਨਾ ਮਰਜ਼ੀ ਛੁਪਾਉਣ, ਅਸੀਂ ਬੁੱਝ ਲੈਂਦੇ ਸਾਂ।

''ਤਿੰਨ ਵੇਲੇ ਅਜਿਹੇ ਹਨ ਜਦੋਂ ਰੱਬੀ ਰਹਿਮਤ ਨਾਜ਼ੁਲ ਹੁੰਦੀ ਹੈ, ਪਹਿਲਾ ਵੇਲਾ ਹੈ ਕੀਰਤਨ ਦਾ, ਦੂਜਾ ਜਦੋਂ ਬੰਦਗੀ ਦੀ ਤਾਕਤ ਹਾਸਲ ਕਰਨ ਲਈ ਸੰਜਮ ਨਾਲ ਭੋਜਨ ਕੀਤਾ ਜਾਵੇ ਤੇ ਤੀਜਾ ਰੁੱਸੇ ਦਰਵੇਸਾਂ ਦਾ ਰਾਜ਼ੀਨਾਵਾਂ ਹੋਣ ਵਕਤ। ਇਕ ਵਾਰ ਕੁੱਝ ਫਕੀਰ ਆਪ ਦੀ ਖਾਨਗ਼ਾਹ ਵਿਚ ਹਾਜ਼ਰ ਹੋਕੇ ਕਹਿਣ ਲੱਗੇ - ਹਜ਼ੂਰ ਸਾਡਾ ਆਪਸ ਵਿਚ ਤਕਰਾਰ ਹੋ ਗਿਆ ਸੀ। ਅਸੀਂ ਇਹ ਅਰਜ਼ ਕਰਨ ਆਏ ਹਾਂ ਕਿ ਸਾਡੀ ਸੁਲਾਹ ਕਰਵਾ ਦਿਉ। ਸ਼ੇਖ ਫਰੀਦ ਜੀ ਨੇ ਇਹ ਮਸਲਾ ਮੇਰੇ ਸਪੁਰਦ ਕਰ ਦਿਤਾ। ਮੈਂ ਉਨ੍ਹਾਂ ਦਰਵੇਸਾਂ ਨੂੰ ਇਕ ਪਾਸੇ ਲੈ ਗਿਆ ਤਾਂ ਕਿ ਆਰਾਮ ਨਾਲ ਗੱਲ ਸੁਣਾ। ਮੇਰੇ ਨਾਲ ਇਸਹਾਕ ਵੀ ਸੀ। ਬੜੀ ਹਲੀਮੀ ਨਾਲ ਉਹ ਇਸ ਤਰ੍ਹਾਂ ਇਕ ਦੂਜੇ ਨਾਲ ਗੱਲ ਕਰਨ ਲੱਗੇ - ਉਸ ਦਿਨ ਤੁਸੀਂ ਮੈਨੂੰ ਇਹ ਗੱਲ ਕਹੀ ਸੀ ਜਿਸ ਦੇ ਜਵਾਬ ਵਿਚ ਮੈਂ ਇਉਂ ਬੇਨਤੀ ਕੀਤੀ ਸੀ। ਤੁਸੀਂ ਉੱਤਰ ਦਿੰਦਿਆਂ ਇਉਂ ਫੁਰਮਾਇਆ ਤਾਂ ਮੈਨੂੰ ਤੁਹਾਡੀ ਗੱਲ ਪੂਰੀ ਸਮਝ ਵਿਚ ਨਹੀਂ ਆਈ ਜਿਸ ਕਰਕੇ ਜਵਾਬ ਉਲਟ ਪੁਲਟ ਦੇ ਬੈਠਾ ਸਾਂ। ਮੇਰੇ ਤੋਂ ਇਹ ਗੁਸਤਾਖੀ ਹੋ ਗਈ ਸੀ। ਦੂਜੇ ਨੇ ਉਤਰ ਦਿਤਾ - ਨਹੀਂ, ਤੁਸੀਂ ਠੀਕ ਉੱਤਰ ਦਿੱਤਾ ਸੀ, ਭੁੱਲ ਮੇਰੇ ਤੋਂ ਹੋਈ ਜੋ ਮੈਂ ਖਾਹਮਖਾਹ ਤੈਸ਼ ਵਿਚ ਆ ਗਿਆ। ਮੈਨੂੰ ਸੰਜਮ ਤੋਂ ਕੰਮ ਲੈਣਾ ਚਾਹੀਦਾ ਸੀ। ਗਲਤੀ ਮੇਰੀ ਸੀ। ਜਿਸ ਅੰਦਾਜ਼ ਨਾਲ ਉਨ੍ਹਾਂ ਨੇ ਆਪਸ ਵਿਚ ਗੱਲਾਂ ਕੀਤੀਆਂ ਬਦਰੁੱਦੀਨ ਇਸਹਾਕ ਅਤੇ ਮੇਰੀਆਂ ਅੱਖਾਂ ਵਿਚ ਹੰਝੂ ਆ ਗਏ। ਅਸੀਂ ਸਮਝ ਗਏ। ਇਹ ਤਾਂ ਆਪਸ ਵਿੱਚ ਕਦੀ ਲੜੇ ਨਹੀਂ ਹੋਣੇ, ਇਹ ਲੜਨ ਵਾਲੇ ਮਨੁੱਖ ਹੈਣ ਈ ਨੀ। ਇਹ ਤਾਂ ਸਾਨੂੰ ਅਕਲ ਦੇਣ ਆਏ ਸਨ ਕਿ ਲੜਨ ਮਗਰੋਂ ਇਸ ਤਰ੍ਹਾਂ ਦਾ ਸ਼ਿਸ਼ਟ ਵਿਹਾਰ ਕਰੀਦਾ ਹੁੰਦਾ ਹੈ। ਇਹ ਤਾਂ ਰੱਬ ਦੇ ਭੇਜੇ ਭਲੇ ਲੋਕ ਸਨ।

''ਜ਼ਿਆਉਦਦੀਨ ਫਲਸਫੇ ਦਾ ਵਿਦਵਾਨ ਅਧਿਆਪਕ ਸੀ। ਉਹ ਸ਼ੇਖ ਸਾਹਿਬ ਦੇ ਦੀਦਾਰ ਕਰਨ ਆਇਆ ਤਾਂ ਸੋਚਦਾ ਆਇਆ ਕਿ ਮੈਨੂੰ ਦੀਨ ਅਤੇ ਵਿਆਕਰਣ ਦਾ ਕੋਈ ਇਲਮ ਨਹੀਂ। ਜੇ ਮੇਰੇ ਤੋਂ ਇਨ੍ਹਾਂ ਬਾਰੇ ਸਵਾਲ ਪੁਛਣ ਲਗ ਗਏ ਫਿਰ ਕੀ ਕਰਾਂਗਾ ? ਝਿਜਕਦਿਆਂ ਹੋਇਆਂ ਚਰਨੀ ਹੱਥ ਲਾਕੇ ਬੈਠ ਗਿਆ। ਉਸਨੂੰ ਪੁੱਛਿਆ - ਹੱਕ ਵਿਚ ਅਤੇ ਵਿਰੋਧ ਵਿਚ ਕਿਸ ਪ੍ਰਕਾਰ ਦਲੀਲਾ ਦੇਈਦੀਆਂ ਹਨ ? ਕਿਨ੍ਹਾਂ ਦਲੀਲਾਂ ਨਾਲ ਰੱਬ ਦੀ ਹੋਂਦ ਤੋਂ ਮੁਨਕਿਰ ਹੋਈਦਾ ਹੈ ਤੇ ਕਿਸ ਕਿਸ ਦਲੀਲ ਨਾਲ ਉਸਦੀ ਹੋਂਦ ਨੂੰ ਸਿੱਧ ਕਰੀਦਾ ਹੈ ? ਗੱਲ ਕੀ, ਜੋ ਜੋ ਉਸਨੰ ਆਉਂਦਾ ਸੀ ਉਹੋ ਪੁਛਦੇ ਗਏ, ਭੋਰਾ ਸ਼ਰਮਸਾਰ ਨਹੀਂ ਕੀਤਾ।

ਪਾਕਿ ਪੱਤਣ ਦਾ ਕਾਜ਼ੀ ਬਾਬਾ ਜੀ ਨੂੰ ਸਖ਼ਤ ਨਫ਼ਰਤ ਕਰਦਾ ਸੀ ਤੇ ਹਰ ਵਕਤ ਖਿਲਾਫ਼ ਬੋਲਦਾ ਰਹਿੰਦਾ। ਉਸਨੇ ਸ਼ਹਿਰ ਦੇ ਮੌਲਵੀਆਂ ਦੀ ਮੀਟਿੰਗ ਮਸਜਿਦ ਵਿਚ ਬੁਲਾ ਲਈ। ਮੀਟਿੰਗ ਵਿਚ ਹਾਜ਼ਰੀਨ ਨੂੰ ਪੁੱਛਿਆ - ਤੁਸੀਂ ਜਾਣਦੇ ਹੋ ਭਾਈਓ ਕਿ ਇਸਲਾਮ ਵਿਚ ਸੰਗੀਤ ਦੀ ਮਨਾਹੀ ਹੈ। ਜੇ ਕੋਈ ਮੁਸਲਮਾਨ ਹੋਕੇ ਗਾਉਣ ਵਜਾਉਣ ਵਿਚ ਮਗਨ ਰਹੇ ਸਗੋਂ ਅਜਿਹੀ ਹਮਾਕਤ ਕਰੇ ਕਿ ਮਸਜਿਦ ਦੇ ਨਜ਼ਦੀਕ ਵੀ ਗਾਈ ਜਾਵੇ, ਉਸ ਨਾਲ ਕੀ ਸਲੂਕ ਕਰਨਾ ਚਾਹੀਦਾ ਹੈ ? ਸਰੋਤੇ ਚੁਪ ਹੋ ਗਏ। ਕੋਈ ਉੱਤਰ ਨਾ ਦਿਤਾ। ਇਕ ਬਜ਼ੁਰਗ ਨੇ ਆਖਰ ਪੁੱਛ ਹੀ ਲਿਆ - ਜੀ ਇਹ ਦਸੋ ਪਹਿਲਾਂ ਕਿ ਉਹ ਸ਼ਖਸ ਹੈ ਕੌਣ ਜਿਸ ਬਾਬਤ ਤੁਸੀਂ ਫਤਵਾ ਜਾਰੀ ਕਰਨਾ ਚਾਹੁੰਦੇ ਹੋ। ਕਾਜ਼ੀ ਨੇ ਕਿਹਾ - ਫਰੀਦੁੱਦੀਨ। ਸਾਰੇ ਮੌਜੂਦ ਬੰਦਿਆਂ ਨੇ ਕੰਨਾ ਨੂੰ ਹੱਥ ਲਾਏ ਤੇ ਕਿਹਾ - ਬਾਬਾ ਸ਼ੇਖ ਫਰੀਦ ਜੋ ਕਰਦਾ ਹੈ, ਸੋਈ ਕਰਨਯੋਗ ਹੈ। ਉਨ੍ਹਾਂ ਦੇ ਦਰਬਾਰ ਵਿਚ ਜਾਣ ਵਾਲਿਆਂ ਦੇ ਗੁਨਾਹ ਬਖਸ਼ੇ ਜਾਂਦੇ ਹਨ। ਸਾਰੇ ਜਣੇ ਆਪੋ ਆਪਣੇ ਘਰਾਂ ਨੂੰ ਚਲੇ ਗਏ।

ਬਲਬਨ ਅਜੇ ਬਾਦਸ਼ਾਹ ਨਹੀਂ ਬਣਿਆ ਸੀ, ਉਸਦਾ ਨਾਮ ਉਲਗਖਾਨ ਸੀ। ਇਧਰ ਪਾਕਿ ਪੱਤਣ ਵੱਲ ਦੀ ਲੰਘਿਆ ਤਾਂ ਦਰਸ਼ਨ ਕਰਨ ਆਇਆ। ਕੁਝ ਰਕਮ ਅਤੇ ਚਾਰ ਪਿੰਡਾਂ ਦੇ ਪਟੇ ਦੇ ਕਾਗਜ਼ ਆਪਦੇ ਚਰਨਾ ਵਿੱਚ ਰੱਖ ਕੇ ਮੱਥਾ ਟੇਕਿਆ। ਬਾਬਾ ਜੀ ਨੇ ਪੁੱਛਿਆ - ਇਹ ਕੀ ਹੈ ? ਉਲਗਖਾਨ ਨੇ ਦੱਸਿਆ, ਜੀ ਪੈਸੇ ਦਰਵੇਸਾਂ ਲਈ ਹਨ ਤੇ ਚਾਰ ਪਿੰਡਾਂ ਦਾ ਪਟਾ ਆਪ ਲਈ। ਬਾਬਾ ਜੀ ਨੇ ਫੁਰਮਾਇਆ - ਪੈਸੇ ਰੱਖ ਜਾਉ। ਲੋੜਵੰਦਾਂ ਦੇ ਕੰਮ ਆਉਣਗੇ। ਪਟੇ ਚੁੱਕ ਲਵੋ, ਇਨ੍ਹਾਂ ਦੇ ਚਾਹਵਾਨ ਹੋਰ ਬਥੇਰੇ ਹਨ। ਸਾਡੇ ਵਡੇਰਿਆਂ ਨੇ ਜਗੀਰਾਂ ਨਹੀਂ ਲਈਆਂ ਕਦੀ। ਉਲਗਖਾਨ ਨੇ ਕਿਹਾ - ਜੀ ਇਕ ਬਾਗ ਦਾ ਪਟਾ ਵੀ ਹੈ। ਬਾਬਾ ਜੀ ਹੱਸ ਪਏ, ਕਿਹਾ - ਮੈਂ ਤੇਰੇ ਬਾਗਾਂ ਦਾ ਘਾਹ ਨਹੀਂ ਬਣਨਾ ਭਾਈ। ਬਸ, ਅੱਲਾਹ ਦਾ ਨਾਮ ਲਿਆ ਕਰ।

ਨਿਜ਼ਾਮੁੱਦੀਨ (1238-1325), ਦਾ ਪਰਿਵਾਰਿਕ ਨਾਮ ਸੱਯਦ ਮੁਹੰਮਦ ਸੀ, ਪਿੰਡ ਬਦਾਯੂੰ (ਯੂਪੀ), ਮਾਂ ਜ਼ੁਲੈਖਾ, ਪਿਤਾ ਦਾ ਨਾਮ ਸੱਯਦ ਅਹਿਮਦ ਅਤੇ ਬਾਬੇ ਦਾ ਨਾਮ ਅਲੀ ਸੀ। ਪੰਜ ਸਾਲ ਦੀ ਉਮਰ ਵਿਚ ਪਿਤਾ ਸੱਯਦ ਅਹਿਮਦ ਬੁਖਾਰੀ ਦੀ ਛਾਂ ਸਿਰ ਤੋਂ ਉਠ ਗਈ। ਕਮਾਈ ਦਾ ਸਹਾਰਾ ਨਾ ਰਿਹਾ ਤਾਂ ਗਰੀਬੀ ਵਿਚ ਘਿਰ ਗਏ। ਕਈ ਵਾਰ ਭੁੱਖਿਆਂ ਦਾ ਦਿਨ ਲੰਘਦਾ। ਜਿਸ ਡੰਗ ਖਾਣ ਵਾਸਤੇ ਰੋਟੀ ਨਾ ਮਿਲਦੀ, ਮਾਂ ਹੱਸ ਕੇ ਕਿਹਾ ਕਰਦੀ - ਬੱਚਿਓ ਅੱਜ ਆਪਾਂ ਰੱਬ ਦੇ ਮਹਿਮਾਨ ਹਾਂ।ਨਮਾਜ਼ ਪੜ੍ਹੋ। ਬਾਲਕ ਨਿਜ਼ਾਮ ਕਦੀ ਕਦਾਈ ਖਾਣਾ ਖਾਂਦਿਆਂ ਮਾਂ ਤੋਂ ਪੁੱਛਦਾ ਹੁੰਦਾ - ਹੁਣ ਰੱਬ ਦੇ ਮਹਿਮਾਨ ਕਦੋ ਹੋਵਾਂਗੇ ਆਪਾਂ ਮਾਂ ? ਆਪ ਮੁਰੀਦਾਂ ਨੂੰ ਇਨ੍ਹਾਂ ਦਿਨਾ ਬਾਬਤ ਦੱਸਿਆ ਕਰਦੇ ਸਨ - ਘਰ ਵਿਚ ਪਿੱਤਲ ਕਾਂਸੀ ਦੇ ਤਾਂ ਕੀ ਲੋਹੇ ਦੇ ਬਰਤਨ ਵੀ ਨਹੀਂ ਸਨ। ਕਸੋਰਿਆਂ ਜਾਂ ਠੂਠਿਆਂ ਵਿਚ ਦਾਲ ਸਬਜ਼ੀ ਪੁਆ ਕੇ ਰੋਟੀ ਹੱਥ ਤੇ ਧਰਕੇ ਖਾ ਲੈਂਦੇ। ਕਦੀ ਕੋਈ ਠੂਠਾ ਡਿਗ ਕੇ ਟੁੱਟ ਜਾਂਦਾ ਤਾਂ ਮਾਂ ਝਿੜਕਦਿਆਂ ਹੋਇਆ ਆਖਦੀ - ਘੁਮਿਆਰ ਰਿਸ਼ਤੇਦਾਰ ਨਹੀਂ ਹੈ ਆਪਣਾ। ਹੋਸ਼ ਨਾਲ ਖਾਣਾ ਖਾਓ। ਦਾਣਿਆਂ ਬਦਲੇ ਮਿਲਦੇ ਨੇ ਇਹ ਠੂਠੇ ਕਸੋਰੇ।

ਹੋਸ਼ ਸੰਭਲੀ ਤਾਂ ਨਿਜ਼ਾਮੁੱਦੀਨ ਲੋਕਾਂ ਦੇ ਪਸ਼ੂ ਚਾਰਦਾ। ਸ਼ਾਮੀ ਖਾਣਾ ਖਾਕੇ ਬਦਾਯੂੰ ਦੀ ਮਸਜਿਦ ਵਿਚ ਮੌਲਵੀ ਕੋਲ ਪੜ੍ਹਨ ਚਲਾ ਜਾਂਦਾ। ਇਕ ਸ਼ਾਮ ਮਸਜਿਦ ਵਿਚ ਵਿਦਵਾਨ ਦਰਵੇਸ ਠਹਿਰੇ ਹੋਏ ਸਨ। ਉਨ੍ਹਾਂ ਦੇ ਸਾਹਮਣੇ ਬਾਲਕ ਨਾਲ ਜਾਣ ਪਛਾਣ ਕਰਾਉਂਦਿਆਂ ਮੌਲਵੀ ਜਲਾਲੁੱਦੀਨ ਤਬਰੇਜ਼ੀ ਨੇ ਕਿਹਾ - ਅੱਲਾਹ ਤੋਂ ਸਿਵਾਇ ਇਹ ਬਾਲਕ ਜੀਵਨ ਭਰ ਕਿਸੇ ਅੱਗੇ ਸਿਰ ਨਹੀਂ ਝੁਕਾਏਗਾ, ਇੰਨਾ ਮੈਂ ਇਹਦੇ ਬਾਬਤ ਜਾਣ ਗਿਆ ਹਾਂ। ਦਰਵੇਸਾਂ ਨੇ ਅਸੀਸਾਂ ਦਿੱਤੀਆਂ ਤੇ ਦਸਤਾਰ ਫਜ਼ੀਲਤ ਦੀ ਬਖਸ਼ਿਸ਼ ਕੀਤੀ।

ਅਬੂ ਬਕਰ ਕੱਵਾਲ ਤੋਂ ਬਾਬਾ ਫਰੀਦ ਦਾ ਨਾਮ ਸੁਣਿਆਂ, ਸ਼ੁਹਰਤ ਸੁਣੀ ਤਾਂ ਫੈਸਲਾ ਕੀਤਾ ਕਿ ਉਨ੍ਹਾਂ ਨੂੰ ਮੁਰਸ਼ਦ ਧਾਰਨ ਕੀਤਾ ਜਾਵੇ ਪਰ ਅਬੂ ਬਕਰ ਨੇ ਕਿਹਾ - ਪਹਿਲਾਂ ਹੋਰ ਤਾਲੀਮ ਹਾਸਲ ਕਰਕੇ ਉਨ੍ਹਾਂ ਨੂੰ ਮਿਲਣ ਜੋਗਾ ਤਾਂ ਹੋਜਾ। ਮਾਂ ਅਤੇ ਭੈਣ ਸਮੇਤ ਦਿੱਲੀ ਜਾ ਪੁੱਜਾ। ਮਜ਼ਦੂਰੀ ਕਰਨੀ ਹੈ ਤਾਂ ਫਿਰ ਬਦਾਯੂੰ ਨਾਲੋਂ ਦਿੱਲੀ ਕਿਵੇਂ ਮਾੜੀ ਹੈ, ਇਹ ਸੋਚਕੇ ਇਕ ਨਿੱਕਾ ਕਾਰਵਾਂ ਰਵਾਨਾ ਹੋ ਗਿਆ। ਮੌਲਾਨਾ ਸ਼ੱਮਸੁੱਦੀਨ ਵੱਡਾ ਵਿਦਵਾਨ ਸੀ ਤੇ ਬਲਬਨ ਦੇ ਦਰਬਾਰ ਵਿਚ ਸਨਮਾਨਯੋਗ ਸ਼ਖਸੀਅਤ। ਉਸ ਕੋਲ ਜਾਣਾ ਸ਼ੁਰੂ ਕਰ ਦਿਤਾ। ਮੌਲਾਨਾ ਜਲਦੀ ਜਾਣ ਗਿਆ ਕਿ ਇਹ ਬਾਲਕ ਅਸਾਧਾਰਨ ਹੈ ਇਸ ਕਰਕੇ ਧਿਆਨ ਦੇਣ ਲੱਗਿਆ। ਵੀਹ ਸਾਲ ਦੀ ਉਮਰ ਵਿਚ ਦਿੱਲੀ ਆਏ ਤੇ ਚਾਰ ਸਾਲ ਇਥੇ ਵਿਦਿਆ ਪ੍ਰਾਪਤ ਕਰਨ ਉਪਰੰਤ ਬਾਬਾ ਜੀ ਦੇ ਦੀਦਾਰ ਕਰਨ ਹਿਤ ਪਾਕਿ ਪੱਤਣ ਜਾਣ ਦਾ ਨਿਸ਼ਚਾ ਕੀਤਾ। ਰਵਾਨਗੀ ਤੋਂ ਪਹਿਲਾਂ ਸੁਲਤਾਨ ਨੇ ਖੁਸ਼ ਹੋ ਕੇ ਦਿੱਲੀ ਦੇ ਕਾਜ਼ੀ ਦੀ ਉਪਾਧੀ ਪ੍ਰਦਾਨ ਕੀਤੀ। ਨਿਜ਼ਾਮ ਨੇ ਨਜੀਬੁੱਦੀਨ ਮੁਤਵੱਕਲ ਦੀ ਸਲਾਹ ਲਈ ਤਾਂ ਉਨ੍ਹਾਂ ਫੁਰਮਾਇਆ - ਇਨਸ਼ਾ ਅੱਲਾਹ ਤਾਅਲਾ ਤੋਆ ਹਰਗਿਜ਼ ਕਾਜ਼ੀ ਨਾਸ਼ਵੀ, ਅੱਮਾ ਚਿਜ਼ੇ ਸ਼ਵੀ ਕਿ ਮੁਨ ਦਾਨਮ। (ਰੱਬ ਕਰੇ ਤੂੰ ਕਦੇ ਕਾਜ਼ੀ ਨਾ ਬਣੇ, ਤੂੰ ਉਹੋ ਬਣੇ ਜੋ ਮੈਂ ਜਾਣਦਾ ਹਾਂ ਤੂੰ ਬਣੇਗਾ।) ਇਹ ਬੋਲ ਸੁਣਨ ਸਾਰ ਬਾਬਾ ਫਰੀਦ ਵੱਲ ਰਵਾਨਗੀ ਪਾ ਦਿੱਤੀ।

ਪਹਿਲੀ ਵਾਰ ਮੁਰਸ਼ਦ ਦੇ ਸਾਹਮਣੇ ਮੁਰੀਦ ਹਾਜ਼ਰ ਹੋਇਆ ਤਾਂ ਬਾਬਾ ਜੀ ਦੇ ਮੁਖੋਂ ਆਪਮੁਹਾਰੇ ਇਹ ਸ਼ਿਅਰ ਪ੍ਰਗਟ ਹੋਇਆ -

ਐ ਆਤਿਸ਼ੇ ਫਿਰਾਕਤ ਦਿਲਹਾ ਕਬਾਬ ਕਰਦਾ।

ਸੈਲਾਬ-ਇ-ਇਸ਼ਤਿਆਕਤ ਜਾਨਾਹਾ ਖਰਾਬ ਕਰਦਾ।।

(ਐ ਬਿਰਹਾ ਦੀ ਅੱਗ, ਤੂੰ ਦਿਲ ਕਬਾਬ ਕੀਤੇ।

ਇਸ਼ਕ ਦੇ ਤੂਫਾਨ ਨੇ ਜ਼ਿੰਦਗੀਆਂ ਬਰਬਾਦ ਕੀਤੀਆਂ)

ਫਿਰ ਇਹ ਬੋਲ ਕਹੇ - ਆਖਰ ਤੂੰ ਆ ਗਿਆ ਨਿਜ਼ਾਮੁੱਦੀਨ। ਹਿੰਦੁਸਤਾਨ ਦੀ ਲਗਾਮ ਕਿਸ ਦੇ ਹੱਥ ਫੜਾਵਾਂ, ਇਹ ਸੋਚ ਰਿਹਾ ਸਾਂ ਕਿ ਤੂੰ ਆ ਗਿਆ। ਮੇਰਾ ਦਿਲ ਮੈਨੂੰ ਆਖ ਰਿਹਾ ਸੀ ਤੂੰ ਆਏਂਗਾ। ਤਿਆਰ ਹੋਕੇ ਜੁਮੇ ਦੇ ਦਿਨ ਆ। ਤੈਨੂੰ ਸਿਲਸਿਲੇ ਵਿਚ ਸ਼ਾਮਲ ਕਰਾਂਗਾ।

ਨਿਜ਼ਾਮੁੱਦੀਨ ਇਹ ਮਿੱਠੇ ਬੋਲ ਸੁਣਕੇ ਖੁਸ਼ ਹੋਇਆ ਤੇ ਫਿਰ ਖਾਨਗਾਹ ਦੇ ਪੁਰਾਣੇ ਸੇਵਕਾਂ ਨੂੰ ਪੁੱਛਣ ਲੱਗਾ - ਤਿਆਰ ਹੋਕੇ ਆਉਣ ਦਾ ਹੁਕਮ ਹੋਇਆ ਹੈ। ਇਹ ਤਿਆਰੀ ਕੀ ਹੁੰਦੀ ਹੈ ? ਸੇਵਕਾਂ ਨੇ ਕਿਹਾ - ਭਾਗਾਂ ਵਾਲੇ ਹੋ ਤੁਸੀਂ ਨਿਜ਼ਾਮੁੱਦੀਨ। ਉਮਰਾਂ ਬੀਤ ਗਈਆਂ ਇਥੇ ਸੇਵਾ ਕਰਦਿਆਂ, ਪਰ ਸਿਲਸਿਲੇ ਵਿਚ ਸ਼ਾਮਲ ਨਹੀਂ ਕਰਦੇ ਬਾਬਾ ਜੀ। ਤੁਹਾਨੂੰ ਦੇਖਣ ਸਾਰ ਮਿਹਰਬਾਨ ਹੋ ਗਏ। ਤਿਆਰੀ ਦਾ ਮਤਲਬ ਹੈ ਕਿ ਦਸਤਾਰ ਅਤੇ ਮਿਠਾਈ ਲੈ ਕੇ ਆਓ। ਅਪਣੇ ਮੁਬਾਰਕ ਹੱਥਾਂ ਨਾਲ ਬਾਬਾ ਜੀ ਤੁਹਾਡੇ ਸਿਰ ਤੇ ਦਸਤਾਰ ਸਜਾਉਣਗੇ। ਮਿਠਾਈ ਦਾ ਪ੍ਰਸ਼ਾਦ ਸੰਗਤ ਵਿਚ ਵੰਡਣਗੇ। ਘਰ ਨਾ ਦਸਤਾਰ ਸੀ ਨਾ ਦਸਤਾਰ ਖਰੀਦਣ ਵਾਸਤੇ ਪੈਸੇ। ਮਾਂ ਨੇ ਗਵਾਂਢਣਾ ਨੂੰ ਕਿਹਾ - ਆਪੋ ਆਪਣੇ ਚਰਖੇ ਲੈਕੇ ਮੇਰੇ ਘਰ ਆਉਣਾ। ਮੇਰੇ ਕੋਲ ਰੂੰ ਨਹੀਂ। ਰੂੰ ਜਾਂ ਲੋਗੜ ਜੋ ਵੀ ਹੋਵੇ ਆਪਣਾ ਆਪਣਾ ਨਾਲ ਲਿਆਉਣਾ। ਰਾਤ ਭਰ ਸੂਤ ਕਤਾਂਗੀਆਂ। ਜੁਲਾਹੇ ਨੂੰ ਆਖਿਆ - ਬਾਬਾ ਕੱਲ੍ਹ ਦੀ ਸਵੇਰ ਹੋਰ ਕੰਮ ਨਹੀਂ ਕਰਨਾ, ਦਸਤਾਰ ਬੁਣਨੀ ਹੈ। ਕੱਤਿਆ ਸੂਤ, ਕਿਸੇ ਦਾ ਮੋਟਾ, ਕਿਸੇ ਦਾ ਬਰੀਕ, ਜੁਲਾਹੇ ਨੂੰ ਦਿਤਾ। ਜੁਲਾਹੇ ਨੇ ਖੱਦਰ ਬੁਣਿਆਂ। ਮਾਂ ਪੁੱਤ ਨੇ ਗਲੀਆਂ ਵਿਚੋਂ ਗੁੜ ਮੰਗਿਆ। ਕੱਛ ਵਿਚ ਖੱਦਰ ਦੀ ਪੱਗ ਤੇ ਮੋਢੇ ਉਪਰ ਗੁੜ ਦਾ ਥੈਲਾ ਟਿਕਾ ਕੇ ਇਹ ਜੁਆਨ ਬਾਬਾ ਫਰੀਦ ਦੇ ਦਰਬਾਰ ਵਿਚ ਪੇਸ਼ ਹੋਇਆ। ਉਨ੍ਹਾਂ ਦੇ ਚਰਨਾ ਵਿਚ ਦੋਵੇਂ ਚੀਜ਼ਾਂ ਰੱਖੀਆਂ।

ਬਾਬਾ ਜੀ ਨੇ ਖੱਦਰ ਅਪਣੇ ਹੱਥਾਂ ਵਿਚ ਲਿਆ, ਫਿਰ ਮੱਥੇ ਨੂੰ ਲਾਇਆ, ਫਿਰ ਅੱਖਾਂ ਨੂੰ ਛੁਹਾ ਕੇ ਮੁਰੀਦਾਂ ਨੂੰ ਕਹਿਣ ਲੱਗੇ - ਬੱਚਿਓ, ਤੁਸੀਂ ਬਹਿਸ਼ਤ ਦੀਆਂ ਹੂਰਾਂ ਬਾਬਤ ਸੁਣਿਆਂ ਹੈ ਨਾ? ਸੁਣਿਆਂ ਹੈ, ਦੇਖੀਆਂ ਨਹੀਂ ਤੁਸੀਂ। ਇਹ ਦਸਤਾਰ ਸੁਰਗ ਵਿਚ ਵਸਦੀਆਂ ਪਰੀਆਂ ਵਲੋਂ ਕੱਤੇ ਸੂਤ ਦੀ ਬੁਣੀ ਹੋਈ ਹੈ। ਇਸ ਵਿਚੋਂ ਸੁੱਚੀ ਕਿਰਤ ਦੀ ਮਹਿਕ ਆਈ ਹੈ। ਧਰਤੀ ਦੀ ਵਸਤੂ ਨਹੀਂ ਇਹ ਦਸਤਾਰ। ਫਿਰ ਅਸੀਸਾਂ ਦੇਕੇ ਦਸਤਾਰ ਸਜਾਈ। ਮਠਿਆਈ ਵਾਲਾ ਥੈਲਾ ਖੋਹਲਿਆ। ਇਕ ਰੋੜੀ ਅਪਣੇ ਮੂੰਹ ਵਿਚ ਪਾਈ, ਬਾਕੀ ਦਾ ਗੁੜ - ਪ੍ਰਸ਼ਾਦ ਸੰਗਤ ਵਿਚ ਵੰਡਿਆ।

ਨਿਜ਼ਾਮੁੱਦੀਨ ਨੂੰ ਲੰਗਰ ਤਿਆਰ ਕਰਨ ਦਾ ਹੁਕਮ ਹੋਇਆ। ਭਾਂਤ ਸੁਭਾਂਤੇ ਪਕਵਾਨ ਨਹੀਂ ਹੁੰਦੇ ਸਨ। ਨਿਜ਼ਾਮੁੱਦੀਨ ਜੰਗਲ ਵਿਚੋਂ ਡੇਲੇ ਤੋੜ ਲਿਆਉਂਦਾ। ਧੋ ਕੇ ਉਬਾਲ ਲੈਂਦਾ, ਵਿਚ ਲੂਣ ਪਾ ਦਿੰਦਾ। ਦੋ ਰੋਟੀਆਂ ਉਪਰ ਡੇਲੇ ਰੱਖਕੇ ਬਾਬਾ ਜੀ ਦੇ ਹੱਥਾਂ ਤੇ ਰੱਖ ਦਿੰਦਾ। ਇਕ ਰੋਟੀ, ਬੁਰਕੀ ਬੁਰਕੀ ਕਰਕੇ ਸੰਗਤ ਵਿਚ ਵਰਤਾ ਦਿੰਦੇ, ਇਕ ਆਪ ਖਾਂਦੇ। ਅੱਠ ਪਹਿਰਾਂ ਵਿਚ ਕੇਵਲ ਇਕ ਵਾਰ, ਦੁਪਹਿਰ ਖਾਣਾ ਖਾਂਦੇ। ਇਕ ਦਿਨ ਡੇਲੇ ਤੋੜ ਲਿਆਂਦੇ ਪਰ ਝੌਂਪੜੀ ਵਿਚ ਲੂਣ ਖ਼ਤਮ ਸੀ। ਕਿਸੇ ਦੀ ਜੇਬ ਵਿਚ ਪੈਸੇ ਨਹੀਂ ਸਨ। ਨਿਜ਼ਾਮੁੱਦੀਨ ਦੌੜ ਕੇ ਨਾਲ ਲਗਦੀ ਆਬਾਦੀ ਵਿਚ ਗਿਆ ਤੇ ਦੋ ਟਕਿਆਂ ਦਾ ਲੂਣ ਉਧਾਰ ਲੈ ਆਇਆ। ਬਾਬਾ ਜੀ ਨੂੰ ਦੋ ਰੋਟੀਆਂ ਉਪਰ ਡੇਲੇ ਰੱਖ ਕੇ ਖਾਣਾ ਦੇ ਦਿਤਾ ਤੇ ਪਾਣੀ ਦਾ ਕਟੋਰਾ ਲੈਣ ਚਲਾ ਗਿਆ। ਬਾਬਾ ਜੀ ਨੇ ਆਵਾਜ਼ ਦਿੱਤੀ - ਨਿਜ਼ਾਮੁੱਦੀਨ। ਨਿਜ਼ਾਮੁੱਦੀਨ ਆ ਗਿਆ, ਪੁੱਛਿਆ - ਖਾਣੇ ਉਪਰ ਕੀ ਟੂਣਾ ਕਰ ਦਿਤਾ ਹੈ ਤੂੰ ? ਨਿਜ਼ਾਮ ਨੇ ਕਿਹਾ - ਕੁਝ ਨਹੀਂ ਕੀਤਾ ਜੀ, ਬਿਲਕੁਲ ਕੁਝ ਨਹੀਂ।

ਬਾਬਾ ਜੀ ਨੇ ਦੁਹਰਾਇਆ - ਕੁਝ ਕੀਤਾ ਹੈ ਨਿਜ਼ਾਮ ਤਦੇ ਤਾਂ ਮੇਰਾ ਹੱਥ ਨਹੀਂ ਉਠਦਾ। ਬੁਰਕੀ ਤੋੜਨ ਲਈ ਜਦੋਂ ਮੈਂ ਉਂਗਲਾਂ ਰੋਟੀ ਨਾਲ ਛੁਹਾਈਆਂ ਤਾਂ ਮੇਰਾ ਹੱਥ ਏਨਾ ਭਾਰੀ ਹੋ ਗਿਆ ਕਿ ਚੁਕਿਆ ਨਾ ਗਿਆ। ਡੇਲੇ ਤੋੜਨ ਲਈ ਜਾਣ ਤੋਂ ਲੈਕੇ ਰੋਟੀ ਮੇਰੇ ਹੱਥ ਉਪਰ ਧਰਨ ਤੱਕ ਜੋ ਜੋ ਤੂੰ ਕੀਤਾ, ਉਸ ਬਾਰੇ ਦੱਸ। ਗੱਲ ਕਰਦਿਆਂ ਨਿਜ਼ਾਮ ਨੇ ਦੱਸਿਆ ਕਿ ਲੂਣ ਨਹੀਂ ਸੀ। ਬਾਣੀਏਂ ਤੋਂ ਉਧਾਰ ਲਿਆਂਦਾ। ਬਾਬਾ ਜੀ ਨੇ ਕਿਹਾ - ਇਕ ਦਿਨ ਜੇ ਬਗੈਰ ਲੂਣ ਤੋਂ ਰੋਟੀ ਖਾ ਲੈਂਦੇ ਤਾਂ ਵੀ ਕੀ ਵਿਗੜ ਜਾਣਾ ਸੀ ? ਪਰਵਰਦਗਾਰ ਦਾ ਫੈਸਲਾ ਹੈ ਕਿ ਜਹਾਨ ਤੇਰਾ ਕਰਜ਼ਈ ਹੋਵੇ। ਤੂੰ ਲੂਣ ਦੀ ਡਲੀ ਖਾਤਰ ਬਾਣੀਏਂ ਦਾ ਕਰਜਈ ਹੋ ਗਿਆ ? ਅੱਜ ਮੈਂ ਖਾਣਾ ਨਹੀਂ ਖਾਵਾਂਗਾ।

ਬਾਬਾ ਜੀ ਨਿਜ਼ਾਮੁੱਦੀਨ ਨੂੰ ਦਿਲੀ ਵਿਚ ਰਹਿਣ ਲਈ ਆਖ ਦਿੰਦੇ ਤਾਂ ਦਿੱਲੀ ਚਲੇ ਜਾਂਦੇ। ਇਕ ਰਾਹਗੀਰ ਪਾਕਿ ਪੱਤਣ ਜਾਂਦਾ ਹੋਇਆ ਗਿਆਸਪੁਰ ਵਿਚੋਂ ਦੀ ਲੰਘਿਆ। ਨਿਜ਼ਾਮੁੱਦੀਨ ਨੇ ਕਿਹਾ - ਬਾਬਾ ਜੀ ਕੋਲ ਚੱਲੇ ਹੋ ਤਾਂ ਸਾਡੀ ਭੁਖਮਰੀ ਦੀ ਹਾਲਤ ਦੱਸ ਦੇਣੀ। ਜਦੋਂ ਪਾਕਿ ਪੱਤਣ ਬਾਬਾ ਜੀ ਕੋਲ ਵਿਸਥਾਰ ਨਾਲ ਤੰਗੀ ਤੁਰਸ਼ੀ ਦੀ ਹਾਲਤ ਬਿਆਨ ਕੀਤੀ ਗਈ ਤਾਂ ਉਹ ਮੁਸਕਰਾਏ, ਕਿਹਾ - ਰੂਹਾਨੀਅਤ ਹਾਸਲ ਕਰਨ ਵਾਲੇ ਨੂੰ ਬਹੁਤ ਭਾਰ ਚੁੱਕਣਾ ਪਿਆ ਕਰਦੈ। ਇਹੋ ਹੋਣਾ ਸੀ। ਨਿਜ਼ਾਮੁੱਦੀਨ ਨੂੰ ਕਹਿਣਾ ਭਰੋਸਾ ਰੱਖੇ।

ਦਿਲੀ ਤੋਂ ਕੁੱਲ ਦਸ ਵਾਰ ਪਾਕਿ ਪੱਤਣ ਆਏ। ਤਿੰਨ ਵਾਰ ਬਾਬਾ ਜੀ ਦੇ ਹੁੰਦਿਆਂ, ਸੱਤ ਵਾਰ ਬਾਦ ਵਿੱਚ। ਵਾਪਸੀ ਵਕਤ ਬਾਬਾ ਜੀ ਇਹ ਅਸੀਸ ਦਿੰਦੇ, ''ਰੱਬ ਤੇਰੀ ਹਰ ਅਰਦਾਸ ਕਬੂਲ ਕਰੇ ਨਿਜ਼ਾਮ। ਤੂੰ ਘਣਾ ਫੈਲਿਆ ਛਾਂ ਦਾਰ ਰੁੱਖ ਹੋਏਂਗਾ ਨਿਜ਼ਾਮੁੱਦੀਨ ਜਿਥੇ ਥੱਕੇ, ਜ਼ਖਮੀ, ਦੁਖੀ ਮੁਸਾਫਰਾਂ ਨੂੰ ਰਾਹਤ ਮਿਲੇਗੀ, ਆਰਾਮ ਮਿਲੇਗਾ, ਓਟ ਆਸਰਾ ਮਿਲੇਗਾ।

ਤਵੀਤ ਲੈਣ ਆਏ ਲੋਕਾਂ ਦੀ ਭੀੜ ਲੱਗੀ ਰਹਿੰਦੀ। ਤਵੀਤ ਲਿਖਦੇ ਲਿਖਦੇ ਇਕ ਦਿਨ ਥੱਕ ਗਏ ਤਾਂ ਆਵਾਜ਼ ਦਿੱਤੀ - ਨਿਜ਼ਾਮੁੱਦੀਨ, ਬਾਕੀ ਤਵੀਤ ਤੂੰ ਦੇ ਦੇਹ। ਖੁਦ ਆਰਾਮ ਕਰਨ ਚਲੇ ਗਏ। ਨਿਜ਼ਾਮ ਨੇ ਕਿਸੇ ਨੂੰ ਤਵੀਤ ਨਾ ਦਿੱਤਾ। ਲੋਕ ਮੰਗ ਕਰਨ ਲੱਗੇ। ਨਿਜ਼ਾਮ ਨੇ ਕਿਹਾ - ਮੇਰੀ ਸੱਤਿਆ ਤਵੀਤ ਦੇਣ ਦੀ ਹੈ ਈ ਨਹੀਂ। ਲੋਕ ਬਾਬਾ ਜੀ ਪਾਸ ਚਲੇ ਗਏ ਤੇ ਦੱਸਿਆ ਕਿ ਨਿਜ਼ਾਮੁੱਦੀਨ ਤਵੀਤ ਦੇਣੋ ਇਨਕਾਰੀ ਹੈ। ਬੁਲਾ ਲਏ, ਪੁੱਛਿਆ ਤਾਂ ਨਿਜ਼ਾਮ ਨੇ ਕਿਹਾ - ਬਾਬਾ ਜੀ ਮੈਂ ਤਵੀਤ ਦੇਣ ਦਾ ਹੱਕਦਾਰ ਹਾਂ ਈ ਨੀਂ। ਮੇਰੇ ਲਿਖਿਆਂ ਕੀ ਹੋਏਗਾ? ਬਾਬਾ ਜੀ ਨੇ ਕਿਹਾ - ਮੇਰੇ ਵਿਚ ਕਿਹੜਾ ਕੋਈ ਸੱਤਿਆ ਹੈ? ਮੈਂ ਤਾਂ ਕਾਗਜ਼ ਉਪਰ ਰੱਬ ਦਾ ਨਾਮ ਲਿਖਕੇ ਦੇ ਦਿੰਦਾ ਹਾਂ। ਰੱਬ ਬਰਕਤਾਂ ਕਰਨ ਵਾਲਾ ਹੈ, ਆਪਾਂ ਕੀ ਕਰਨਾ ਹੋਇਆ? ਸੋ ਰੱਬ ਦਾ ਨਾਮ ਲੈ ਤੇ ਰੱਬ ਦੇ ਨਾਮ ਲਿਖ ਲਿਖ ਤਵੀਤ ਦੇਈ ਚੱਲ।

ਬਾਬਾ ਜੀ ਦੇ ਦੋਹਤੇ ਦਾ ਨਾਮ ਸੀ ਤਾਂ ਮੁਹੰਮਦ ਪਰ ਬਾਬਾ ਜੀ ਉਸਨੂੰ ਪਿਆਰ ਨਾਲ ਮੰਮਨ ਕਿਹਾ ਕਰਦੇ ਸਨ। ਉਸ ਬਾਰੇ ਖਬਰ ਮਿਲੀ ਕਿ ਕਦੀ ਕਦਾਈਂ ਸ਼ਰਾਬ ਪੀ ਲੈਂਦਾ ਹੈ। ਬਾਬਾ ਜੀ ਨੂੰ ਮਿਲਣ ਵਾਸਤੇ ਪਾਕਿ ਪੱਤਣ ਆਇਆ। ਚਰਨੀ ਹੱਥ ਲਾ ਕੇ ਨੇੜੇ ਬੈਠ ਗਿਆ। ਪਰਿਵਾਰ ਦੀ ਖੈਰ ਸੁਖ ਦੱਸੀ ਪੁੱਛੀ। ਗੱਲਾਂ ਕਰਦਿਆ ਬਾਬਾ ਜੀ ਨੇ ਕਿਹਾ- ਮੰਮਨ ਸੁਣਿਆ ਹੈ ਤੂੰ ਸ਼ਰਾਬ ਪੀ ਲੈਨੈ। ਮੁਹੰਮਦ ਨੇ ਕਿਹਾ- ਨਹੀਂ ਨਾਨਾ ਜੀ। ਇਹ ਝੂਠ ਹੈ। ਲੋਕ ਖਾਹ ਮਖਾਹ ਅਫਵਾਹਾਂ ਉਡਾਉਂਦੇ ਰਹਿੰਦੇ ਨੇ। ਬਾਬਾ ਜੀ ਨੇ ਕਿਹਾ- ਹਾਂ, ਮੈਨੂੰ ਵੀ ਅਫਵਾਹ ਲੱਗੀ ਇਹ ਖਬਰ। ਤੂੰ ਸ਼ਰਾਬ ਪੀ ਈ

ਨੀ ਸਕਦਾ। ਪਰ ਲੋਕਾਂ ਦੇ ਹੌਸਲੇ ਏਨੇ ਵਧ ਗਏ ਹਨ ਕਿ ਮੇਰੇ ਪਰਿਵਾਰ ਦੇ ਜੀਆਂ ਵਿਰੁੱਧ ਮੇਰੇ ਸਾਹਮਣੇ ਗੱਲਾਂ ਕਰੀ ਗਏ। ਕਿੰਨੇ ਗੁਸਤਾਖ ਹੋ ਗਏ ਹਨ ਲੋਕ ਮੰਮਨ ਪੁੱਤਰ।

ਇਕ ਦੁਖੀ ਬਜ਼ੁਰਗ ਬਾਬਾ ਫਰੀਦ ਜੀ ਪਾਸ ਆਕੇ ਫਰਿਆਦ ਕਰਨ ਲੱਗਾ - ਜੀ ਮੇਰਾ ਬੇਟਾ ਬੇਕਸੂਰ ਹੈ। ਤੁਸੀਂ ਜਾਣੀ ਜਾਣ ਹੋ, ਮੈਂ ਕੀ ਦੱਸਣਾ ? ਜੇ ਕਸੂਰਵਾਰ ਹੈ ਤਾਂ ਤਰਸ ਨਾ ਖਾਉ। ਉਸਨੂੰ ਸੁਲਤਾਨ ਨੇ ਫਾਂਸੀ ਦੀ ਸਜ਼ਾ ਸੁਣਾ ਦਿੱਤੀ ਹੈ ਮਾਸੂਮ ਨੂੰ। ਉਸਨੂੰ ਬਚਾਉ ਮਾਲਕ। ਸੁਲਤਾਨ ਬਲਬਨ ਦੇ ਨਾਮ ਬਾਬਾ ਜੀ ਨੇ ਇਹ ਖਤ ਲਿਖਿਆ - ''ਸੰਕਟਗ੍ਰਸਤ ਇਸ ਬੰਦੇ ਨੂੰ ਤੁਹਾਡੇ ਪਾਸ ਭੇਜਦਾ ਹਾਂ। ਤੁਸੀਂ ਇਸ ਦੀ ਫਰਿਆਦ ਸੁਣਕੇ ਅਮਲ ਕਰ ਦਿਤਾ ਤਾਂ ਮੱਤ ਇਹ ਸਮਝਣਾ ਕਿ ਤੁਸੀਂ ਕਿਸੇ ਨੂੰ ਜ਼ਿੰਦਗਾਨੀ ਦੇ ਸਕਦੇ ਹੋ, ਜ਼ਿੰਦਗੀ ਦੇਣ ਦਾ ਕੰਮ ਕੇਵਲ ਅੱਲਾਹ ਦਾ ਹੈ। ਜੇ ਤੁਸੀਂ ਇਸ ਦੀ ਅਰਜ਼ ਨਜ਼ਰੰਦਾਜ਼ ਕਰ ਦਿਤੀ ਮੱਤ ਇਹ ਸਮਝਣਾ ਕਿ ਤੁਸੀਂ ਕਿਸੇ ਦੀ ਜਾਨ ਲੈ ਸਕਦੇ ਹੋ। ਫਿਰ ਇਹ ਜਾਣਨਾ ਕਿ ਪਰਵਰਦਗਾਰ ਨੂੰ ਇਹ ਮਨਜ਼ੂਰ ਨਹੀਂ ਸੀ ਕਿ ਉਹ ਤੁਹਾਡੇ ਹੱਥੋਂ ਨੇਕੀ ਕਰਵਾਉਂਦਾ।'' ਖ਼ਤ ਪੜ੍ਹਕੇ ਸੁਲਤਾਨ ਨੇ ਬੰਦੀ ਰਿਹਾ ਕੀਤਾ।

ਇਕ ਦਿਨ ਬਾਬਾ ਜੀ ਨੇ ਨਿਜ਼ਾਮੀ ਦਾ ਇਹ ਸ਼ਿਅਰ ਸੁਣਾਇਆ :

ਨਿਜ਼ਾਮੀ ਈਂ ਚਿਹ ਇਸਰਾਰਸਤ ਕਜ਼ ਖ਼ਾਤਿਰ ਅਯਾਂ ਕਰਦੀ

ਕਸੇ ਸਿੱਰਸ਼ ਨਮੀ ਦਾਨਦ ਜ਼ਬਾਂ ਦਰ ਕਸ਼, ਜ਼ਬਾਂ ਦਰ ਕਸ਼।

(ਨਿਜ਼ਾਮੀ, ਕੀ ਤੂੰ ਅਪਣੇ ਦਿਲ ਦੇ ਭੇਦ ਨੂੰ ਹਵਾ ਲਵਾ ਬੈਠਾ ਹੈ ?

ਇਸ ਦੇ ਗੁੱਝੇ ਭੇਦ ਜਾਣਨ ਵਾਲਾ ਇਥੇ ਕੋਈ ਨਹੀਂ, ਜ਼ਬਾਨ ਬੰਦ ਰਖ, ਜ਼ਬਾਨ ਬੰਦ ਰੱਖ।)

ਸਾਰਾ ਦਿਨ ਇਹੋ ਸ਼ਿਅਰ ਗੁਣਗੁਣਾਉਂਦੇ ਰਹੇ।

ਨਜੀਬੁੱਦੀਨ ਨੇ ਇਕ ਦਿਨ ਬਾਬਾ ਜੀ ਨੂੰ ਪੁੱਛਿਆ - ਜੀ ਲੋਕਾਂ ਵਿਚ ਇਹ ਗੱਲ ਆਮ ਉਡੀ ਹੋਈ ਹੈ ਕਿ ਜਦੋਂ ਤੁਸੀਂ ਯਾਦ ਕਰਦਿਆਂ ਆਖਦੇ ਹੋ - ਯਾ ਰੱਬ, ਤਾਂ ਹੁੰਗਾਰਾ ਭਰਦਿਆਂ ਰੱਬ ਆਖਦਾ ਹੈ - ਮੈਂ ਹਾਜ਼ਰ ਹਾਂ ਮੇਰੇ ਬੰਦੇ। ਕੀ ਇਹ ਸੱਚ ਹੈ? ਹੱਸ ਪਏ, ਕਿਹਾ - ਨਹੀਂ, ਸੱਚ ਨਹੀਂ ਇਹ, ਪਰ ਲੋਕਾਂ ਦੀਆਂ ਇਹ ਅਫ਼ਵਾਹਾਂ ਭਵਿਖ ਦੀ ਭੂਮਿਕਾ ਹੁੰਦੀਆਂ ਹਨ, ਭਵਿਖ-ਬਾਣੀਆਂ ਹੋ ਜਾਂਦੀਆਂ ਹਨ।

ਸਹਿਨਸ਼ੀਲਤਾ ਦੀ ਗੱਲ ਚੱਲੀ ਤਾਂ ਬਾਬਾ ਜੀ ਨੇ ਕਿਹਾ - ਜਿਹੜਾ ਬੰਦਾ ਆਪਣੇ ਉਪਰ ਹੋਈਆਂ ਜ਼ਿਆਦਤੀਆਂ ਬਰਦਾਸ਼ਤ ਕਰ ਲੈਂਦਾ ਹੈ ਉਸ ਵਰਗਾ ਤਾਕਤਵਰ ਕੋਈ ਨਹੀਂ। ਉਸ ਤੋਂ ਬਚ ਕੇ ਰਹੋ। ਮਾਰ ਖਾਣ ਵਾਲਾ ਸ਼ਾਂਤ ਚਿਤ ਬੰਦਾ ਬਹੁਤ ਬਲਵਾਨ ਹੁੰਦਾ ਹੈ।

ਬਾਬਾ ਜੀ ਪਾਸ ਨਵਾਬ ਦਾ ਖਜ਼ਾਨਾ ਅਫਸਰ ਆਇਆ ਤੇ ਕਹਿਣ ਲੱਗਾ, ਜੀ ਨਵਾਬ ਸਾਹਿਬ ਬਹੁਤ ਤੰਗ ਕਰਦੇ ਹਨ, ਤੁਸੀਂ ਮੇਰੇ ਤੇ ਕਿਰਪਾ ਕਰਕੇ ਸਿਫਾਰਿਸ਼ ਕਰ ਦਿਉਂ ਤਾਂ ਮੇਰਾ ਛੁਟਕਾਰਾ ਹੋ ਜਾਏਗਾ। ਬਾਬਾ ਜੀ ਨੇ ਸਿਫਾਰਿਸ਼ ਕਰ ਦਿਤੀ। ਕੁਝ ਦਿਨਾਂ ਬਾਦ ਉਹ ਅਫ਼ਸਰ ਫਿਰ ਆਇਆ ਤੇ ਕਿਹਾ - ਜੀ ਉਸ ਉਪਰ ਸਿਫਾਰਿਸ਼ ਦਾ ਕੋਈ ਅਸਰ ਨਹੀਂ ਹੋਇਆ। ਬਾਬਾ ਜੀ ਨੇ ਕਿਹਾ - ਭਾਈ ਹੁਣ ਹਿਸਾਬ ਲਾਕੇ ਦੇਖ, ਤੂੰ ਵੀ ਲੋਕਾਂ ਨੂੰ ਤੰਗ ਕਰਦਾ ਰਿਹਾ ਹੈਂ, ਤੇਰੇ ਤੋਂ ਦੁਖੀ ਲੋਕ ਸਿਫਾਰਿਸ਼ਾਂ ਲੈ ਲੈ ਤੇਰੇ ਕੋਲ ਆਉਂਦੇ, ਤਦ ਤੂੰ ਕਿਹੜਾ ਕਿਸੇ ਨੂੰ ਬਖਸ਼ਦਾ ਸੈਂ? ਹੁਣ ਭੁਗਤੀ ਚੱਲ।

ਪਾਕਿ ਪੱਤਣ ਰਹਿ ਰਹੇ ਸਨ। ਕਿਹਾ - ਨਿਜ਼ਾਮੁੱਦੀਨ ਨੂੰ ਬੁਲਾਉ। ਸ਼ੇਖ ਸਾਹਿਬ ਹਾਜ਼ਰ ਹੋ ਗਏ। ਫੁਰਮਾਇਆ - ਤੁਸੀਂ ਦਿੱਲੀ ਚਲੇ ਜਾਉ ਨਿਜ਼ਾਮੁੱਦੀਨ। ਨਿਜ਼ਾਮ ਨੇ ਬੇਨਤੀ ਕੀਤੀ - ਤੁਹਾਡੀ ਉਮਰ ਵਧੀਕ ਹੋ ਗਈ ਹੈ। ਸਰੀਰ ਠੀਕ ਨਹੀਂ ਰਹਿੰਦਾ। ਅਜਿਹੇ ਵਕਤ ਮੈਂ ਤੁਹਾਨੂੰ ਛੱਡ ਕੇ ਦਿੱਲੀ ਨਹੀਂ ਜਾਵਾਂਗਾ। ਬਾਬਾ ਜੀ ਨੇ ਫਿਰ ਦੁਹਰਾਇਆ - ਹੁਕਮ ਮੰਨੀਦਾ ਹੁੰਦੈ ਨਿਜ਼ਾਮ। ਆਖਾ ਮੰਨੋ। ਦਿੱਲੀ ਜਾਉ। ਨਿਜ਼ਾਮੁੱਦੀਨ ਨੇ ਕਿਹਾ - ਠੀਕ ਹੈ ਹਜ਼ੂਰ। ਤੁਹਾਡਾ ਹੁਕਮ ਮੋੜਨ ਦੀ ਕਿਸ ਦੀ ਹਿੰਮਤ? ਪਰ ਏਨਾ ਕਰਮ ਤਾਂ ਕਰ ਦਿਉ ਕਿ ਮੇਰਾ ਗੁਨਾਹ ਦੱਸੋ। ਮੈਂ ਹਰ ਵਕਤ ਆਪਦੇ ਕਦਮਾਂ ਵਿਚ ਖਲੋਕੇ ਬਿਤਾਉਣ ਦਾ ਇਛੁਕ ਹਾਂ ਪਰ ਤੁਸੀਂ ਮੈਨੂੰ ਦਿੱਲੀ ਭੇਜ ਰਹੇ ਹੋ। ਇਸਦਾ ਕਾਰਨ ਕੀ ਹੈ ?

ਸੇਜਲ ਅੱਖਾਂ ਨਾਲ ਬਾਬਾ ਜੀ ਨੇ ਕਿਹਾ - ਸਾਈਂ ਬਖਤਿਆਰ ਕਾਕੀ, ਮੇਰੇ ਮੁਰਸ਼ਦ ਨਾਲ ਮੈਂ ਹਾਂਸੀ ਰਹਿ ਰਿਹਾ ਸਾਂ। ਉਨ੍ਹਾਂ ਨੇ ਹੁਕਮ ਦਿਤਾ - ਦਿੱਲੀ ਚਲੇ ਜਾਓ ਫਰੀਦ। ਮੈਂ ਕਈ ਵਾਰ ਅਰਜ਼ ਕੀਤੀ ਸੀ ਕਿ ਮੈਨੂੰ ਹਾਂਸੀ ਰਹਿਣ ਦਿਉ, ਉਹ ਨਹੀਂ ਮੰਨੇ। ਮੈਂ ਬਾਰ ਬਾਰ ਮਿੰਨਤ ਕਰਨੋ ਨਾਂ ਹਟਿਆ ਤਾਂ ਉਨ੍ਹਾਂ ਦੇ ਆਖਰੀ ਲਫਜ਼ ਇਹ ਸਨ - ਮੇਰਾ ਮੁੱਸਲਾ, ਕਾਸਾ, ਖੜਾਵਾਂ ਤੇ ਦਸਤਾਰ ਤੇਰੇ ਕੋਲ ਦਿੱਲੀ ਪੁੱਜ ਜਾਣਗੇ। ਹੁਣ ਜਾਉ। ਮੈਂ ਚਲਾ ਗਿਆ। ਮੈਨੂੰ ਕੋਈ ਪਤਾ ਨਾ ਲੱਗਾ ਕਿ ਆਖਰ ਗੱਲ ਕੀ ਸੀ। ਪਰ ਮੇਰੇ ਅੰਦਰ ਏਨਾ ਹੌਸਲਾ ਨਹੀਂ ਸੀ ਤੇਰੇ ਜਿੰਨਾ ਕਿ ਕਾਰਨ ਜਾਣਨ ਲਈ ਬਜਿਦ ਹੋਵਾਂ। ਚੁਪ ਕਰਕੇ ਤੁਰ ਗਿਆ ਸਾਂ। ਹੁਣ ਤੂੰ ਪੁੱਛ ਰਿਹਾ ਹੈਂ ਤਾਂ ਦੱਸ ਦਿੰਦਾ ਹਾਂ। ਮੈਨੂੰ ਵੀ ਹੁਣੇ ਪਤਾ ਲਗਾ ਹੈ। ਜਿਸਨੂੰ ਬਹੁਤ ਪਿਆਰ ਕਰਦੇ ਹੋਈਏ, ਉਸ ਕੋਲੋਂ ਵਿਛੜਨ ਨੂੰ ਦਿਲ ਨਹੀਂ ਮੰਨਦਾ ਹੁੰਦਾ ਨਿਜ਼ਾਮੁੱਦੀਨ। ਦਿਲੀ ਜਾਉ। ਮੇਰੀਆਂ ਖੜਾਵਾਂ, ਦਸਤਾਰ, ਮੁਸੱਲਾ ਤੁਹਾਡੇ ਕੋਲ ਦਿਲੀ ਪੁੱਜ ਜਾਣਗੇ।

ਜਿਵੇਂ ਸਾਈ ਬਖਤਿਆਰ ਕਾਕੀ ਨੇ ਵਿਦਾਇਗੀ ਵਕਤ ਬਾਬਾ ਫਰੀਦ ਨੂੰ ਵਾਰਿਸ ਥਾਪ ਦੇਣ ਦਾ ਐਲਾਨ ਕੀਤਾ, ਉਸੇ ਤਰ੍ਹਾਂ ਬਾਬਾ ਫਰੀਦ ਨੇ ਨਿਜ਼ਾਮੁੱਦੀਨ ਨੂੰ ਆਪਣਾ ਵਾਰਸ ਥਾਪਣ ਦਾ ਐਲਾਨ ਕਰ ਦਿੱਤਾ। ਨਮਾਜ਼ ਪੜ੍ਹਦੇ ਬੇਹੋਸ ਹੋ ਗਏ। ਜਦੋਂ ਹੋਸ਼ ਆਈ ਤਾਂ ਪੁੱਛਿਆ - ਕੀ ਮੈਂ ਨਮਾਜ਼ ਪੜ੍ਹ ਲਈ ਸੀ ? ਦਸਿਆ ਗਿਆ ਕਿ ਪੜ੍ਹ ਲਈ ਸੀ। ਕਹਿਣ ਲੱਗੇ - ਤਾਂ ਵੀ ਦੂਜੀ ਵਾਰ ਪੜ੍ਹਨ ਦਾ ਕੀ ਹਰਜ਼ ? ਫਿਰ ਦੂਜੀ ਵਾਰ ਨਮਾਜ਼ ਪੜ੍ਹਕੇ ਬੇਹੋਸ਼ ਹੋ ਗਏ। ਹੋਸ ਆਈ ਤਾਂ ਇਹੋ ਸਵਾਲ ਕੀਤਾ - ਭਾਈਓ, ਦੱਸੋ, ਮੈਂ ਨਮਾਜ਼ ਪੜ੍ਹ ਲਈ ਸੀ ? ਸਭ ਨੇ ਕਿਹਾਂ ਹਾਂ ਬਾਬਾ ਜੀ, ਨਮਾਜ਼ ਅਦਾ ਹੋ ਗਈ ਸੀ। ਕਹਿਣ ਲੱਗੇ - ਫੇਰ ਪੜ੍ਹਨ ਵਿਚ ਕੀ ਹਰਜ਼ ? ਫਿਰ ਨਮਾਜ਼ ਪੜ੍ਹਨ ਲੱਗੇ ਤੇ ਪੜ੍ਹਦਿਆਂ ਪੜ੍ਹਦਿਆਂ ਅੱਲਾਹ ਦੀ ਦਰਵਾਹ ਵਿਚ ਜਾ ਪੁੱਜੇ, ਫਿਰ ਹੋਸ਼ ਨਹੀਂ ਪਰਤੀ। ਸ਼ੱਵਾਲ ਦੇ ਮਹੀਨੇ ਨਿਜ਼ਾਮੁੱਦੀਨ ਦਿਲੀ ਗਏ ਤੇ ਪੰਜ ਮੁਹੱਰਮ ਨੂੰ ਬਾਬਾ ਫਰੀਦ ਦਾ 93 ਸਾਲ ਦੀ ਉਮਰ ਵਿਚ ਦੇਹਾਂਤ ਹੋਇਆ।

ਨਿਜ਼ਾਮੁੱਦੀਨ ਨੇ ਦਿਲੀ ਦੀ ਥਾਂ ਗਿਆਸਪੁਰ ਪਿੰਡ ਵਿਚ ਡੇਰਾ ਲਾਇਆ ਕਿਉਂਕਿ ਇਥੇ ਲੋਕਾਂ ਦੀ ਭੀੜ ਨਹੀਂ ਸੀ। ਪਰ ਦਿਨ ਫਾਕਾਕਸ਼ੀ ਦੇ ਸਨ।ਦਸਦੇ ਹਨ - ਪੈਸੇ ਦੇ ਮਣ ਤਰਬੂਜ਼ ਆ ਜਾਂਦੇ ਸਨ। ਅਸੀਂ ਤਰਬੂਜ਼ ਦਾ ਸੁਆਦ ਨਾਂ ਦੇਖ ਸਕੇ। ਤਿੰਨ ਦਿਨ ਬਾਦ ਕੋਈ ਦਾਲ ਚੌਲ ਲੈ ਆਇਆ, ਖਿਚੜੀ ਬਣਾ ਕੇ ਖਾਧੀ। ਇਹੋ ਜਿਹਾ ਸੁਆਦ ਖਾਣਾ ਅੱਜ ਤੱਕ ਹੋਰ ਕੋਈ ਨਹੀਂ ਲੱਗਾ।

ਇਕ ਦਿਨ ਤਰਸ ਖਾਕੇ ਇੱਕ ਔਰਤ ਆਟਾ ਦੇ ਗਈ। ਗੁੰਨ੍ਹ ਕੇ ਪਹਿਲੀ ਰੋਟੀ ਠੀਕਰੇ ਉਪਰ ਪਾਈ ਤਾਂ ਇਕ ਦਰਵੇਸ ਆ ਗਿਆ ਤੇ ਖਾਣ ਲਈ ਕੁੱਝ ਮੰਗਿਆ। ਪਹਿਲੀ ਰੋਟੀ ਦਰਵੇਸ ਨੂੰ ਦਿੱਤੀ ਤਾਂ ਉਸਨੇ ਇਕ ਬੁਰਕੀ ਤੋੜ ਕੇ ਖਾਧੀ ਤੇ ਠੀਕਰਾ ਇੱਟ ਮਾਰ ਕੇ ਤੋੜ ਦਿੱਤਾ, ਫਿਰ ਕਿਹਾ - ਮੈਂ ਗਰੀਬੀ ਦਾ ਠੀਕਰਾ ਭੰਨ ਦਿੱਤਾ ਹੈ। ਅੱਜ ਤੋਂ ਬਾਦ ਨਿਜ਼ਾਮੁੱਦੀਨ, ਗੁਪਤ ਅਤੇ ਪ੍ਰਗਟ ਦੋਹਾਂ ਜਹਾਨਾਂ ਦਾ ਹਾਕਮ ਹੋਵੇਗਾ।

ਇਸ ਘਟਨਾ ਤੋਂ ਬਾਦ ਦਾਨੀ ਪੁੱਜਣੇ ਸ਼ੁਰੂ ਹੋ ਗਏ। ਇੰਨਾ ਅੰਨ ਦਾਣਾ ਪੁੱਜਣ ਲੱਗਾ ਕਿ ਹਜ਼ਾਰਾਂ ਦੀ ਗਿਣਤੀ ਵਿਚ ਲੋੜਵੰਦ ਲੰਗਰ ਛਕਦੇ। ਸੁਆਦਲੇ ਪਕਵਾਨ ਆਉਂਦੇ ਤਾਂ ਆਪ ਨਾਂ ਖਾਂਦੇ, ਰਾਹਗੀਰਾਂ ਵਿਚ ਵੰਡ ਦਿੰਦੇ। ਖੁਦ ਜਵਾਰ ਬਾਜਰੇ ਦੀ ਇਕ ਰੋਟੀ ਖਾਂਦੇ। ਵਧੀਕ ਸੰਗਤ ਆਉਣ ਲੱਗੀ ਤਾਂ ਸੋਚਿਆ ਕਿ ਕਿਧਰੇ ਹੋਰ ਥਾਂ ਇਕਾਂਤਵਾਸ ਕਰੀਏ। ਅਸਮਾਨੋਂ ਆਵਾਜ਼ ਆਈ - ਇਕਾਂਤ ਪਸੰਦ ਸੀ ਤਾਂ ਪਹਿਲੋਂ ਸ਼ੁਹਰਤ ਕਿਉਂ ਵਧਣ ਦਿੱਤੀ? ਹੁਣ ਕਿਨਾਰਾ ਕਰਨਾ ਠੀਕ ਨਹੀਂ। ਇਕਾਂਤ ਵਿਚ ਜਾਕੇ ਬੰਦਗੀ ਕਰਨੀ ਸੌਖਾ ਕੰਮ ਹੈ, ਨਿਜ਼ਾਮ, ਦੁਨੀਆਂ ਵਿਚ ਰਹਿ ਕੇ ਲੋੜਵੰਦਾਂ ਦੀਆਂ ਫਰਿਆਦਾਂ ਸੁਣਨੀਆਂ, ਤਕਲੀਫਾਂ ਵਿਚ ਸਹਾਈ ਹੋਣਾ ਔਖਾ ਕੰਮ ਹੈ। ਤੈਥੋਂ ਰੱਬ ਰਸੂਲ ਨੇ ਔਖੇ ਕੰਮ ਲੈਣੇ ਹਨ ਨਿਜ਼ਾਮੁੱਦੀਨ, ਇਥੇ ਰਹਿ, ਜ਼ਿੰਮੇਵਾਰੀ ਨਿਭਾ।

1257 ਵਿਚ ਸੁਲਤਾਨ ਅਲਾਉਦੀਨ ਖਿਲਜੀ(1296-1316) ਵਕਤ ਉਸਦੀ ਸ਼ੁਹਰਤ ਸਿਖਰ ਤੇ ਪੁੱਜੀ। ਗਿਆਸਪੁਰ ਵਡੀ ਗਿਣਤੀ ਵਿਚ ਲੋਕ ਆਉਂਦੇ, ਅਮੀਰ ਹਸਨ ਨੇ ਇਥੇ ਹੀ 1307 ਤੋਂ 1322 ਤੱਕ ਫਾਇਦੁਲ ਫੁਆਦ ਲਿਖੀ ਸੀ।ਖਿਲਜੀ ਦਾ ਸ਼ਾਹਜ਼ਾਦਾ ਖਿਜ਼ਰਖਾਨ ਉਸਦਾ ਮੁਰੀਦ ਸੀ। ਉਨ੍ਹਾਂ ਨੇ ਕਿਸੇ ਮੁਰੀਦ ਨੂੰ ਸਰਕਾਰੀ ਨੌਕਰੀ ਨਹੀਂ ਕਰਨ ਦਿੱਤੀ। ਬਾਦਸ਼ਾਹਾਂ ਤੋਂ ਦੂਰ ਰਹਿਣ ਲਈ ਕਿਹਾ, ਬਾਦਸ਼ਾਹ ਫਿਰੋਜ਼ਸ਼ਾਹ ਤੁਗਲਗ ਉਨ੍ਹਾਂ ਨੂੰ ਸੁਲਤਾਨ ਅਲ ਮਸ਼ਾਇਖ (ਫ਼ਕੀਰਾਂ ਦਾ ਸੁਲਤਾਨ) ਕਿਹਾ ਕਰਦਾ ਸੀ।

ਸੁਲਤਾਨ ਅਲਾਉਦੀਨ ਖਿਲਜੀ ਨੇ 500 ਮੁਹਰਾਂ ਦਾ ਦਾਨ ਭੇਜਿਆ। ਹਰਕਾਰਾ ਦਾਨ ਲੈਕੇ ਪੁੱਜਾ ਤਾਂ ਖੁਰਾਸਾਨੀ ਕਲੰਦਰ ਉਥੇ ਮੌਜੂਦ ਸੀ। ਮੁਹਰਾਂ ਦੇਖਦਿਆਂ ਖੁਸ਼ੀ ਨਾਲ ਬੋਲਿਆ - ਵਾਹ, ਇੰਨਾ ਦਾਨ, ਫਕੀਰ ਵੰਡ ਲੈਣ ਤਾਂ ਕਿੰਨਾ ਚੰਗਾ ਹੋਵੇ ਨਿਜ਼ਾਮੁੱਦੀਨ। ਨਿਜ਼ਾਮੁੱਦੀਨ ਨੇ ਸਾਰੀਆਂ ਮੁਹਰਾਂ ਕਲੰਦਰ ਦੀ ਝੋਲੀ ਪਾਉਂਦਿਆਂ ਕਿਹਾ - ਵੰਡਣ ਦੀ ਕੀ ਲੋੜ। ਇਕੋ ਕੋਲ ਹੋਣ ਵਧੀਕ ਭਲਾ ਹੋਵੇ।

ਅਲਾਉਦੀਨ ਨੇ ਸੁਨੇਹਾ ਭੇਜਿਆ - ਮੈਂ ਆਪਦੇ ਦੀਦਾਰ ਕਰਨੇ ਚਾਹੁੰਦਾ ਹਾਂ। ਨਿਜ਼ਾਮੁੱਦੀਨ ਨੇ ਕਿਹਾ - ਬਿਨਾ ਮਿਲਿਆਂ ਮੈਂ ਸੁਲਤਾਨ ਦਾ ਭਲਾ ਲੋਚਦਾ ਹਾਂ। ਫੇਰ ਵੀ, ਜੇ ਸੁਲਤਾਨ ਦਾ ਫੈਸਲਾ ਹੈ ਕਿ ਯਕੀਨਨ ਆਉਣਾ ਹੈ ਤਾਂ ਮੇਰੀ ਝੌਂਪੜੀ ਦੇ ਦੋ ਦਰਵਾਜੇ ਹਨ। ਸੁਲਤਾਨ ਅਗੋਂ ਦੀ ਅੰਦਰ ਆਏਗਾ, ਮੈਂ ਪਿਛੋਂ ਦੀ ਬਾਹਰ ਚਲਾ ਜਾਵਾਂਗਾ।

ਕੁਤੁਬਦੀਨ ਖਿਲਜੀ, ਅਲਾਉਦੀਨ ਦਾ ਤੀਜਾ ਬੇਟਾ ਸੀ। ਸੁਲਤਾਨ ਦੀ ਮੌਤ ਬਾਦ ਅਪਣੇ ਦੋਵੇਂ ਵਡੇ ਭਰਾਵਾਂ ਨੂੰ ਕਤਲ ਕਰਕੇ ਉਸ ਨੇ ਤਾਜਪੋਸ਼ੀ ਹਾਸਲ ਕਰ ਲਈ। ਦੋਵੇਂ ਭਰਾ ਖਿਜ਼ਰ ਖਾਨ ਤੇ ਸ਼ਾਦੀ ਖਾਨ ਕਿਉਂਕਿ ਨਿਜ਼ਾਮੁੱਦੀਨ ਦੇ ਮੁਰੀਦ ਸਨ ਇਸ ਕਰਕੇ ਇਹ ਨਵਾਂ ਸੁਲਤਾਨ ਇਸ ਦਰਵੇਸ ਦਾ ਐਲਾਨੀਆਂ ਵਿਰੋਧੀ ਹੋ ਗਿਆ। ਉਸਨੇ ਹੁਕਮ ਭੇਜਿਆ ਕਿ ਮਹੀਨੇ ਦੀ ਪਹਿਲੀ ਤਰੀਕ ਨੂੰ ਨਿਜ਼ਾਮੁੱਦੀਨ ਬਾਦਸ਼ਾਹ ਦੇ ਦਰਬਾਰ ਵਿਚ ਹਾਜ਼ਰ ਹੋਇਆ ਕਰੇ, ਹੁਕਮ ਅਦੂਲੀ ਦੀ ਸਜ਼ਾ ਦਿਤੀ ਜਾਵੇਗੀ। ਫਕੀਰ ਤੱਕ ਖਬਰ ਪੁਚਾਈ ਗਈ ਤਾਂ ਕਿਹਾ - ਕੌਣ ਜਾਣੇ ਰੱਬ ਦੀ ਕੀ ਰਜ਼ਾ।

ਮਹੀਨੇ ਦੀ ਆਖਰੀ ਤਰੀਕ ਦੀ ਰਾਤ, ਯਾਨੀ ਕਿ ਇਕ ਤਰੀਕ ਤੋਂ ਇਕ ਦਿਨ ਪਹਿਲਾਂ ਕੁਤੁਬੱਦੀਨ ਦੇ ਗੁਲਾਮ ਖੁਸਰੋ ਖਾਨ ਨੇ ਅਪਣੇ ਸੁੱਤੇ ਪਏ ਮਾਲਕ ਦਾ ਸਿਰ ਵੱਢ ਕੇ ਛੱਤ ਤੋਂ ਹੇਠਾ ਵਗਾਹ ਮਾਰਿਆ। *ਸੀਅਰੁਲ ਔਲੀਆ* ਦਾ ਕਰਤਾ ਇਸ ਘਟਨਾ ਬਾਬਤ ਲਿਖਦਾ ਹੈ :

ਐ ਰੁਬਾਹਿਕ ਚਿਰਾ ਨਾ ਨਿਸ਼ਸ਼ਤੀ ਬਜਾਇ ਖੇਸ਼।
ਬਾ ਸ਼ੇਰ ਪੰਜਾ ਕਰਦੀ ਓ ਦੀਦੀ ਸਜ਼ਾਇ ਖੇਸ਼ ।।
(ਐ ਬੁਜ਼ਦਿਲ ਬਿੱਲੀ, ਅਪਣੀ ਥਾਂ ਸਿਰ ਕਿਉਂ ਨਾਂ ਰਹੀ?
ਤੂੰ ਸ਼ੇਰ ਨਾਲ ਮੁਕਾਬਲਾ ਕੀਤਾ, ਫਿਰ ਉਸਦੀ ਸਜ਼ਾ ਮਿਲਦੀ ਦੇਖੀ।)

ਗਿਆਸੁੱਦੀਨ ਤੁਗਲਕ ਨੂੰ ਨਿਜ਼ਾਮੁੱਦੀਨ ਦੀ ਸ਼ੁਹਰਤ ਚੰਗੀ ਨਾ ਲੱਗੀ। ਉਸਨੂੰ ਲੱਗਾ ਉਸਦੀ ਸਰਕਾਰ ਦੇ ਕੰਮ ਵਿਚ ਵਿਘਨ ਪੈ ਰਿਹਾ ਹੈ। ਦੱਖਣ ਵਿਚ ਬਗਾਵਤ ਦਬਾਉਣ ਤੋਂ ਬਾਦ ਵਾਪਸੀ ਵਕਤ ਸੁਨੇਹਾ ਭੇਜਿਆ - ਮੈਂ ਦੱਖਣ ਵਲੋਂ ਆ ਰਿਹਾ ਹਾਂ। ਮੇਰੇ ਆਉਣ ਤੋਂ ਪਹਿਲੋਂ ਨਿਜ਼ਾਮੁੱਦੀਨ ਦਿੱਲੀ ਛਡ ਕੇ ਚਲਾ ਜਾਵੇ। ਫਕੀਰ ਨੇ ਸੁਨੇਹਾ ਸੁਣਿਆ ਤਾਂ ਕਿਹਾ - ਹਨੂਜ਼ ਦਿਲੀ ਦੂਰ ਅਸਤ (ਅਜੇ ਦਿੱਲੀ ਦੂਰ ਹੈ।)। ਉਸਦੇ ਸਵਾਗਤ ਵਾਸਤੇ ਲੱਕੜੀ ਦਾ ਸ਼ਾਨਦਾਰ ਦਰਵਾਜ਼ਾ ਉਸਾਰਿਆ ਗਿਆ ਸੀ। ਆਗਰੇ ਤੋਂ ਦੂਜਾ ਸੁਨੇਹਾ ਫਿਰ ਦਿੱਤਾ - ਫਕੀਰ ਨੂੰ ਕਹੋ ਦਿੱਲੀ ਛੱਡ ਜਾਵੇ ਨਹੀਂ ਤਾਂ ਬੁਰੀ ਕਰਾਂਗਾ। ਨਿਜ਼ਾਮੁੱਦੀਨ ਨੇ ਉਹੀ ਜਵਾਬ ਦਿੱਤਾ - ਹਨੂਜ਼ ਦਿਲੀ ਦੂਰ ਅਸਤ। ਸੁਲਤਾਨ ਬੈਂਡ ਵਾਜਿਆਂ ਦੀ ਗੁੰਜਾਰ ਵਿਚ ਦਿਲੀ ਗੇਟ ਪਾਰ ਕਰ ਰਿਹਾ ਸੀ ਤਾਂ ਇਹ ਢਾਂਚਾ ਡਿਗ ਪਿਆ, ਸੁਲਤਾਨ ਦੀ ਮਲਬੇ ਵਿਚ ਦਬ ਕੇ ਮੌਤ ਹੋ ਗਈ।

ਮੌਲਾਨਾ ਜ਼ਿਆਉਦੀਨ ਸਨਾਮੀ ਪੱਕਾ ਸ਼ਰੱਈ ਸੀ ਤੇ ਚਿਸ਼ਤੀਆਂ ਦੇ ਸਮਾਅ ਅਤੇ ਵਜਦ (ਕੀਰਤਨ ਕਰਦਿਆਂ ਹੋਸ਼ ਗੁਆ ਦੇਣੇ) ਦੇ ਖਿਲਾਫ ਸੀ। ਉਸਨੇ ਸਮਾਅ ਦੇ ਖਿਲਾਫ ਕਿਤਾਬ ਵੀ ਲਿਖੀ ਜਿਸ ਵਿਚ ਨਿਜ਼ਾਮੁੱਦੀਨ ਦੀ ਸਖਤ ਆਲੋਚਨਾ ਕੀਤੀ। ਨਿਜ਼ਾਮੁੱਦੀਨ ਨੂੰ ਪਤਾ ਲੱਗਾ ਕਿ ਮੌਲਾਨਾ ਦੀ ਤਬੀਅਤ ਠੀਕ ਨਹੀਂ। ਖਬਰ ਲੈਣ ਉਨ੍ਹਾਂ ਦੀ ਰਿਹਾਇਸ਼ ਤੇ ਗਏ। ਮੌਲਾਨਾ ਸਨਾਮੀ ਨੂੰ ਅੰਦਰ ਇਹ ਖਬਰ ਮਿਲੀ ਤਾਂ ਸੇਵਾਦਾਰਾਂ ਦੇ ਹੱਥ ਆਪਣੀ ਦਸਤਾਰ ਫੜਾ ਕੇ ਕਿਹਾ - ਇਸਨੂੰ ਰਾਹ ਵਿਚ ਵਿਛਾ ਦਿਉ। ਸ਼ੇਖ ਸਾਹਿਬ ਦਸਤਾਰ ਉਪਰ ਦੀ ਚੱਲ ਕੇ ਆਉਣ। ਨਿਜ਼ਾਮੁੱਦੀਨ ਨੇ ਦਸਤਾਰ ਇਕੱਠੀ ਕਰਕੇ ਮੱਥੇ ਨੂੰ ਛੁਹਾਈ, ਫਿਰ ਸਿਰ ਉਪਰ ਰੱਖ ਕੇ ਅੰਦਰ ਖਬਰ ਲੈਣ ਗਏ। ਸਨਾਮੀ ਸ਼ਰਮਿੰਦਗੀ ਕਾਰਨ ਨਜ਼ਰ ਨਾ ਮਿਲਾ ਸਕਿਆ। ਨਿਜ਼ਾਮੁੱਦੀਨ ਨੂੰ ਵਾਪਸ ਪੁੱਜ ਕੇ ਖਬਰ ਮਿਲੀ ਕਿ ਉਹ ਕੂਚ ਕਰ ਗਏ ਹਨ, ਖਬਰ ਸੁਣਕੇ ਕਿਹਾ - ਪੈਗੰਬਰ ਦੀ ਸ਼ਰਾ ਦਾ ਮੁਦਈ ਉਸ ਵਰਗਾ ਕੋਈ ਨਹੀਂ। ਅਫ਼ਸੋਸ ਉਹ ਵੀ ਨਹੀਂ ਰਿਹਾ।

ਬਾਬਾ ਫਰੀਦ ਦਾ ਬੇਟਾ ਖਵਾਜਾ ਨਜੀਬੁੱਦੀਨ ਆਪ ਪਾਸ ਆਇਆ ਤੇ ਕਿਹਾ ਕਿ ਫਲਾਣੇ ਅਮੀਰ ਦੇ ਨਾਮ ਖ਼ਤ ਲਿਖ ਦਿਉ ਕਿ ਮੇਰੀ ਮਾਇਕ ਮਦਦ ਕਰਨ। ਨਿਜ਼ਾਮੁੱਦੀਨ ਨੇ ਅਜਿਹਾ ਕਰਨੋ ਇਨਕਾਰ ਕਰ ਦਿਤਾ। ਗੁੱਸੇ ਵਿਚ ਆਏ ਖਵਾਜਾ ਨੇ ਦਵਾਤ ਵਗਾਹ ਮਾਰੀ ਤੇ ਕਿਹਾ – ਤੂੰ ਮੇਰੇ ਅਬੂ ਦਾ ਗੁਲਾਮ ਹੈ, ਯਾਦ ਨਹੀਂ? ਮੈਂ ਉਨ੍ਹਾਂ ਦਾ ਸਾਹਿਬਜ਼ਾਦਾ ਹਾਂ। ਗੁੱਸੇ ਨਾਲ ਬਾਹਰ ਜਾਣ ਲੱਗਾ ਤਾਂ ਨਿਜ਼ਾਮੁੱਦੀਨ ਨੇ ਕਮੀਜ਼ ਦੀ ਕੰਨੀ ਫੜ ਲਈ, ਕਿਹਾ ਅੱਜ ਨਹੀਂ ਜਾਣ ਦੇਣਾ। ਗੁੱਸੇ ਹੋਕੇ ਨਹੀਂ ਜਾਣਾ, ਗੁੱਸਾ ਉਤਰ ਗਿਆ ਤਾਂ ਜਾਣ ਦਿਆਂਗੇ। ਮਨਾ ਕੇ, ਪ੍ਰਸੰਨਚਿਤ ਕਰਨ ਉਪਰੰਤ ਖਵਾਜਾ ਨੂੰ ਆਦਰ ਨਾਲ ਵਿਦਾਇਗੀ ਦਿੱਤੀ।

ਬਦਾਯੂੰ ਪਿੰਡ ਦਾ ਇਕ ਬੰਦਾ ਮੱਦਦ ਦੀ ਆਸ ਲੈਕੇ ਨਿਜ਼ਾਮੁੱਦੀਨ ਕੋਲ ਆਇਆ। ਨਿਜ਼ਾਮੁੱਦੀਨ ਕੋਲ ਰੁਪਏ ਪੈਸੇ ਖ਼ਤਮ ਸਨ। ਉਸਨੇ ਕਿਹਾ – ਕੁਝ ਨਾ ਕੁਝ ਜ਼ਰੂਰ ਦਿਉ, ਮੈਂ ਆਸ ਲੈਕੇ ਆਇਆ ਹਾਂ, ਤੁਹਾਡਾ ਗਰਾਈਂ ਹਾਂ। ਉਸਨੂੰ ਆਪਣੇ ਪੁਰਾਣੇ ਜੋੜੇ ਦੇ ਦਿਤੇ। ਉਹ ਜੋੜੇ ਲੈ ਤਾਂ ਗਿਆ, ਪਰ ਖਰਾ ਉਦਾਸ ਕਿ ਇਹ ਚੰਗਾ ਮਜ਼ਾਕ ਕੀਤਾ ਮੇਰੇ ਨਾਲ। ਰਾਤ ਪਈ ਤਾਂ ਸਰਾਂ ਵਿਚ ਟਿਕਾਣਾ ਕੀਤਾ। ਇਸੇ ਰਾਤ ਵਪਾਰ ਦੇ ਦੌਰੇ ਤੋਂ ਵਾਪਸੀ ਦੌਰਾਨ ਅਮੀਰ ਖੁਸਰੋ ਇਸ ਸਰਾਂ ਵਿਚ ਠਹਿਰਿਆ। ਸਵੇਰ ਸਾਰ ਖੁਸਰੋ ਨੇ ਪੁੱਛਿਆ – ਇਸ ਸਰਾਂ ਵਿਚੋਂ ਮੇਰੇ ਮੁਰਸ਼ਦ ਦੀ ਖੁਸ਼ਬੂ ਆ ਰਹੀ ਹੈ, ਇਥੇ ਜ਼ਰੂਰ ਉਨ੍ਹਾਂ ਦੀ ਕੋਈ ਨਿਸ਼ਾਨੀ ਹੈ। ਪੜਤਾਲ ਕਰਨ ਤੋਂ ਜਾਣਿਆ ਕਿ ਬਦਾਯੂੰ ਦਾ ਵਾਸੀ ਰਾਤੀਂ ਠਹਿਰਿਆ ਹੈ ਤੇ ਉਹ ਸ਼ੇਖ ਸਾਹਿਬ ਦੇ ਦੀਦਾਰ ਕਰਕੇ ਆਇਆ ਹੈ। ਖੁਸਰੋ ਨੇ ਪੁੱਛਿਆ – ਤੈਨੂੰ ਮਾਲਕ ਨੇ ਕੋਈ ਤੁਹਫਾ ਦਿਤਾ ਹੈ? ਉਦਾਸ ਲਫਜ਼ਾਂ ਵਿੱਚ ਉਸਨੇ ਦੱਸਿਆ – ਕੀ ਮਿਲਣਾ ਸੀ, ਪੁਰਾਣੇ ਜੋੜੇ ਚੁਕਾ ਦਿਤੇ। ਖੁਸਰੋ ਨੇ ਕਿਹਾ – ਇਹ ਮੈਨੂੰ ਦੇ ਦੇਹ। ਇਸ ਬਦਲੇ ਮੇਰੇ ਸਾਰੇ ਪੈਸੇ ਤੇਰੇ ਹੋਏ।

ਖੁਸਰੋ ਜਦੋਂ ਹਜ਼ਰਤ ਨਿਜ਼ਾਮੁੱਦੀਨ ਦੇ ਦੀਦਾਰ ਕਰਨ ਗਿਆ ਤਾਂ ਪੁਛਿਆ – ਸਾਡੇ ਲਈ ਕੀ ਤੁਹਫਾ ਲਿਆਂਦਾ ਹੈ ਅਮੀਰ ? ਖੁਸਰੋ ਨੇ ਕਿਹਾ – ਹਿੰਦੁਸਤਾਨ ਦੇ ਸੱਚੇ ਪਾਤਸ਼ਾਹ ਵਾਸਤੇ ਇਹ ਜੋੜਾ ਲਿਆਇਆ ਹਾਂ ਹਜ਼ੂਰ। ਫਕੀਰ ਨੇ ਪੁੱਛਿਆ – ਕਿੰਨੇ ਪੈਸੇ ਲੱਗੇ ? ਖੁਸਰੋ ਨੇ ਕਿਹਾ – ਜੀ ਜਿੰਨੀ ਦੌਲਤ ਸੀ, ਸਾਰੀ ਦੇ ਦਿੱਤੀ। ਨਿਜ਼ਾਮੁੱਦੀਨ ਨੇ ਹੱਸ ਕੇ ਕਿਹਾ – ਸਸਤੇ ਵਿਚ ਮਿਲ ਗਈ ਤੈਨੂੰ ਚੰਗੀ ਚੀਜ਼।

ਨਿਜ਼ਾਮ ਨੇ ਵਿਆਹ ਨਹੀਂ ਕਰਵਾਇਆ। ਦੋ ਉਤਰਧਿਕਾਰੀ ਥਾਪੇ, ਬੁਰਹਾਨ ਅਲਦੀਨ ਦੱਖਣ ਵਿਚ ਅਤੇ ਨਸੀਰ ਅਲ ਦੀਨ ਚਿਰਾਗਿ ਦਿਹਲੀ, ਦਿੱਲੀ ਵਿਚ। ਨਸੀਰ ਨੇ ਖੈਰਉਲ ਮਜਾਲਿਸ ਲਿਖੀ। ਦਲੀਲਾਂ ਅਤੇ ਰਸਮਾਂ ਰੀਤਾਂ – ਦੋਵਾਂ ਦਾ ਵਿਰੋਧੀ ਸੀ। ਉਹ ਕਹਿੰਦਾ ਸੀ, ਹੱਜ ਕਰਨ ਨਾਲੋਂ ਪੀਰ ਦੀ ਅਸੀਸ ਕਿਉਂ ਨੀਂ ਲੈਂਦੇਂ ? ਉਹ ਤਿਆਗ ਦਾ ਹਾਮੀ ਨਹੀਂ ਸੀ ਪਰ ਖੁਦ ਬੇਅੰਤ ਵੱਡਾ ਵਿਰਕੱਤ ਸੀ।

ਖੁਸਰੋ ਬੰਗਾਲ ਵਿਚ ਸੀ ਜਦੋਂ ਪੀਰ ਦੀ ਮੌਤ ਦੀ ਖਬਰ ਪੁੱਜੀ।ਕਾਲਾ ਲਿਬਾਸ ਪਹਿਨ ਕੇ ਉਥੋਂ ਪੈਦਲ ਦਿਲੀ ਵਲ ਚੱਲ ਪਿਆ।ਰਸਤੇ ਵਿਚ ਮੁਰਸ਼ਦ ਦੇ ਨਾਮ ਉਪਰ ਦਾਨ ਦਿੰਦਾ ਆਇਆ – ਲਗਾਤਾਰ ਕਹਿੰਦਾ ਰਿਹਾ – ਸੁਬਹਾਨ ਅੱਲਾਹ, ਆਫਤਾਬ ਦਰ ਜ਼ੇਰਿ ਜ਼ਮੀਨ ਓ ਖੁਸਰੋ ਜ਼ਿੰਦਾ ? (ਧੰਨ ਤੂੰ ਹੇ ਰੱਬ ਸੱਚੇ, ਸੂਰਜ ਧਰਤੀ ਵਿਚ ਉਤਰ ਚੁਕਾ ਹੈ ਤੇ ਖੁਸਰੋਂ ਤੂੰ ਅਜੇ ਜਿਉਂਦਾ ਫਿਰਦਾ ਹੈ?)

ਖੁਸਰੋ ਰਾਜ ਕਵੀ ਹੋਣ ਕਰਕੇ ਮਹਿਲ ਵਿਚ ਰਹਿੰਦਾ ਸੀ। ਉਸਦੀ ਆਖਰੀ ਕਵਿਤਾ ਦੇ ਬੰਦ ਇਹ ਹਨ :

ਪਾਤ ਉਡੰਤਾ ਬੋਲਿਆ, ਸੁਨ ਤਰਵਰ ਬਨਰਾਇ।
ਅਬ ਕੇ ਬਿਛੁੜੇ ਕਬ ਮਿਲੈਂ ਦੂਰ ਪਰੈਂਗੇ ਜਾਇ।
ਸੁਨ ਕੇ ਤਰਵਰ ਨੇ ਦਹਾ, ਸੁਨੋ ਪਾਤ ਮਮ ਬਾਤ।
ਹਮਰਾ ਯਹੀ ਸੁਭਾਉ ਹੈ, ਇਕ ਆਵਤ ਇਕ ਜਾਤ।
ਗੋਰੀ ਸੋਈ ਸੇਜ ਪੈ ਮੁਖ ਪਰ ਡਾਰੇ ਕੇਸ।
ਚਲ ਖੁਸਰੋ ਘਰ ਆਪਨੇ ਸਾਂਝ ਪਈ ਸਭ ਦੇਸ।

(ਟੁਟੇ ਪਤੇ ਨੇ ਕਿਹਾ - ਹੇ ਵਣ ਦੇ ਰਾਜੇ ਬਿਰਖ, ਹੁਣ ਦੇ ਬਿਛੜੇ ਕਦੀ ਨਹੀਂ ਮਿਲ ਸਕਾਂਗੇ, ਦੂਰ ਜਾ ਡਿਗਾਂਗਾ। ਪੱਤੇ ਦੀ ਗੱਲ ਸੁਣ ਕੇ ਰੁੱਖ ਨੇ ਕਿਹਾ - ਭਾਈ ਸਾਡਾ ਇਹੋ ਸੁਭਾਉ ਹੈ, ਇਕ ਆਉਂਦਾ ਹੈ, ਇਕ ਚਲਾ ਜਾਂਦਾ ਹੈ। ਅਪਣਾ ਚਿਹਰਾ ਆਪਣੇ ਕੇਸਾਂ ਵਿਚ ਲੁਕਾਕੇ ਗੋਰੀ ਪਲੰਘ ਉਪਰ ਸੌਂ ਗਈ ਹੈ। ਖੁਸਰੋ, ਆਪਾਂ ਵੀ ਘਰ ਚੱਲੀਏ, ਦੇਸ ਵਿਚ ਰਾਤ ਪੈ ਗਈ ਹੈ।)

ਮਹਿਲ ਛੱਡ ਕੇ ਉਹ ਮੁਰਸ਼ਦ ਦੀ ਕਬਰ ਨਜ਼ਦੀਕ ਆ ਕੇ ਬੈਠ ਗਿਆ, ਫਿਰ ਕਦੀ ਮਹਿਲੀਂ ਨਹੀਂ ਗਿਆ। ਮੁਰਸ਼ਦ ਦੇ ਦੇਹਾਂਤ ਤੋਂ ਛੇ ਮਹੀਨੇ ਬਾਦ ਅਮੀਰ ਖੁਸਰੋ ਜਿਸਮਾਨੀ ਤੌਰ ਤੇ ਵਿਦਾ ਹੋਇਆ।

ਨਿਜ਼ਾਮੁੱਦੀਨ ਨੇ ਬਾਬਾ ਫਰੀਦ ਨੂੰ ਇਕ ਦਿਨ ਦੱਸਿਆ ਕਿ ਸੁਲਤਾਨ ਵਲੋਂ ਸ਼ੇਖ ਉਲ ਹਿੰਦ (ਭਾਰਤੀ ਸੁਪਰੀਮ ਕੋਰਟ ਦਾ ਚੀਫ਼ ਜਸਟਿਸ) ਦੀ ਪਦਵੀ ਮਿਲ ਰਹੀ ਸੀ, ਨਾਂਹ ਕਰ ਦਿਤੀ। ਬਾਬਾ ਜੀ ਨੇ ਕਿਹਾ - ਬਾਦਸ਼ਾਹ ਮਿੰਨਤਾ ਕਰਾਉਣ ਤੋਂ ਬਾਦ ਕੁਝ ਦਿੰਦਾ ਹੈ। ਦੇਣ ਤੋਂ ਬਾਦ ਅਹਿਸਾਨ ਕਰਦਾ ਹੈ। ਰਿਜ਼ਕਦਾਤਾ ਪਿਤਾ ਬਿਨ ਮੰਗਿਆਂ ਦਿੰਦਾ ਹੈ, ਦੇਣ ਤੋਂ ਬਾਦ ਅਹਿਸਾਨ ਨਹੀਂ ਕਰਦਾ। ਫਕੀਰ ਹੈਂ ਤਾਂ ਬਾਦਸ਼ਾਹਾਂ ਤੋਂ ਦੂਰ ਰਹੀਂ, ਮਤੇ ਸੁਣਨਾ ਪਵੇ - ਕਿਵੇਂ ਆਇਐਂ, ਪਿੱਛੇ ਹਟ।

ਗਰ ਵਿਸਾਲਿ ਸ਼ਾਹ ਮੀਦਾਰੀ ਤਮਾ।

ਅਜ਼ ਵਿਸਾਲਿ ਖੇਸ਼ਤਨ ਮਹਿਜੂਰ ਬਾਸ।

(ਜੇ ਬਾਦਸ਼ਾਹ ਨੂੰ ਮਿਲਣ ਦੀ ਤਮੰਨਾ ਕਰੇਂਗਾ

ਤਾਂ ਆਪਣੇ ਆਪ ਨੂੰ ਪਛਾਣ ਨਹੀਂ ਸਕੇਂਗਾ)

ਸ਼ੇਖ ਸਾਹਿਬ ਕਿਹਾ ਕਰਦੇ ਸਨ - ਕਦੀ ਕਦਾਈਂ ਮੈਂ ਸਭ ਕਾਸੇ ਤੋਂ ਥੱਕ ਜਾਂਦਾ ਹਾਂ, ਆਪਣੇ ਆਪ ਤੋਂ ਵੀ। ਇਸ ਤੁਰਕ ਦੀ ਹਾਜ਼ਰੀ ਵਿਚ ਮੈਨੂੰ ਥਕਾਵਟ ਨਹੀਂ ਹੁੰਦੀ। ਖੁਸਰੋ ਨੂੰ ਤੁਰਕੁੱਲਾਹ ਦਾ ਖਿਤਾਬ ਦਿੱਤਾ ਗਿਆ। ਤੁਰਕ ਲਫਜ਼ ਮਾਇਨੇ ਮਹਿਬੂਬ, ਤੁਰਕੁੱਲਾਹ ਦਾ ਅਰਥ ਹੈ ਰੱਬ ਦਾ ਮਹਿਬੂਬ।

ਹਜ਼ਰਤ ਨਿਜ਼ਾਮੁੱਦੀਨ ਆਪਣੇ ਵਿਦਿਆਰਥੀਆਂ ਵਿਚੋਂ ਸਭ ਤੋਂ ਵਧੀਕ ਖੁਸਰੋ ਨੂੰ ਪਿਆਰ ਕਰਦੇ ਸਨ ਅਮੀਰ ਖੁਸਰੋ ਦੇ ਵਡੇਰੇ ਤੁਰਕ ਸਨ ਜੋ ਯੂ.ਪੀ. ਵਿਚ ਆ ਵਸੇ ਸਨ। ਈਟਾ ਜ਼ਿਲੇ ਦੇ ਪਿੰਡ ਪਟਿਆਲੀ ਵਿਚ ਖੁਸਰੋ ਦਾ ਜਨਮ ਹੋਇਆ। ਪਰਿਵਾਰਿਕ ਨਾਮ ਅਬੁਲ ਹਸਨ ਅਮੀਨੁੱਦੀਨ ਰੱਖਿਆ ਗਿਆ। ਉਸਨੂੰ ਉਰਦੂ ਭਾਸ਼ਾ ਦਾ ਜਨਮਦਾਤਾ ਮੰਨਿਆ ਜਾਂਦਾ ਹੈ। ਉਸਨੇ ਲੋਕ ਗੀਤ ਇਕੱਠੇ ਕੀਤੇ, ਬੁਝਾਰਤਾਂ ਇਕੱਠੀਆਂ ਕੀਤੀਆਂ, ਸੈਂਕੜੇ ਗਜ਼ਲਾਂ ਰਚੀਆਂ, ਕੱਵਾਲੀ ਦਾ ਹੁਣ ਵਾਲਾ ਅੰਦਾਜ਼ ਉਸੇ ਦੀ ਦੇਣ ਹੈ ਤੇ ਕਈ ਨਵੇਂ ਰਾਗਾਂ ਦੀ ਰਚਨਾ ਕੀਤੀ।ਕਦੀ ਕਦਾਈਂ ਨਿਜ਼ਾਮੁੱਦੀਨ ਆਖ ਦਿੰਦੇ - ਰੱਬ ਕੋਲ ਪੁੱਜਣ ਦਾ ਵਕਤ ਆ ਰਿਹਾ ਹੈ। ਜਦੋਂ ਮੈਨੂੰ ਪੁੱਛਿਆ ਗਿਆ ਕਿ ਕਿੰਨੀ ਬੰਦਗੀ ਕੀਤੀ, ਕਿਹੜੇ ਨੇਕ ਕੰਮ ਕੀਤੇ, ਤਾਂ ਮੈਂ ਆਖਾਂਗਾ - ਕੋਈ ਚੰਗਾ ਕੰਮ ਨਹੀਂ ਹੋਇਆ ਪਿਤਾ, ਖਾਸ ਬੰਦਗੀ ਨਹੀਂ ਕਰ ਸਕਿਆ। ਹਾਂ ਇਕ ਕੰਮ ਕੀਤਾ ਮੈਂ, ਦੁਨੀਆਂ ਨੂੰ ਅਮੀਰ ਖੁਸਰੋ ਦੇ ਕੇ ਆਇਆਂ। ਖੁਸਰੋ ਦਾ ਨਾਮ ਲਵਾਂਗਾ ਤਾਂ ਰੱਬ ਮੇਰੇ ਸਾਰੇ ਗੁਨਾਹ ਮਾਫ਼ ਕਰ ਦੇਵੇਗਾ।

ਖੁਸਰੋ ਨੇ ਆਪਣੇ ਮੁਰਸ਼ਦ ਬਾਰੇ ਲਿਖਿਆ - ਉਸਦੇ ਕਦਮਾਂ ਦੀ ਛੁਹ ਪ੍ਰਾਪਤ ਕਰਨ ਸਾਰ ਸਿਰ ਦੁਖਾਂ, ਸੰਕਟਾਂ, ਫਿਕਰਾਂ ਤੋਂ ਮੁਕਤ ਹੋ ਜਾਂਦਾ ਹੈ। ਬਿਨਾਂ ਤਾਜ ਅਤੇ ਸਿੰਘਾਸਨ ਦੇ ਉਹ ਦੁਨੀਆਂ ਤੇ ਰਾਜ ਕਰ ਰਿਹਾ ਹੈ। ਬਾਦਸ਼ਾਹ ਉਸਦੇ ਚਰਨਾ ਦੀ ਧੂੜ ਹਾਸਲ ਕਰਨ ਦੇ ਇਛੁੱਕ ਹਨ ਪਰ ਸ਼ੇਖ ਉਨ੍ਹਾਂ ਨੂੰ ਇਸਦੀ ਆਗਿਆ ਨਹੀਂ ਦਿੰਦਾ। ਮੈਨੂੰ ਫਖ਼ਰ ਹੈ ਕਿ ਮੈਂ ਉਸਦਾ ਗੁਲਾਮ ਹਾਂ। ਉਸਦਾ ਨਾਮ ਨਿਜ਼ਾਮ ਹੈ ਇਸ ਲਈ ਮੈਂ ਨਿਜ਼ਾਮੀ ਹੋਇਆ।

ਇਕ ਦਿਨ ਉਸਨੇ ਖਾਨਗਾਹ ਵਿਚ ਅਲੀ ਬਿਨ ਮਹਿਮੂਦ ਜਾਂਦਾਰ ਨੂੰ ਬੈਠਿਆਂ ਦੇਖਿਆ। ਉਹ ਅਮੀਰ ਅੱਯਾਸ਼ ਆਦਮੀ ਸੀ। ਖੁਸਰੋ ਨੇ ਪੁਛਿਆ, ਉਏ ਜੂਏਬਾਜ਼, ਤੂੰ ਇਥੇ ਕਿਵੇਂ ? ਤੈਨੂੰ ਤਾਂ ਸ਼ਤਰੰਜ ਤੋਂ ਵਿਚਲ ਨਹੀਂ ਮਿਲੀ ਕਦੀ ? ਜਾਂਦਾਰ ਹੱਸ ਪਿਆ, ਕਿਹਾ - ਸੱਚ ਹੈ ਖੁਸਰੋ। ਮੱਕੇ

ਹੱਜ ਕਰਨ ਜਾਂਦਿਆਂ ਵੀ ਰਸਤੇ ਵਿਚ ਮੈਂ ਸ਼ਤਰੰਜ ਖੇਡਣੋ ਨਹੀਂ ਹਟਿਆ ਸਾਂ ਪਰ ਜਦੋਂ ਸ਼ੇਖ ਸਾਹਿਬ ਦੀ ਅਸੀਸ ਮਿਲੀ, ਮੈਂ ਇਸ ਵੱਲ ਦੇਖਦਾ ਵੀ ਨਹੀਂ। ਇਹ ਗੱਲ ਅੰਦਰ ਜਾਕੇ ਖੁਸਰੋ ਨੇ ਸ਼ੇਖ ਨੂੰ ਦੱਸੀ, ਉਨ੍ਹਾਂ ਨੇ ਖੁਸ਼ ਹੋ ਕੇ ਅਨਾਰ ਦਿੰਦਿਆਂ ਕਿਹਾ – ਜਾਓ, ਦੋਵੇਂ ਛਕੋ, ਅੱਲਾਹ ਮਿਹਰਬਾਨ ਹੈ।

ਇਕ ਦਿਨ ਕਹਿਣ ਲੱਗੇ – ਖੁਸਰੋ ਮੇਰੀ ਲੰਮੀ ਉਮਰ ਵਾਸਤੇ ਅਰਦਾਸ ਕਰਿਆ ਕਰ ਕਿਉਂਕਿ ਮੇਰੇ ਬਾਦ ਲੰਮਾਂ ਸਮਾਂ ਜਿਉਂ ਨਹੀਂ ਸਕੇਂਗਾ ਤੂੰ। ਮੈਂ ਕਹਿ ਦਿਤਾ ਹੈ ਸੇਵਾਦਾਰਾਂ ਨੂੰ, ਤੇਰੀ ਕਬਰ ਮੇਰੇ ਨਜ਼ਦੀਕ ਖੋਦਣ। ਮੇਰੀ ਉਂਗਲ ਫੜ ਕੇ ਤੂੰ ਰੱਬ ਕੋਲ ਜਾਏਂਗਾ।

ਅਸੀਸਾਂ ਦਿੰਦਿਆਂ ਕਿਹਾ – ਸਦੀਆਂ ਵਿਚ ਕਦੀ ਕਦਾਈਂ ਤੇਰੇ ਜਿਹਾ ਸ਼ਾਇਰ ਤੇ ਵਾਰਤਾਕਾਰ ਪੈਦਾ ਹੁੰਦਾ ਹੈ ਖੁਸਰੋ, ਇਹ ਹੁਨਰ ਬੜਾ ਬਰੀਕ ਹੈ। ਤੂੰ ਨਸੀਰ ਖੁਸਰੋ ਨਹੀਂ, ਸਾਡਾ ਖੁਸਰੋ ਹੈਂ, ਨਸੀਰ (ਮੱਦਦਗਾਰ) ਤਾਂ ਅੱਲਾਹ ਹੈ।

ਸੇਖ  ਦੀ ਕਬਰ ਉਪਰ ਦੇਰ ਤਕ ਵਿਰਲਾਪ ਕਰਨੋ ਨਾ ਹਟਿਆ ਤਾਂ ਮੁਰੀਦਾਂ ਨੇ ਦਿਲ ਸਖਤ ਕਰਨ ਲਈ ਕਿਹਾ, ਧਰਵਾਸ ਰੱਖਣ ਲਈ ਕਿਹਾ। ਰੋਂਦਿਆਂ ਰੋਂਦਿਆਂ ਖੁਸਰੋ ਨੇ ਕਿਹਾ – ਕੌਣ ਕਿਸੇ ਵਾਸਤੇ ਰੋਂਦਾ ਹੈ ? ਖੁਦ ਉਤੇ ਰੋ ਰਿਹਾ ਹਾਂ। ਹੁਣ ਮੈਂ ਬਚਾਂਗਾ ਨਹੀਂ। 25 ਸਤੰਬਰ 1325 ਨੂੰ ਉਹ ਕੂਚ ਕਰ ਗਿਆ।



**ਮੌਲਾਨਾ ਰੂਮੀ**

ਸ਼ਮਸ ਤਬਰੇਜ਼, ਰੂਮੀ ਅਤੇ ਹਾਫਿਜ਼ ਸ਼ੀਰਾਜ਼ੀ, ਇਹ ਸਾਰੇ ਸ਼ਾਇਰ ਦੁਨੀਆਂ ਨੂੰ ਈਰਾਨ ਵਲੋਂ ਦਿਤੀ ਸੁਗਾਤ ਹਨ। ਅੱਠ ਸੌ ਸਾਲ ਪਹਿਲੋਂ ਹੋਇਆ ਰੂਮੀ ਪੁਰਾਣਾ ਲਗਦਾ ਹੀ ਨਹੀ। ਇਹ ਠੀਕ ਹੈ ਕਿ ਇਨ੍ਹਾਂ ਸ਼ਾਇਰਾਂ ਦੇ ਖਿਆਲਾਂ ਦੀਆਂ ਬੰਦਸ਼ਾਂ ਦਾ ਆਨੰਦ ਜੋ ਫਾਰਸੀ ਵਿਚ ਲਿਆ ਜਾ ਸਕਦਾ ਹੈ ਉਹ ਤਰਜਮੇ ਰਾਹੀ ਹਾਸਲ ਨਹੀ ਹੁੰਦਾ, ਪਰ ਇਸ ਤੋ ਇਲਾਵਾ ਹੋਰ ਕੋਈ ਚਾਰਾ ਨਹੀ ਕਿਉਕਿ ਪੰਜਾਬ ਦੇ ਅਜੋਕੇ ਹੁਕਮਰਾਨਾ ਨੇ ਉਰਦੂ ਫਾਰਸੀ ਦੀ ਵਿਦਿਆ ਦਾ ਸਕੂਲਾਂ ਵਿਚੋ ਇਕੋ ਸਰਕੁਲਰ ਨਾਲ ਸਫਾਇਆ ਕਰ ਦਿੱਤਾ ਸੀ। ਇਹਨਾਂ ਜ਼ਬਾਨਾ ਦੀ ਪੜ੍ਹਾਈ ਬੰਦ ਕਰ ਦੇਣ ਦਾ ਜਦੋ ਸਰਕੁਲਰ ਜਾਰੀ ਹੋਇਆ ਤਾਂ ਕਿਸੇ ਪਾਸਿਓ ਇਸਦਾ ਵਿਰੋਧ ਨਹੀ ਹੋਇਆ ਸੀ। ਰੂਮੀ ਦਾ ਸ਼ਿਅਰ ਹੈ:

ਹੋ ਜਾਏ ਕੋਈ ਦੂਰ
ਆਪਣੀਆਂ ਜੜ੍ਹਾਂ ਤੋ,
ਤਾਂ ਆਵਾਜ਼ ਵੀ ਜੇ ਦਏਗਾ
ਦਏਗਾ ਆਪਣੀਆਂ ਜੜ੍ਹਾਂ ਨੂੰ,
ਆਵਾਜ਼ ਦੀ ਗੂੰਜ ਵਾਪਸ ਆਏਗੀ
ਤਾਂ ਆਏਗੀ ਆਪਣੀਆਂ ਜੜ੍ਹਾਂ ਵਲੋਂ ਹੀ।

ਰੂਮੀ ਦਾ ਜਨਮ 30 ਸਤੰਬਰ 1207 ਈ. ਨੂੰ ਬਲਖ ਨਗਰ ਅਫਗਾਨਿਸਤਾਨ ਵਿਚ ਹੋਇਆ। ਪਿਤਾ ਦਾ ਨਾਮ ਬਹਾਉਦੀਨ ਸੀ ਤੇ ਮਾਂ ਮੋਮਿਤ ਖਾਤੂਨ। ਪਿਤਾ ਜੀ ਪਹਿਲੇ ਖਲੀਫੇ ਅਬੂਬਕਰ ਦੇ ਖ਼ਾਨਦਾਨ ਵਿੱਚੋ ਤੇ ਮਾਂ ਚੌਥੇ ਖਲੀਫੇ ਹਜ਼ਰਤ ਅਲੀ ਦੇ ਖਾਨਦਾਨ ਵਿੱਚੋ ਸੀ। ਇਹ ਖਾਨਦਾਨ ਇਸਲਾਮੀ ਪਰੰਪਰਾ ਵਿਚ ਸ਼ਰੋਮਣੀ ਹਨ। ਜਿੱਥੇ ਜਿੱਥੇ ਵੀ ਇਹ ਪਰਿਵਾਰ ਗਿਆ ਸਨਮਾਨਿਤ ਹੋਇਆ। ਬਹਾਉਦੀਨ ਵੱਡਾ ਵਿਦਵਾਨ ਸੀ ਪਰ ਸਾਦਗੀ-ਪੂਰਨ ਜੀਵਨ ਬਤੀਤ ਕਰਦਾ। ਉਸਨੂੰ ਸੁਲਤਾਨਿ-ਉਲੇਮਾ (ਵਿਦਵਾਨਾ ਦਾ ਬਾਦਸ਼ਾਹ) ਦਾ ਖਿਤਾਬ ਮਿਲਿਆ। ਸਵੇਰ ਤੋ ਦੁਪਹਿਰ ਤੱਕ ਬਚਨ ਬਿਲਾਸ ਸੁਣਨ ਵਾਸਤੇ ਹਰ ਇਕ ਨੂੰ ਆਉਣ ਦਾ ਅਧਿਕਾਰ ਸੀ, ਪਰ ਬਾਦ ਦੁਪਹਿਰ ਇੱਕ ਪਹਿਰ ਦਾ ਸਮਾਂ ਉਹ ਕੇਵਲ ਵਿਦਵਾਨਾ ਦੀ ਅਗਵਾਈ ਵਾਸਤੇ ਰਾਖਵਾਂ ਰਖਦੇ।

ਬਲਖ ਸ਼ਹਿਰ ਰੂਮੀ ਦੇ ਜਨਮ ਤੋਂ ਪਹਿਲਾਂ ਪੰਜ ਸਦੀਆਂ ਤੱਕ ਇਸਲਾਮਿਕ ਵਿਦਿਆ ਦਾ ਪ੍ਰਸਿੱਧ ਕੇਂਦਰ ਰਿਹਾ ਸੀ। ਬਗਦਾਦ ਤੋਂ ਬਾਦ ਬਲਖ ਦਾ ਹੀ ਨਾਮ ਸੀ। ਉਸਦਾ ਪੂਰਾ ਨਾਮ ਸੀ ਜਲਾਲੁੱਦੀਨ ਮੁਹੰਮਦ ਬਿਨ ਹੁਸੈਨ ਅਲ ਬਲਖੀ। ਬਿਨ ਮਾਇਨੇ ਪੁੱਤਰ, ਸੋ ਹੁਸੈਨ ਅਲ ਬਲਖੀ ਬਹਾਉਦੀਨ ਦਾ ਪੁੱਤਰ ਜਲਾਲੁੱਦੀਨ ਮੁਹੰਮਦ। ਰੂਮੀ ਸੱਤ ਸਾਲ ਦਾ ਸੀ ਕਿ ਪਰਿਵਾਰ ਅਨਾਤੋਲੀਆ ਵਿਚ ਚਲਾ ਗਿਆ। ਅਜੋਕੇ ਤੁਰਕੀ ਦਾ ਨਾਮ ਉਦੋਂ ਅਨਾਤੋਲੀਆ ਸੀ। ਇਤਾਲਵੀਆਂ ਨੇ ਜਿਨ੍ਹਾਂ ਦੇਸਾਂ ਉਤੇ ਰਾਜ ਅਧਿਕਾਰ ਜਮਾਇਆ ਹੋਇਆ ਸੀ ਉਨ੍ਹਾਂ ਦੀ ਪਰਜਾ ਨੂੰ ਰੋਮਨ ਜਾਂ ਰੋਮੀ ਕਹਿੰਦੇ ਸਨ। ਤੁਰਕੀ ਦੇ ਲੋਕ ਵੀ ਰੋਮੀ ਜਾਂ ਰੂਮੀ ਹੋਏ। ਸੋ ਇਸ ਦਰਵੇਸ ਦਾ ਜਿਹੜਾ ਨਾਮ ਸਭ ਤੋਂ ਵਧੀਕ ਪ੍ਰਚਲਤ ਤੇ ਪ੍ਰਸਿੱਧ ਹੋਇਆ ਉਹ ਮੌਲਾਨਾ ਰੂਮੀ ਹੈ। ਮੌਲਾਨਾ ਮਾਇਨੇ ਵਡੇਰਾ। ਭਾਰਤ ਅਤੇ ਪਾਕਿਸਤਾਨ ਵਿਚ ਉਹ ਮੌਲਾਨਾ ਰੂਮੀ ਹੈ, ਅਫਗਾਨਿਸਤਾਨ ਵਿਚ ਉਸ ਨੂੰ ਮੌਲਾਨਾ ਜਲਾਲੁੱਦੀਨ ਬਲਖੀ ਆਖਦੇ ਹਨ, ਤੁਰਕੀ ਵਿਚ ਮੇਵਲਾਨਾ ਰੂਮ ਅਤੇ ਈਰਾਨ ਵਿਚ ਮੌਲਵੀ ਰੂਮ ਕਹਿੰਦੇ ਹਨ। ਪੱਛਮ ਵਿਚ ਉਹ ਕੇਵਲ ਰੂਮੀ ਹੈ।

ਸਨ 1213 ਈ. ਨੂੰ ਇਕ ਦਿਨ ਖੁਰਾਸਾਨ ਦੇ ਬਾਦਸ਼ਾਹ ਨੇ ਬਹਾਉਦੀਨ ਦੀ ਜਸ-ਕੀਰਤੀ ਸੁਣੀ ਤਾਂ ਪ੍ਰਵਚਨ ਸੁਣਨ ਵਾਸਤੇ ਪੁੱਜੇ। ਉੱਥੇ ਪ੍ਰਵਚਨ ਸੁਣਨ ਵਾਸਤੇ ਆਏ ਲੋਕਾਂ ਦਾ ਏਨਾ ਵੱਡਾ ਇੱਕਠ ਦੇਖ ਕੇ ਹੈਰਾਨ ਹੋ ਗਏ ਤੇ ਸੁਭਾਵਕ ਮੂਹੋ ਨਿਕਲਿਆ- ਖੁਦਾ, ਏਨੀ ਖ਼ਲਕਤ ! ਬਾਦਸ਼ਾਹ

ਦਾ ਵਿਦਵਾਨ ਅਹਿਲਕਾਰ ਜੋ ਉਸ ਵਕਤ ਨਾਲ ਸੀ ਤੇ ਬਹਾਉਦੀਨ ਨਾਲ ਈਰਖਾ ਕਰਦਾ ਸੀ, ਉਸਨੇ ਤੁਰੰਤ ਆਪਣਾ ਤੀਰ ਚਲਾਇਆ, ਬੰਦਾ ਪਰਵਰ, ਜੇ ਤੁਰਤ ਫੁਰਤ ਇਸਦਾ ਇਲਾਜ ਨਾ ਕੀਤਾ ਤਾਂ ਇਹ ਸ਼ਖਸ ਤੁਹਾਡੀ ਹਕੂਮਤ ਵਾਸਤੇ ਖਤਰਾ ਬਣ ਸਕਦਾ ਹੈ।

ਸਲਾਹਕਾਰਾਂ ਦੀ ਸਲਾਹ ਲੈਣ ਉਪਰੰਤ ਬਾਦਸ਼ਾਹ ਨੇ ਆਪਣੇ ਹਥਿਆਰਘਰ, ਖਜ਼ਾਨੇ ਅਤੇ ਕਿਲੇ ਦੀਆਂ ਚਾਬੀਆਂ ਇਕ ਖ਼ਤ ਸਮੇਤ ਬਹਾਉਦੀਨ ਕੋਲ ਭੇਜ ਦਿੱਤੀਆਂ। ਖ਼ਤ ਵਿਚ ਲਿਖਿਆ ਸੀ, ਹਜ਼ੂਰ, ਸਾਡੀ ਪਰਜਾ ਦੇ ਦਿਲਾਂ ਉਪਰ ਤੁਸੀ ਹਕੂਮਤ ਕਾਇਮ ਕਰ ਲਈ ਹੈ। ਸਾਡੇ ਕੋਲ ਤਾਂ ਇਹ ਪੰਜ ਚਾਰ ਚਾਬੀਆਂ ਬਚੀਆਂ ਰਹਿ ਗਈਆਂ ਹਨ ਕੇਵਲ, ਇਹ ਵੀ ਅਸੀ ਕੀ ਕਰਨੀਆਂ ਹਨ? ਤੁਸੀ ਸੰਭਾਲੋ।

ਬਹਾਉਦੀਨ ਦੇ ਸਬਰ ਅਤੇ ਸ਼ੁਕਰ ਉਪਰ ਇਸ ਖ਼ਤ ਅਤੇ ਚਾਬੀਆਂ ਦਾ ਕੋਈ ਅਸਰ ਨਾ ਹੋਇਆ। ਚਾਬੀਆਂ ਮੋੜਦਿਆਂ ਇਹ ਖ਼ਤ ਲਿਖਿਆ, ਸਭ ਤੋ ਪਹਿਲਾਂ ਬਾਦਸ਼ਾਹ ਸਲਾਮਤ ਮੇਰਾ ਸਲਾਮ ਕਬੂਲ ਕਰੋ। ਦੁਨੀਆਂਦਾਰੀ ਤੋ ਮੁਕਤ ਮੈ ਖੁਦਾ ਦਾ ਬੰਦਾ ਹਾਂ। ਸ਼ਾਨੋ-ਸ਼ੌਕਤ, ਹਥਿਆਰ, ਖ਼ਜ਼ਾਂਨੇ ਤੇ ਕਿਲੇ ਮੇਰੇ ਲਈ ਬੇਮਾਇਨੇ ਹਨ। ਜੁਮੇ ਦੀ ਨਮਾਜ਼ ਪੜ੍ਹਨ ਤੋ ਬਾਅਦ ਮੈ ਆਪਦਾ ਮੁਲਕ ਤਿਆਗ ਦਿਆਂਗਾ ਤਾਂ ਕਿ ਤੁਹਾਨੂੰ ਕੋਈ ਗਲਤਫਹਿਮੀ ਨਾ ਹੋਵੇ ਤੇ ਮੇਰੇ ਬਾਦ ਤੁਸੀ ਬੇਫਿਕਰ ਹੋਕੇ ਹਕੂਮਤ ਕਰਦੇ ਰਹੋ।

ਕੰਨੋ ਕੰਨ ਇਹ ਖਬਰ ਘਰ ਘਰ ਪੁੱਜ ਗਈ ਤਾਂ ਬਲਖ ਵਿਚ ਬਾਦਸ਼ਾਹ ਦੇ ਖਿਲਾਫ ਬਗਾਵਤ ਦੇ ਹਾਲਾਤ ਪੈਦਾ ਹੋ ਗਏ। ਏਨੀ ਅਫਰਾਤਫਰੀ ਸ਼ੁਰੂ ਹੋਈ ਕਿ ਬਾਦਸ਼ਾਹ ਨੂੰ ਮਜਬੂਰਨ ਬਹਾਉਦੀਨ ਤੋ ਮਾਫ਼ੀ ਮੰਗਣੀ ਪਈ ਤੇ ਨਾਲੇ ਅਰਜ਼ ਕੀਤੀ ਕਿ ਬਲਖ ਵਿੱਚੋ ਨਾ ਜਾਓ। ਬਹਾਉਦੀਨ ਸ਼ਾਂਤ ਰਹੇ। ਲੋਕਾਂ ਨੇ ਸਮਝਿਆ ਕਿ ਫਕੀਰ ਨੇ ਬਾਦਸ਼ਾਹ ਨੂੰ ਮਾਫ ਕਰ ਦਿੱਤਾ ਹੈ, ਸੋ ਟਿਕ ਟਿਕਾ ਹੋ ਗਿਆ। ਸ਼ਨੀਚਰਵਾਰ ਦੀ ਰਾਤ ਬਿਨਾ ਕਿਸੇ ਨੂੰ ਦੱਸਿਆਂ ਪਰਿਵਾਰ ਸਮੇਤ ਉਹ ਚਲ ਪਏ, ਕਿਧਰ? ਇਸਦਾ ਉਨ੍ਹਾਂ ਨੂੰ ਖੁਦ ਪਤਾ ਨਹੀ ਸੀ। ਕੇਵਲ ਏਨਾ ਫੈਸਲਾ ਸੀ ਕਿ ਬਲਖ ਦੇ ਰਾਜ ਵਿਚ ਨਹੀ ਰਹਿਣਾ। ਇਸ ਪਰਿਵਾਰ ਦੇ ਚਲੇ ਜਾਣ ਤੋ ਕੁਝ ਸਮਾਂ ਬਾਦ ਚੰਗੇਜ਼ ਖ਼ਾਨ ਨੇ ਬਲਖ ਤੇ ਹਮਲਾ ਕਰ ਦਿਤਾ ਤੇ ਕੇਵਲ ਬਲਖ ਨਹੀ, ਖੁਰਾਸਾਨ ਵੀ ਤਬਾਹ ਕਰ ਦਿਤਾ। ਮੰਗੋਲ ਫੌਜਾਂ ਦੀ ਕਰੂਰਤਾ ਤੋ ਸੰਸਾਰ ਭਲੀ ਪ੍ਰਕਾਰ ਜਾਣੂ ਹੈ।

ਪੰਦਰਾਂ ਸਾਲ ਰੂਮੀ ਦਾ ਪਰਿਵਾਰ ਟੱਪਰੀਵਾਸਾਂ ਵਾਂਗ ਦੇਸਾਂ ਦੇਸਾਂਤਰਾਂ ਵਿਚ ਘੁੰਮਦਾ ਫਿਰਦਾ ਰਿਹਾ, ਸਾਲ 1228 ਵਿਚ ਉਹ ਤੁਰਕੀ ਦੀ ਰਾਜਧਾਨੀ ਕੋਨੀਆਂ ਪੁੱਜੇ। ਤੁਰਕੀ ਦੇ ਸੁਲਤਾਨ ਅਲਾਉਦੀਨ ਕੈਕਾਬਾਦ ਨੇ ਉਨ੍ਹਾਂ ਪਾਸ ਬੇਨਤੀ ਕੀਤੀ ਕਿ ਰਾਜਧਾਨੀ ਵਿਚ ਵੱਸੋ ਤੇ ਮਦਰਸਾਇ ਖੁਦਾਵੰਦਗਾਰ ਸਥਾਪਤ ਕਰੋ।

ਪਿਤਾ ਨੂੰ ਅਹਿਸਾਸ ਸੀ ਕਿ ਉਸਦਾ ਪੁੱਤਰ ਮਿਹਨਤੀ ਹੈ, ਛੇਤੀ ਗੱਲ ਸਮਝ ਜਾਂਦਾ ਹੈ ਤੇ ਯਾਦਦਾਸ਼ਤ ਵਧੀਆ ਹੈ, ਪਰ ਕੋਈ ਖ਼ਾਸ ਗੈਬੀ ਗੁਣ ਵੀ ਹੈ, ਇਸਦਾ ਪਤਾ ਨਹੀ ਸੀ। ਈਰਾਨ ਵਿਚੋ ਦੀ ਲੰਘ ਰਹੇ ਸਨ ਤਾਂ ਫੈਸਲਾ ਹੋਇਆ ਫਰੀਦੁੱਦੀਨ ਅੱਤਾਰ ਦੇ ਦੀਦਾਰ ਕਰਕੇ ਜਾਵਾਂਗੇ। ਇਹ ਵਡੇ ਮਰਾਤਬੇ ਵਾਲਾ ਫਕੀਰ ਸੀ ਤੇ ਬਹੁਤ ਵੱਡਾ ਸ਼ਾਇਰ। ਉਸਦੀ ਕਿਤਾਬ ***ਪੰਛੀਆਂ ਦੀ ਮਜਲਿਸ*** (ਕਾਨਫਰੰਸ ਆਫ ਦ ਬਰਡਜ਼) ਵਿਸ਼ਵ ਦੇ ਸ਼ਾਹਕਾਰਾਂ ਵਿਚੋ ਇਕ ਹੈ, ਜਿਸ ਬਾਰੇ ਕਦੀ ਫਿਰ ਲਿਖਾਂਗਾ।

ਪਿਤਾ ਪੁੱਤਰ, ਅੱਤਾਰ ਨੂੰ ਮਿਲਣ ਆ ਰਹੇ ਸਨ ਤਾਂ ਪਿਤਾ ਅੱਗੇ ਅੱਗੇ ਚੱਲ ਰਿਹਾ ਸੀ, ਪੁੱਤਰ ਰੂਮੀ ਪਿਛੇ ਪਿਛੇ। ਅੱਤਾਰ ਦੇ ਇਰਦ-ਗਿਰਦ ਉਨ੍ਹਾਂ ਦੇ ਮੁਰੀਦ ਬੈਠੇ ਸਨ। ਅੱਤਾਰ ਦੀ ਨਿਗਾਹ ਆਪਣੇ ਵਲ ਆਉਂਦੇ ਪਿਉ ਪੁੱਤਰ ਤੇ ਪਈ ਤਾਂ ਮੁਰੀਦਾਂ ਨੂੰ ਕਿਹਾ – ਅਹੁ ਦੇਖੋ ਚਮਤਕਾਰ, ਦਰਿਆ ਦੇ ਪਿਛੇ ਪਿਛੇ ਸਮੁੰਦਰ ਤੁਰਿਆ ਆ ਰਿਹਾ ਹੈ, ਕੁਦਰਤ ਦਾ ਕਰਿਸ਼ਮਾ ਦੇਖੋ।

ਅੱਤਾਰ ਨੇ ਦੋਵਾਂ ਦਾ ਭਰਪੂਰ ਸੁਆਗਤ ਕੀਤਾ। ਅਸੀਸਾਂ ਦਿੰਦਿਆਂ ਬਾਲਕ ਰੂਮੀ ਨੂੰ ਆਪਣੀ ਕਿਤਾਬ ਅਸਰਾਰਨਾਮਾ ਦਿੱਤੀ। ਇਸ ਮੁਲਾਕਾਤ ਦਾ ਰੂਮੀ ਦੀ ਜਿੰਦਗੀ ਉਪਰ ਉਹ ਅਸਰ ਪਿਆ ਕਿ ਸਦਾ ਲਈ ਥਿਰ ਹੋ ਗਿਆ। ਰੂਮੀ ਦੀ ਸ਼ਾਇਰੀ ਉਪਰ ਅਸਰਾਰਨਾਮਾ ਦਾ ਪ੍ਰਭਾਵ ਸਾਫ ਦਿਸਦਾ ਹੈ। ਦੂਜਾ ਪ੍ਰਭਾਵ ਉਸਨੇ ਹਕੀਮ ਸਨਾਈ ਦਾ ਕਬੂਲਿਆ। ਆਪਣੀ ਮਸਨਵੀ ਵਿਚ ਰੂਮੀ ਦੋਹਾਂ ਦੇ ਹਵਾਲੇ ਦੇ ਕੇ ਉਨ੍ਹਾਂ ਦੀਆਂ ਟੂਕਾਂ ਵਰਤਦਾ ਹੈ ਤੇ ਉਨ੍ਹਾਂ ਬਾਰੇ ਲਿਖਦਾ ਹੈ –

ਅੱਤਾਰ ਰੂਹ ਬੂਦੋ ਸਨਾਈ ਦੋ ਚਸ਼ਮੇ ਊ।

ਮਾ ਅਜ਼ ਪਏ ਸਨਾਈ ਓ ਅੱਤਾਰ ਆਮਦੇਮ।

(ਅੱਤਾਰ ਰੂਹ ਹੈ, ਸਨਾਈ ਉਸ ਦੀਆਂ ਦੋ ਅੱਖਾਂ ਹਨ,

ਇਸ ਤੋ ਬਾਦ ਜੋ ਬਾਕੀ ਬਚਦਾ ਹੈ, ਉਹ ਸਮਝ ਲਵੋ ਮੈ ਹਾਂ।)

ਰੂਮੀ ਨੇ ਸੰਗੀਤ ਵਿਦਿਆ ਹਾਸਲ ਕੀਤੀ। ਜਿਹੜੇ ਦੋ ਸਾਜ਼ਾਂ ਵਿਚ ਉਸਨੇ ਨਿਪੁੰਨਤਾ ਹਾਸਲ ਕੀਤੀ ਉਹ ਸਨ ਬੰਸਰੀ ਅਤੇ ਰਬਾਬ। ਇਨ੍ਹਾਂ ਦਾ ਵਾਦਨ ਵੀ ਕਰਦੇ ਤੇ ਮਾਹਿਰਾਂ ਪਾਸੋ ਸੁਣਦੇ ਵੀ ਰਹਿੰਦੇ। ਕਿਹਾ ਕਰਦੇ, ਜਿਹੜੇ ਇਹ ਸਮਝਦੇ ਹਨ ਕਿ ਬੰਸਰੀ ਵਿਚੋ ਹਵਾ ਬਾਹਰ ਨਿਕਲਦੀ ਸੰਗੀਤ ਉਪਜਾਉਦੀ ਹੈ, ਅਨਜਾਣ ਹਨ। ਇਸ ਵਿਚੋ ਰੂਹ ਦੀ ਲਾਟ ਨਿਕਲਦੀ ਹੈ ਤਾਂ ਸੁਰ ਬਣਦਾ ਹੈ। ਬੰਸਰੀ ਵਿਚੋ ਜੇ ਅੱਗ ਨਹੀ ਨਿਕਲਦੀ ਫਿਰ ਉਹ ਬੰਸਰੀ ਨਹੀ, ਜਿਸ ਚੀਜ਼ ਵਿਚ ਅੱਗ ਨਹੀ ਹੁੰਦੀ ਉਹ ਜਿਉਦੀ ਨਹੀ ਹੁੰਦੀ। ਇਸ ਰਾਜ਼ ਨੂੰ ਉਹੀ ਸਮਝੇਗਾ ਜਿਹੜਾ ਦੇਖਣ ਨੂੰ ਹੋਸ਼ ਵਿਚ ਲਗੇ ਪਰ ਬੇਹੋਸ਼ ਹੋਏ।

29 ਅਕਤੂਬਰ 1244 ਦੇ ਦਿਨ ਅਸਾਧਾਰਨ ਘਟਨਾ ਘਟੀ। ਉਸ ਦਿਨ ਦੁਨੀਆਂ ਦੇ ਬਹੁਤ ਵਡੇ ਦਰਵੇਸ ਸ਼ੱਮਸ ਤਬਰੇਜ਼ ਨੇ ਕੋਨੀਆਂ ਵਿਚ ਕਦਮ ਰੱਖਿਆ। ਪੂਰਾ ਨਾਮ ਸੀ - ਸ਼ੱਮਸੁੱਦੀਨ ਮੁਹੰਮਦ ਇਬਨੇ ਅਲੀ ਇਬਨ ਮਲਿਕ ਦਾਦ ਤਬਰੇਜ਼ੀ। ਇਸ ਦੇ ਆਉਣ ਨਾਲ ਸ਼ਹਿਰ ਵਿਚ ਹਲਚਲ ਸ਼ੁਰੂ ਹੋ ਗਈ।

ਸ਼ੱਮਸ ਤਬਰੇਜ਼ ਦੀ ਰੂਮੀ ਨਾਲ ਮੁਲਾਕਾਤ ਦੀਆਂ ਅਨੇਕ ਰੋਚਕ ਸਾਖੀਆਂ ਹਨ। ਸਾਰੀਆਂ ਸਾਖੀਆਂ ਦਾ ਅਰਥ ਇਕੋ ਨਿਕਲਦਾ ਹੈ ਕਿ ਇਨ੍ਹਾਂ ਦੋ ਦਰਿਆਵਾਂ ਦੀ ਹੋਣੀ ਇਹੋ ਸੀ ਕਿ ਇਕ ਦੂਜੇ ਨੂੰ ਮਿਲਕੇ ਸੰਪੂਰਨ ਹੋਣ। ਕਿਹਾ ਜਾਂਦਾ ਹੈ ਕਿ ਆਜ਼ਰਬਾਈਜਾਨ ਦੇ ਸ਼ਹਿਰ ਤਬਰੇਜ਼ ਵਿਚ ਸ਼ੱਮਸ ਨੂੰ ਉਸਦੇ ਮੁਰਸ਼ਦ ਕਮਾਲੁੱਦੀਨ ਜੁਨੈਦੀ ਨੇ ਇਹ ਕਹਿਕੇ ਭੇਜਿਆ - ਕੂਨੀਆਂ ਜਾਓ। ਇਕ ਦਿਲ ਜਲਿਆ ਫਕੀਰ ਹੈ ਉਥੇ। ਉਸ ਨੂੰ ਮਿਲੋ। ਦੂਜੀ ਸਾਖੀ ਇਹ ਹੈ ਕਿ ਤਬਰੇਜ਼ ਨੇ ਰੱਬ ਅਗੇ ਅਰਦਾਸ ਕੀਤੀ - ਪਿਤਾ, ਕਿਸੇ ਅਜਿਹੇ ਸ਼ਖ਼ਸ ਨੂੰ ਮਿਲਾ ਜਿਹੜਾ ਮੇਰੀ ਤਾਬ ਝੱਲ ਸਕੇ। ਆਵਾਜ਼ ਆਈ - ਰੂਮ ਦੇ ਸ਼ਹਿਰ ਕੋਨੀਆਂ ਜਾਹ। ਮਨਪਸੰਦ ਬੰਦਾ ਮਿਲੇਗਾ। ਇਹ ਸਾਖੀਆਂ ਇਸ ਗੱਲ ਵੱਲ ਇਸ਼ਾਰੇ ਹਨ ਕਿ ਕਿਤਾਬੀ ਗਿਆਨ ਤੋਂ ਪਾਰ ਨਿਕਲ ਕੇ ਰੂਹਾਨੀ ਸੰਸਾਰ ਪ੍ਰਾਪਤ ਹੁੰਦਾ ਹੈ।

ਤਬਰੇਜ਼, ਰੂਮੀ ਦੀ ਦਰਗਾਹ ਤੇ ਪੁੱਜਾ। ਜਦੋਂ ਮੁਲਾਕਾਤ ਹੋਈ, ਰੂਮੀ ਵਿਦਿਆਰਥੀਆਂ ਨੂੰ ਪੜ੍ਹਾ ਰਹੇ ਸਨ। ਰੂਮੀ ਦੇ ਸਾਹਮਣੇ ਕਿਤਾਬਾਂ ਪਈਆਂ ਸਨ ਤੇ ਨੇੜੇ ਪਾਣੀ ਦਾ ਚੁਬੱਚਾ ਸੀ। ਤਬਰੇਜ਼ ਨੇ ਪੁੱਛਿਆ- ਇਹ ਕਿਤਾਬਾਂ ਕਿਸ ਚੀਜ਼ ਬਾਬਤ ਹਨ? ਰੂਮੀ ਨੇ ਕਿਹਾ - ਇਸਮੁਲਕਲਾਮ, ਪਰ ਤੈ ਕੀ ਲੈਣੈ ਇਸ ਗੱਲ ਤੋ? ਸ਼ੱਮਸ ਨੇ ਕਿਤਾਬਾਂ ਚੁੱਕੀਆਂ ਤੇ ਚੁਬੱਚੇ ਵਿਚ ਸੁੱਟ ਦਿੱਤੀਆਂ। ਕ੍ਰੋਧਵਾਨ ਹੋਕੇ ਰੂਮੀ ਨੇ ਪੁਛਿਆ - ਇਹ ਕੀ ਕੀਤਾ ? ਸ਼ੱਮਸ ਨੇ ਕਿਹਾ - ਇਹ ਹੈ ਉਹ, ਜੋ ਤੂੰ ਨਹੀਂ ਜਾਣਦਾ। ਕਿਤਾਬਾਂ ਸੁੱਕੀਆਂ ਕੱਢ ਲਈਆਂ।ਸੁੱਕੀਆਂ ਕਿਤਾਬਾਂ ਦੇਖਕੇ ਰੂਮੀ ਨੇ ਪੁਛਿਆ - ਇਹ ਕਿਵੇਂ ਹੋਇਆ ? ਸ਼ੱਮਸ ਨੇ ਕਿਹਾ - ਤੂੰ ਨਹੀਂ ਜਾਣਦਾ। ਇਹੋ ਕੁਝ ਦੱਸਣ ਆਇਆ ਹਾਂ।ਏਨੀ ਜਲਦੀ ਫਿਕਰਮੰਦ ਨਹੀ ਹੋਈਦਾ। ਇਸ ਘਟਨਾ ਸਮੇ ਰੂਮੀ ਨੇ ਤਬਰੇਜ਼ ਨੂੰ ਆਪਣਾ ਮੁਰਸ਼ਦ ਮੰਨਿਆ। ਇਹ ਸਾਖੀ ਕੇਵਲ ਇਸ ਗੱਲ ਦਾ ਸੰਕੇਤ ਹੈ ਕਿ ਰੂਮੀ ਨੇ ਤਬਰੇਜ਼ ਦੀ ਤਾਕਤ ਨੂੰ ਸਵੀਕਾਰ ਕਰ ਲਿਆ। ਇਸ ਮੁਲਾਕਾਤ ਵਕਤ ਤਬਰੇਜ਼ ਦੀ ਉਮਰ ਸੱਠ ਸਾਲ ਸੀ, ਰੂਮੀ ਸੈਂਤੀ ਸਾਲ ਦਾ ਸੀ। ਫਾਰਸੀ ਜਗਤ ਉਸਨੂੰ ਸ਼ੱਮਸ ਤਬਰੇਜ਼ ਕਰਕੇ ਜਾਣਦਾ ਹੈ। ਤਬਰੇਜ਼ੀ ਈਰਾਨ ਦਾ ਸ਼ਹਿਰ ਹੈ।। ਪੱਛਮ ਦੇ ਲੇਖਕਾਂ ਨੇ ਅਗਿਆਨਤਾ ਕਾਰਨ ਉਸਨੂੰ ਅਨਪੜ੍ਹ ਫਕੀਰ ਲਿਖਿਆ। ਉਸ ਦੀ ਇਸਲਾਮੀ ਵਿਦਿਆ, ਅਰਬੀ ਫਾਰਸੀ ਦੀ ਸ਼ਾਇਰੀ ਨਾਲ ਵਾਕਫੀਅਤ ਅਤੇ ਉਚੀਆਂ ਰੂਹਾਨੀ ਮੰਜ਼ਲਾ ਦੰਗ ਕਰਨ ਵਾਲੀਆਂ ਸਨ। ਉਸਦੇ ਸਮਕਾਲੀਆਂ ਨੇ ਮਿਹਨਤ ਨਾਲ *ਸ਼ੱਮਸ ਦੇ ਸੰਵਾਦ* ਕਿਤਾਬ ਤਿਆਰ ਕੀਤੀ। ਇਸ ਕਿਤਾਬ ਦੀ ਤਿਆਰੀ ਵਿਚ ਰੂਮੀ ਦਾ ਬੇਟਾ ਸੁਲਤਾਨ ਵਲਦ ਵੀ ਸ਼ਾਮਲ ਹੈ।

ਰੂਮੀ ਅਤੇ ਤਬਰੇਜ਼ ਹਰ ਸਮੇ ਇਕ ਦੂਜੇ ਦੇ ਅੰਗ ਸੰਗ ਰਹਿੰਦੇ ਹੋਏ ਧਰਮ ਦੇ ਰਹੱਸਾਂ ਬਾਬਤ ਗੱਲਾਂ ਕਰਦੇ ਰਹਿੰਦੇ। ਰੂਮੀ ਨਾ ਲੋਕਾਂ ਨੂੰ ਮਿਲਦੇ ਨਾ ਮੁਰੀਦਾਂ ਨੂੰ, ਇਸ ਗੱਲ ਦਾ ਇਤਰਾਜ਼ ਹੋਣਾ ਸੁਭਾਵਕ ਹੀ ਸੀ। ਮੁਰੀਦਾਂ ਨੇ ਹਾਲਾਤ ਹੌਲੀ ਹੌਲੀ ਇਸ ਹੱਦ ਤੱਕ ਤਬਰੇਜ਼ ਦੇ ਵਿਰੁੱਧ ਕਰ ਦਿਤੇ ਕਿ 20 ਫਰਵਰੀ 1246 ਨੂੰ ਉਹ ਇਥੋ ਚਲਾ ਗਿਆ। ਰੂਮੀ ਇਕ ਦਮ ਉਦਾਸੀ ਦੇ ਆਲਮ ਵਿਚ ਉਤਰ ਗਿਆ। ਉਸ ਨੇ ਉਨ੍ਹਾਂ ਲੋਕਾਂ ਨਾਲ ਵੀ ਗੱਲ ਕਰਨੀ ਬੰਦ ਕਰ ਦਿੱਤੀ ਜਿਨ੍ਹਾਂ ਦਾ ਕੋਈ ਕਸੂਰ ਨਹੀ ਸੀ। ਕਈ ਮਹੀਨਿਆਂ ਬਾਦ ਦਮਿਸ਼ਕ (ਸੀਰੀਆ) ਤੋ ਲਿਖਿਆ ਤਬਰੇਜ਼ ਦਾ ਖਤ ਆਇਆ ਤਾਂ ਰੂਮੀ ਖਿੜ ਗਿਆ। ਇਸ ਇਕ ਖਤ ਦੇ ਜਵਾਬ ਵਿਚ ਤਿੰਨ ਚਿੱਠੀਆਂ ਲਿਖੀਆਂ।

ਸ਼ਾਗਿਰਦਾਂ ਨੂੰ ਅਹਿਸਾਸ ਹੋ ਗਿਆ ਕਿ ਤਬਰੇਜ਼ ਨਹੀ ਤਾਂ ਰੂਮੀ ਵਾਸਤੇ ਹੋਰ ਕੋਈ ਵੀ ਨਹੀ। ਉਹ ਕਿਸੇ ਨਾਲ ਗੱਲ ਨਹੀ ਕਰਦੇ ਸਨ, ਬੰਦਗੀ ਵਿਚ ਲੀਨ ਰਹਿੰਦੇ। ਕੁਝ ਮੁਰੀਦ ਸੀਰੀਆ ਗਏ, ਰੂਮੀ ਦੀ ਹਾਲਤ ਬਾਬਤ ਦੱਸਿਆ ਤੇ ਤਬਰੇਜ਼ ਨੂੰ ਵਾਪਸ ਮਨਾ ਕੇ ਲੈ ਆਏ। ਰੂਮੀ ਕੋਲ ਆ ਕੇ ਉਸਨੇ *ਮਕਾਲਾਤ* (ਲੇਖ ਸੰਗ੍ਰਹਿ) ਕਿਤਾਬ ਲਿਖੀ। ਇਸ ਕਿਤਾਬ ਵਿਚ ਉਸਨੇ ਲਿਖਿਆ ਹੈ, ਮੌਲਾਨਾ ਰੂਮ ਕੋਲ ਮੈ ਆ ਤਾਂ ਗਿਆ ਪਰ ਇਸ ਸ਼ਰਤ ਨਾਲ ਕਿ ਮੈ ਉਸਦਾ ਉਸਤਾਦ ਨਹੀ ਹਾਂ। ਖੁਦਾ ਨੇ ਹੁਣ ਤੱਕ ਦੁਨੀਆਂ ਵਿਚ ਅਜਿਹਾ ਆਦਮੀ ਪੈਦਾ ਨਹੀ ਕੀਤਾ ਜੋ ਮੌਲਾਨਾ ਦਾ ਉਸਤਾਦ ਅਖਵਾਏ। ਮੇਰਾ ਸੁਭਾਅ ਹੈ ਕਿ ਮੈ ਕਿਸੇ ਦਾ ਸ਼ਾਗਿਰਦ ਨਹੀ ਬਣ ਸਕਦਾ। ਹੁਣ ਮੈ ਮੌਲਾਨਾ ਦਾ ਦੋਸਤ ਹੋ ਕੇ ਆਇਆ ਹਾਂ ਤੇ ਚੰਗੀ ਤਰ੍ਹਾ ਜਾਣਦਾ ਹਾਂ ਕਿ ਮੌਲਾਨਾ ਖੁਦਾ ਦਾ ਦੋਸਤ ਹੈ, ਮੇਰਾ ਨਹੀ।

ਮੌਲਾਨਾ ਰੂਮ ਨੇ ਇਸ ਸਮੇ ਗਜ਼ਲਾਂ ਅਤੇ ਰੁਬਾਈਆਂ ਦਾ ਦੀਵਾਨ ਰਚਿਆ ਜਿਸਦਾ ਨਾਮ ਰੱਖਿਆ- *ਦੀਵਾਨਿ ਸ਼ੱਮਸ ਤਬਰੇਜ਼।* ਇਹ ਇਕ ਪ੍ਰਕਾਰ ਆਪਣੇ ਮਿੱਤਰ ਨੂੰ ਸਮਰਪਣ ਸੀ। ਜੀਵਨ ਦੇ ਆਖਰੀ 12 ਸਾਲ ਉਸਨੇ ਮਸਨਵੀ ਲਿਖਣ ਵਿਚ ਲਾਏ। ਇਹ ਗ੍ਰੰਥ 6 ਜਿਲਦਾਂ ਵਿਚ ਹੈ ਤੇ 26,800 ਦੋ-ਪਦੇ ਛੰਦ ਹਨ। ਇਹ ਗ੍ਰੰਥ ਉਸਦਾ ਸ਼ਾਹਕਾਰ ਹੈ।ਦੁਨੀਆਂ ਦੀਆਂ ਸਭ ਚੰਗੀਆਂ ਬੋਲੀਆਂ ਵਿਚ ਇਸਦਾ ਅਨੁਵਾਦ ਹੋ ਚੁੱਕਾ ਹੈ। ਅੰਗਰੇਜ਼ੀ ਜ਼ਬਾਨ ਵਿਚ ਉਹ ਫਾਰਸੀ ਨਾਲੋ ਵਧੀਕ ਗਿਣਤੀ ਵਿਚ ਪੜ੍ਹਿਆ ਗਿਆ।

ਉਸਦੀ ਸ਼ਾਇਰੀ ਫਨ਼ਾ ਅਤੇ ਬਕ਼ਾ ਦੋ ਮੰਜਿਲਾਂ ਦੇ ਵਿਚਕਾਰ ਆਪਣਾ ਪਿੜ ਬੰਨ੍ਹਦੀ ਹੈ। ਫਨਾ ਹੈ ਆਪਣੇ ਆਪ ਨੂੰ ਖ਼ਤਮ ਕਰਨਾ, ਬਕਾ ਅੱਲਾਹ ਵਿਚ ਅਭੇਦ ਹੋਣਾ ਹੈ। ਫਨਾ ਪਹਿਲੀ ਪੌੜੀ ਹੈ ਅਤੇ ਬਕਾ ਆਖਰੀ।ਉਸ ਤੋ ਬਾਦ ਹੋਏ ਸਾਰੇ ਸ਼ਾਇਰਾਂ ਅਤੇ ਫਕੀਰਾਂ ਨੇ ਉਸਦੀ ਤਾਕਤ ਦਾ ਲੋਹਾ ਮੰਨਿਆ। ਪੇਸ਼ ਹਨ ਉਸਦੀਆਂ ਨਜ਼ਮਾਂ ਵਿਚੋ ਕੁਝ ਅਨੁਵਾਦਿਤ ਹਿੱਸੇ :

***ਸ਼ੇਰ***

ਅਸੀ ਸ਼ੇਰ ਹਾਂ ਸਭ ਦੇ ਸਭ  
ਪਰਦਿਆਂ ਉਪਰ ਲਹਿਰਾਉਦੇ ਹੋਏ ਸ਼ੇਰ  
ਵਧ ਰਹੇ ਨੇ ਜੋ ਅੱਗੇ  
ਹਵਾ ਦੇ ਜ਼ੋਰ ਨਾਲ।  
ਇਹ ਤਾਂ ਦਿਸਦਾ ਹੈ  
ਕਿ ਵਧ ਰਹੇ ਹਾਂ ਅੱਗੇ  
ਪਰ ਹਵਾ ਹੈ, ਜੋ ਦਿਸਦੀ ਨਹੀ।

...

*ਅਸਲ ਦੀ ਤਲਾਸ਼*

ਕਿਥੇ ਮਿਲੇਗਾ ਤੈਨੂੰ

ਬਾਗ਼ ਇਸ ਤਰ੍ਹਾਂ ਦਾ

ਇਕ ਗੁਲਾਬ ਦੇ ਬਦਲੇ

ਜਿਥੇ ਮਿਲ ਜਾਣ ਹਜ਼ਾਰ ਬਗੀਚੇ ਗੁਲਾਬਾਂ ਦੇ।

ਕਿੱਥੇ ਮਿਲਣਗੇ ਤੈਨੂੰ

ਅਸਮਾਨ ਤੱਕ ਮਹਿਕਦੇ ਜੰਗਲ

ਸਿਰਫ ਇਕ ਬੀਜ ਬਦਲੇ?

ਕਿਥੇ ਮਿਲਣਗੀਆਂ ਬਰਕਤਾਂ ਭਰੀਆਂ ਹਵਾਵਾਂ

ਤੇਰੇ ਇਕ ਮਿੱਠੇ ਸਾਹ ਬਦਲੇ,

ਇਹ ਨਦੀਆਂ ਦਾ ਪਾਣੀ

ਡਿੱਗਿਆ ਜੋ ਸਮੁੰਦਰ ਵਿਚ ਆਖਰ

ਤੂੰ ਸੋਚ ਤਾਂ ਸਹੀ, ਇਹ ਗਿਆ ਸੀ ਕਿਥੋ,

ਵਾਪਸ ਆਇਆ ਹੈ ਕਿਉਂ?

ਤੂੰ ਸਮੁੰਦਰ ਹੈ ਮਾਇਨਿਆਂ ਦਾ

ਤੇਰੇ ਕੋਲ ਹੈ ਉਹ ਕਿਤਾਬ

ਜਿਸ ਵਿਚ ਨੇ ਜਹਾਨ ਦੇ ਹਰ ਲਫ਼ਜ਼ ਦੇ ਮਾਇਨੇ

ਅਤੇ ਮਾਇਨਿਆਂ ਦੇ ਅੱਗੋ ਹੋਰ ਮਾਇਨੇ।

*ਖਾਮੋਸ਼*

ਮੂੰਹ ਨਾ ਖੋਲ੍ਹ ਆਪਣਾ ਬਾਰ ਬਾਰ

ਸਿੱਪੀ ਵਾਂਗ ਰਹਿ ਪੂਰਨ ਖਾਮੋਸ਼।

ਇਹ ਸਮਝ ਕਿ ਜ਼ਬਾਨ ਤੇਰੀ

ਦੁਸ਼ਮਣ ਹੈ ਤੇਰੀ ਰੂਹ ਦੀ।

...

ਇਹ ਸਮਝ ਕੇ ਕਿ ਇਸ ਵਿਚ ਕੁਝ ਨਹੀ
ਕਿਸੇ ਵਸਤੂ ਨੂੰ ਨਜ਼ਰੰਦਾਜ਼ ਨਾ ਕਰ।
ਕਿ ਇਸ ਵਿਚ ਉਹ ਤਮਾਮ ਗੁੰਜਾਇਸ਼ਾਂ ਮੌਜੂਦ
ਜਿਨ੍ਹਾਂ ਦੀ ਹੈ ਲੋੜ ਤੇਰੇ ਹੁਨਰ ਨੂੰ।

...

ਫਨਾਹ ਹੋਕੇ ਮੈ ਜ਼ਮੀਨ ਵਿਚ ਮਿਲਿਆ
ਤਾਂ ਘਾਹ ਬਣ ਕੇ ਉੱਗਿਆ।
ਦੂਰ ਦੂਰ ਤੱਕ ਫੈਲਿਆ,
ਚਰਾਂਦਾਂ ਵਿਚੋ ਘਾਹ ਮੁੱਕਿਆ
ਤਾਂ ਮੈ ਜਾਨਵਰ ਬਣ ਕੇ ਖਲੋਇਆ।
ਜਾਨਵਰ ਦੀ ਖੱਲ ਵਿਚੋ ਮਰ ਕੇ
ਮੈ ਵਾਪਸ ਆਇਆ ਇਨਸਾਨ ਬਣਕੇ।
ਦੱਸੋ ਦੱਸੋ ਮੈਨੂੰ ਕਿਸ ਮੌਤ ਕਾਰਨ
ਮੇਰੇ ਵਿਚ ਕਿਥੇ ਕਿਥੇ  ਕਮੀ ਆਈ?
ਹੁਣ ਜਦ ਕਿ ਮਰਿਆ ਮੈ ਬਤੌਰ ਇਨਸਾਨ
ਤਾਂ ਪ੍ਰਾਪਤ ਹੋਣਗੇ ਖੰਭ,
ਉਡਾਂਗਾ ਅਸਮਾਨ ਵਿਚ
ਫਰਿਸ਼ਤਿਆਂ ਦੇ ਸੰਗ ਸਾਥ।

ਯਾਦ ਰੱਖ, ਹਰ ਸ਼ੈ ਖਤਮ ਹੋਏਗੀ
ਇਕ ਉਸਦੀ ਸੂਰਤ ਨੂੰ ਛੱਡਕੇ।
ਮੈ ਬਣਾਂਗਾ ਹਿੱਸਾ ਉਸ ਜਹਾਨ ਦਾ
ਜਿਸਦੀਆਂ ਹੱਦਾਂ ਪਾਰ ਹਨ
ਤੇਰੇ ਸਾਰੇ ਅੰਦਾਜ਼ਿਆਂ ਦੀਆਂ ਹੱਦਾਂ ਤੋ।

...

***ਕਾਲੀ ਖੌਫਨਾਕ ਰਾਤ***

ਨਿੱਕਾ ਜੁਗਨੂੰ ਟਿਮਟਿਮਾਉਂਦਾ ਨਿਕਲਿਆ।

ਦੇਖਦਿਆਂ ਰਾਤ ਨੇ ਲਲਕਾਰਾ ਮਾਰਿਆ-

-ਕੌਣ ਮੇਰੇ ਖਿਲਾਫ਼ ਸਾਜਸ਼ ਰਚ ਰਿਹੈ?

ਨਿੱਕਾ ਜੁਗਨੂੰ ਡਰ ਕੇ ਪੱਤੇ ਉਹਲੇ ਲੁਕ ਗਿਆ।

ਦੇਰ ਤੱਕ ਸਾਹ ਰੋਕੀ ਬੈਠਾ ਰਿਹਾ,

ਡਰਦਿਆਂ ਉਸਨੇ ਠੰਢਾ ਹਉਕਾ ਲਿਆ

ਤਾਂ ਪੂਰਬ ਵਿਚੋ ਸੂਰਜ ਉਗਿਆ।

ਨਾ ਰਾਤ ਰਹੀ, ਨਾ ਰਾਤ ਦੇ ਕਦਮਾ ਦੇ ਨਿਸ਼ਾਨ।

ਰੂਮੀ ਉਪਰ ਲਿਖੀਆਂ ਗਈਆਂ ਕਿਤਾਬਾਂ ਦੀ ਘਾਟ ਨਹੀਂ, ਉਸਦੀ *ਮਸਨਵੀ* ਦੁਨੀਆਂ ਦੀ ਲਗਭਗ ਹਰੇਕ ਜ਼ਬਾਨ ਵਿਚ ਅਨੁਵਾਦ ਹੋਈ ਹੈ। ਰੂਮੀ ਦੇ ਹੁਨਰ ਤੋਂ ਏਸ਼ੀਆ ਵਾਕਫ਼ ਸੀ ਪਰ ਪੱਛਮ ਨੂੰ ਉਸਦਾ ਦੇਰ ਬਾਦ ਪਤਾ ਲੱਗਾ। ਰੂਮੀ ਦਾ ਅੰਦਾਜ਼ ਦੇਖੋ -

ਮੈਂ ਈਸਾਈਆਂ ਦੀ ਧਰਤੀ ਉਪਰ ਕਰੱਾਸ ਦੇਖੇ

ਮੇਰਾ ਮਹਿਬੂਬ ਕਰੱਾਸ ਵਿਚ ਨਾਂ ਲੱਭਾ

ਮੈਂ ਮੰਦਰਾਂ ਵਿਚਲੇ ਬੁੱਤ ਦੇਖੇ,

ਉਹ ਕਿਸੇ ਬੁੱਤ ਵਿਚ ਨਹੀਂ ਸੀ।

ਮੈਂ ਕਾਅਬੇ ਗਿਆ, ਮੈਨੂੰ ਉਥੇ ਵੀ ਨਾ ਮਿਲਿਆ,

ਮੈਂ ਅਪਣੇ ਦਿਲ ਵਿਚ ਝਾਤ ਮਾਰੀ

ਇਹ ਉਥੇ ਦਿੱਸਿਆ।

ਉਸਦੀ ਨਜ਼ਮ ***ਵਾਪਸੀ*** ਦੇ ਬੋਲ :

ਵਾਪਸ ਆਓ ਮਿਤਰੋ,

ਵਾਪਸ ਘਰਾਂ ਵੱਲ ਪਰਤੋਂ।

ਨਾਸਤਿਕ ਹੋ ਕਿ ਪਾਰਸੀ,

ਅਗਨੀ ਪੂਜ ਹੋ ਕਿ ਪੱਥਰ ਪੂਜ,

ਵਾਪਸ ਆਓ।

ਸਾਡੀਆਂ ਸੂਫੀ ਖਾਨਗਾਹਾਂ ਵਿਚੋਂ ਕੋਈ ਨਿਰਾਸ ਨਹੀਂ ਮੁੜਿਆ,

ਜੇ ਤੁਸੀਂ ਇਥੇ ਹਜ਼ਾਰ ਵਾਰ ਆਏ,

ਹਜ਼ਾਰ ਵਾਰ ਵਾਅਦਾ ਕਰਕੇ ਮੁੱਕਰੇ,

ਤਾਂ ਕੀ? ਫ਼ਿਰ ਆ ਜਾਓ।

ਇਸ ਘਰ ਵਿਚ ਸਵਾਲ ਨਹੀਂ ਪੁਛੇ ਜਾਂਦੇ,

ਇਸ ਘਰ ਦੇ ਦਰਵਾਜੇ ਬੰਦ ਨਹੀਂ ਹੁੰਦੇ।

ਇਕ ਹੋਰ ਥਾਂ ਤੇ ਲਿਖਿਆ - ਹਿੰਦੁਸਤਾਨੀ ਸੁਹਣੇ ਬੋਲਾਂ ਨਾਲ ਮਹਿਬੂਬ ਨੂੰ ਪਿਆਰ ਕਰਦੇ ਹਨ। ਰੱਬ ਦੇ ਗੀਤ ਗਾਉਂਦੇ ਉਨ੍ਹਾਂ ਦੇ ਚਿਹਰੇ ਲਿਸ਼ਕਣ ਲਗਦੇ ਹਨ। ਮੈਨੂੰ ਉਨ੍ਹਾਂ ਦੀ ਬੰਦਗੀ ਉਪਰ ਸ਼ੱਕ ਨਹੀਂ। ਮੈਂ ਤਾਂ ਆਪਣੇ ਬਾਰੇ ਦੱਸਣਾ ਹੈ ਕਿ ਸੁਹਣੇ ਬੋਲਾਂ ਰਾਹੀਂ ਮੈਂ ਰੱਬ ਤਕ ਨਹੀਂ ਪੁੱਜਿਆ। ਮੈਂ ਖਾਮੋਸ਼ ਹੋ ਗਿਆ ਤਾਂ ਉਹ ਮਿਲ ਗਿਆ। ਰੂਮੀ ਅਪਣੇ ਮੱਤ ਨੂੰ ''ਪਿਆਰ ਦਾ ਰਸਤਾ'' ਦਸਦਾ ਹੈ। ਇਹ ਇਸਲਾਮ ਤੋਂ ਵੱਖਰਾ ਕੋਈ ਫਿਰਕਾ ਨਹੀਂ, ਰੂਮੀ ਦਾ ਸੰਕੇਤ ਹੈ ਕਿ ਮੈਂ ਪੱਕਾ ਮੁਸਲਮਾਨ ਹੋ ਕੇ ਇਸ ਰਸਤੇ ਤੇ ਤੁਰ ਰਿਹਾ ਹਾਂ ਤਾਂ ਤੁਸੀਂ ਵੀ ਅਪਣੇ ਅਪਣੇ ਧਰਮ ਵਿਚ ਚਲਦੇ ਹੋਏ ਮੰਜਲ ਪ੍ਰਾਪਤ ਕਰ ਸਕਦੇ ਹੋ। ਉਹ ਆਖਦਾ ਹੈ - ਸੁਰਗ ਕੀ ਹੈ ? ਕੀ ਪੌੜੀ ਲਾਕੇ ਅਸਮਾਨ ਤੇ ਚੜ੍ਹਨ ਦਾ ਨਾਮ ਸੁਰਗ ਹੈ? ਦੋਸਤੋ ਆਪਣੇ ਆਪ ਨੂੰ ਗੁਆ ਦੇਣਾ, ਆਪੇ ਨੂੰ ਭੁੱਲ ਜਾਣ ਦਾ ਨਾਮ ਸੁਰਗ ਹੈ ਤੇ ਇਹ ਇਥੇ ਹੀ ਹੈ ਕਿਤੇ ਹੋਰ ਨਹੀਂ।

ਯੂਨਾਨੀ ਮਿਸਤਰੀ ਰੂਮੀ ਦੇ ਘਰ ਦੀ ਚਿਣਾਈ ਕਰ ਰਿਹਾ ਸੀ। ਇਕ ਮਜ਼ਦੂਰ ਨੇ ਮਿਸਤਰੀ ਨੂੰ ਕਿਹਾ - ਤੂੰ ਸਭ ਤੋਂ ਵਧੀਆ ਧਰਮ, ਇਸਲਾਮ ਕਿਉਂ ਨਹੀਂ ਧਾਰਨ ਕਰਦਾ? ਮਿਸਤਰੀ ਨੇ ਕਿਹਾ - ਪੰਜਾਹ ਸਾਲਾਂ ਤੋਂ ਮੈਂ ਈਸਾਈ ਹਾਂ ਤੇ ਮੈਨੂੰ ਯੱਸੂ ਪਿਆਰਾ ਲਗਦਾ ਹੈ ਇਸ ਕਰਕੇ ਇਸਲਾਮ ਬਾਬਤ ਕਦੀ ਸੋਚਿਆ ਨਹੀਂ। ਮੁਹੰਮਦ ਨੂੰ ਪਿਆਰ ਕੀਤਾ ਜਾਂ ਯੱਸੂ ਨੂੰ, ਇਸ ਵਿਚ ਕੀ ਫਰਕ ? ਰੂਮੀ ਨੇ ਮਿਸਤਰੀ ਨੂੰ ਸ਼ਾਬਾਸ਼ ਦਿਤੀ, ਕਿਹਾ- ਪਿਆਰ ਦਾ ਨਾਮ ਧਰਮ ਹੈ।।

ਇਕ ਰਾਤ ਰੂਮੀ ਅਪਣੇ ਦੁਆਲੇ ਬੈਠੀ ਸੰਗਤ ਵਿਚ ਪ੍ਰਵਚਨ ਕਰ ਰਿਹਾ ਸੀ ਤਾਂ ਇਕ ਪਾਸੇ ਸ਼ੋਰ ਸ਼ਰਾਬਾ ਉਠਿਆ। ਰੂਮੀ ਆਸਣ ਤੋਂ ਉੱਠ ਕੇ ਉਥੇ ਚਲਾ ਗਿਆ, ਦੇਖਿਆ ਤਿੰਨ ਚਾਰ ਜਣੇ ਇਕ ਬੰਦੇ ਨੂੰ ਕੁੱਟ ਰਹੇ ਸਨ। ਰੂਮੀ ਨੇ ਪੁੱਛਿਆ - ਕੀ ਗੱਲ ਹੋਈ ਜੁਆਨੋ? ਉਨ੍ਹਾਂ ਦੱਸਿਆ - ਜੀ ਇਹ ਈਸਾਈ ਹੈ ਤੇ ਇਸਨੇ ਸ਼ਰਾਬ ਪੀ ਰੱਖੀ ਹੈ। ਰੂਮੀ ਨੇ ਪੁੱਛਿਆ - ਇਸ ਨੇ ਕਿਸੇ ਨੂੰ ਗਾਲ ਦਿਤੀ ਸੀ ? ਉਤਰ ਮਿਲਿਆ - ਨਹੀਂ ਜੀ। ਫਿਰ ਪੁੱਛਿਆ - ਕਿਸੇ ਨੂੰ ਕੂਹਣੀ ਜਾਂ ਲੱਤ ਮਾਰੀ ਸੀ ? ਉਤਰ ਦਿੱਤਾ - ਨਹੀਂ। ਫਿਰ ਕਿਵੇਂ ਜਾਣਿਆ ਕਿ ਇਹ ਸ਼ਰਾਬੀ ਹੈ? ਇਕ ਨੇ ਦੱਸਿਆ - ਜੀ ਬੇਸ਼ਕ ਚੁਪਚਾਪ ਬੈਠਾ ਤੁਹਾਡੇ ਪ੍ਰਵਚਨ ਸੁਣ ਰਿਹਾ ਸੀ ਪਰ ਸਾਨੂੰ ਮੁਸ਼ਕ ਆ ਗਈ ਕਿ ਇਸਨੇ ਸ਼ਰਾਬ ਪੀ ਰੱਖੀ ਹੈ। ਰੂਮੀ ਨੇ ਕਿਹਾ - ਇਸ ਨੂੰ ਪੀਣ ਤੋਂ ਬਾਦ ਵੀ ਨਹੀਂ ਚੜ੍ਹੀ, ਤੁਹਾਨੂੰ ਸੁੰਘਣ ਸਾਰ ਚੜ੍ਹ ਗਈ। ਇਹ ਖਾਮੋਸ਼ ਬੈਠਾ ਰੱਬ ਦੀ ਗੱਲ ਸੁਣ ਰਿਹਾ ਸੀ ਤੇ ਤੁਹਾਨੂੰ ਏਨਾ ਨਸ਼ਾ ਚੜਿਆ ਕਿ ਲੱਤਾਂ ਮੁੱਕੀਆਂ ਚਲਾਉਣ ਲੱਗ ਪਏ। ਚੁਪ ਕਰਕੇ ਬੈਠੋ।

ਕੋਨੀਆਂ ਵਿਚ ਸੰਤ ਐਂਫੀਲੋਕੀਅਸ ਗਿਰਜਾ ਹੈ ਜਿਥੇ ਪਲੈਟੋ ਨੂੰ ਦਫ਼ਨ ਕੀਤਾ ਗਿਆ ਸੀ। ਰੂਮੀ ਨੇ ਕੁਝ ਦਿਨ ਇਕਾਂਤਵਾਸੀ ਹੋਕੇ ਬੰਦਗੀ ਕਰਨੀ ਹੁੰਦੀ ਤਾਂ ਉਹ ਇਸੇ ਚਰਚ ਵਿਚ ਆਇਆ ਕਰਦਾ ਸੀ। ਯਹੂਦੀ ਅਤੇ ਈਸਾਈ ਉਸਨੂੰ ਏਨਾ ਪ੍ਰੇਮ ਕਰਦੇ ਸਨ ਕਿ ਹਜ਼ਾਰਾਂ ਦੀ ਗਿਣਤੀ ਵਿਚ ਉਸਦੇ ਜਨਾਜ਼ੇ ਵਿਚ ਸ਼ਾਮਲ ਹੋਏ। ਕੀਨੀਆ ਦੇ ਮੁਸਲਮਾਨ ਹਾਕਮ ਦੀ ਬੇਗਮ ਈਸਾਈ ਔਰਤ ਸੀ ਜੋ ਰੂਮੀ ਦੀ ਮੁਰੀਦ ਸੀ, ਉਸਨੂੰ ਜਾਰਜੀਅਨ ਲੇਡੀ ਕਹਿੰਦੇ ਸਨ, ਉਹ ਮੁਸਲਮਾਨਾ ਅਤੇ ਈਸਾਈਆਂ ਦੋਵਾਂ ਵਿਚ ਬਰਾਬਰ ਸਤਿਕਾਰੀ ਜਾਂਦੀ ਸੀ। ਜਿਸ ਇਮਾਰਤਸਾਜ ਨੇ ਮਿਹਨਤ ਕਰਕੇ ਰੂਮੀ ਦੇ ਮਕਬਰੇ ਉਪਰ ਹਰਾ ਗੁੰਬਦ ਉਸਾਰਿਆ, ਮਹਾਰਾਣੀ ਨੇ ਉਸਨੂੰ ਪੁੱਛਿਆ - ਤੁਹਾਨੂੰ ਉਸ ਵਿਚ ਕਿਹੜੀ ਕਰਾਮਾਤ ਦਿਸੀ ਜਿਸ ਕਾਰਨ ਉਸਦੇ ਮੁਰੀਦ ਹੋ ਗਏ? ਇਮਾਰਤਸਾਜ ਨੇ ਕਿਹਾ - ਈਸਾਈ ਯੱਸੂ ਨੂੰ ਪਿਆਰ ਕਰਦੇ ਹਨ ਮਲਕਾ, ਯਹੂਦੀ ਮੂਸਾ ਨੂੰ ਤੇ ਮੁਸਲਮਾਨ ਮੁਹੰਮਦ ਨੂੰ। ਦੁਨੀਆਂ ਦੇ ਸਭ ਧਰਮਾਂ ਦੇ ਲੋਕ, ਕੀ ਰਾਜੇ ਕੀ ਰੰਕ, ਜਿਸਨੂੰ ਸਾਰੇ ਪਿਆਰ ਕਰਦੇ ਹੋਣ ਉਸਦਾ ਨਾਮ ਮੌਲਾਨਾ ਰੂਮ ਹੈ, ਇਹ ਕਰਾਮਾਤ ਨਹੀਂ ? ਹਰੇਕ ਉਸਨੂੰ ਆਪਣਾ ਮੁਰਸ਼ਦ ਕਰਕੇ ਜਾਣਦਾ ਹੈ, ਪਿਆਰਾ ਅਮੀਰਿ ਕਾਰਵਾਂ। ਜ਼ੈਦ ਦੀ ਸਾਖੀ ਵਿਚ ਕਿਹਾ ਹੈ - ਸਾਰੇ ਧਰਮ ਇਕ ਹਨ। ਇਕ ਲੱਖ ਸਾਲ ਅਤੇ ਇਕ ਘੜੀ ਵਿਚ ਕੋਈ ਫਰ਼ਕ ਨਹੀਂ ਹੈ। ਜਾਣਕਾਰਾਂ ਨੂੰ ਇਸਦਾ ਪਤਾ ਹੈ।

ਬੇਸ਼ਕ ਉਸਦੇ ਦੋ ਹਜ਼ਾਰ ਤੋਂ ਵਧੀਕ ਚਉਪਦੇ ਜਾਂ ਰੁਬਾਈਆਂ ਪ੍ਰਾਪਤ ਹਨ ਪਰ *ਮਸਨਵੀ* ਉਸਦਾ ਸ਼ਾਹਕਾਰ ਹੈ। *ਮਸਨਵੀ* ਵਿਚਲੇ ਕੁਰਾਨਿਕ ਹਵਾਲੇ ਸਾਬਤ ਕਰਦੇ ਹਨ ਕਿ ਕੁਰਾਨ ਉਸਦੀ ਸੁਰਤ ਅਤੇ ਜ਼ਬਾਨ ਦੋਹਾਂ ਉਪਰ ਪ੍ਰਕਾਸ਼ਵਾਨ ਸੀ। ਥਾਂ ਥਾਂ ਹਦੀਸਾਂ ਵਿਚੋਂ ਉਦਾਹਰਣਾ ਦਿੰਦਾ ਹੈ। ਉਹ

ਇਸਲਾਮੀ ਸ਼ਰਾ ਦੇ ਹਨਾਫੀ ਸਕੂਲ ਦਾ ਪਾਬੰਦ ਸੀ। ਹਨਾਫ਼ੀ ਸਕੂਲ ਹਜ਼ਰਤ ਮੁਹੰਮਦ ਸਾਹਿਬ ਨੂੰ ਆਦਰਸ਼ਕ ਇਨਸਾਨ ਜਾਣਦਿਆਂ, ਜੋ ਉਨ੍ਹਾਂ ਨੇ ਕੀਤਾ ਅਤੇ ਕਰਨ ਲਈ ਕਿਹਾ, ਉਸਦਾ ਅਨੁਆਈ ਹੈ। ਇਹ ਸੁੰਨੀ ਫਿਰਕਾ ਹੈ।

ਪਹਿਲਾ ਅਧਿਆਪਕ ਫਕੀਰ ਪਿਤਾ ਹੀ ਸੀ। ਪਿਤਾ ਦਾ ਇਕ ਪੁਰਾਣਾ ਵਿਦਿਆਰਥੀ ਸੱਯਦ ਬੁਰਹਾਨਉੱਦੀਨ ਤਿਰਮਿਜ਼ੀ ਸੀ। ਜਦੋਂ ਉਸਨੇ ਖਬਰ ਸੁਣੀ ਕਿ ਮੇਰੇ ਮੁਰਸ਼ਦ 16 ਮਾਰਚ 1230 ਈਸਵੀ ਨੂੰ ਕੂਚ ਕਰ ਗਏ ਹਨ ਤਾਂ ਅਨਾਤੋਲੀਆ ਆ ਗਿਆ ਤੇ ਇਥੇ ਰੂਮੀ ਦੀ ਵਿਦਿਆ ਆਪਣੇ ਜ਼ਿਮੇ ਲੈ ਲਈ। ਤਿਰਮਿਜ਼ੀ ਨੇ ਰੂਮੀ ਨੂੰ ਨੌ ਸਾਲ ਤਕ ਪੜ੍ਹਾਇਆ। ਇਸਲਾਮ ਦੀ ਹੋਰ ਸਿਖਿਆ ਪ੍ਰਾਪਤ ਕਰਨ ਲਈ ਉਸਨੂੰ ਸੀਰੀਆ ਭੇਜਿਆ ਗਿਆ। ਤਿਰਮਿਜ਼ੀ ਸੂਫ਼ੀ ਫਕੀਰ ਸੀ ਤੇ ਕਵਿਤਾ ਪੜ੍ਹਨ ਦਾ ਸ਼ੌਕੀਨ। ਇਸ ਦੀ ਸੰਗਤ ਨੇ ਰੂਮੀ ਨੂੰ ਕਵਿਤਾ ਪੜ੍ਹਨ ਦੀ ਲਗਨ ਲਾਈ। ਈਸਵੀ 1240 ਵਿਚ ਤਿਰਮਜ਼ੀ ਦਾ ਦੇਹਾਂਤ ਹੋਇਆ ਤਾਂ ਰੂਮੀ ਉਪਰ ਸੰਕਟ ਮਈ ਖਾਮੋਸ਼ੀ ਛਾਈ ਰਹੀ। ਉਦੋਂ ਤੱਕ ਸੋਗ ਵਿਚ ਡੁਬਾ ਰਿਹਾ ਜਦੋਂ ਤੱਕ ਸ਼ਮਸ ਤਬਰੇਜ਼ ਖੁਦ ਚੱਲ ਕੇ ਉਸ ਪਾਸ ਆ ਗਿਆ। ਹੁਣ ਤਕ ਵਿਹਾਰਕ ਵਿਦਿਆ ਸੰਪੂਰਨ ਹੋ ਚੁਕੀ ਸੀ। ਰੂਹਾਨੀ ਦੇਸਾਂ ਦੀ ਯਾਤਰਾ ਤਬਰੇਜ਼ ਦੀ ਸੰਗਤ ਨੇ ਕਰਵਾਈ।

ਸ਼ੱਮਸ ਤਬਰੇਜ਼ ਨੂੰ ਮਿਲਣ ਤੋਂ ਪਹਿਲਾਂ ਰੂਮੀ ਨੇ ਨਜ਼ਮ ਨਹੀਂ ਲਿਖੀ ਸੀ। ਤਬਰੇਜ਼ ਨੇ ਉਸਨੂੰ ਪੂਰੀ ਤਰ੍ਹਾਂ ਹਿਲਾ ਦਿੱਤਾ। ਉਸ ਅੰਦਰ ਅਦ੍ਰਿਸ਼ਟ ਸੰਸਾਰ ਨੇ ਘੋਰੂ ਮਚਾ ਦਿੱਤਾ। ਉਸਦੇ ਦੀਵਾਨ ਵਿੱਚ ਪੰਜ ਹਜ਼ਾਰ ਕਵਿਤਾਵਾਂ ਹਨ। ਬਹੁਤ ਸਾਰੀਆਂ ਕਵਿਤਾਵਾਂ ਵਿਚ ਆਪਣਾ ਨਾਮ ਲਿਖਣ ਦੀ ਥਾਂ ਉਹ ਤਬਰੇਜ਼ ਲਿਖ ਦਿੰਦਾ ਹੈ। ਭੁਲੇਖੇ ਦੀ ਗੁੰਜਾਇਸ਼ ਇਸ ਲਈ ਨਹੀਂ ਰਹੀ ਕਿਉਂਕਿ ਇਕ ਤਾਂ ਉਸਦੇ ਸਮਕਾਲੀਆਂ ਨੇ ਦੀਵਾਨ ਸੰਪਾਦਿਤ ਕੀਤਾ ਤੇ ਦੂਜੇ ਇਹ ਸਹੀ ਹੈ ਕਿ ਸ਼ੱਮਸ ਤਬਰੇਜ਼ ਨੇ ਕਦੀ ਕੋਈ ਨਜ਼ਮ ਨਹੀਂ ਲਿਖੀ।

ਉਸਦੇ ਮੁਰੀਦਾਂ ਦੀ ਇੱਛਾ ਸੀ ਕਿ ਰੂਮੀ ਵਿਚ ਸ਼ਾਇਰੀ ਦਾ ਵੱਡ ਆਕਾਰੀ ਗ੍ਰੰਥ ਰਚਣ ਦੀ ਸਮੱਰਥਾ ਹੋਣ ਕਾਰਨ ਸਨਾਈ ਅਤੇ ਅੱਤਾਰ ਦੇ ਗ੍ਰੰਥਾਂ ਦੀ ਤਰਜ਼ ਤੇ ਰਚਨਾ ਕੀਤੀ ਜਾਵੇ। ਰੂਮੀ ਇਸ ਵਾਸਤੇ ਸਹਿਮਤ ਹੋ ਗਿਆ ਤਾਂ *ਮਸਨਵੀ* ਹੋਂਦ ਵਿਚ ਆਈ। ਇਹ ਕਿਤਾਬ ਦੁਨੀਆਂ ਦੇ ਕਲਾਸਿਕ ਸਾਹਿਤ ਦਾ ਵਡਮੁੱਲਾ ਹਿੱਸਾ ਹੈ। ਉਸਦੀਆਂ ਗੱਲਾਂ, ਉਪਦੇਸ਼ ਅਤੇ ਉਸਦੇ ਲਿਖੇ ਖ਼ਤ ਵੀ ਵਿਦਿਆਰਥੀਆਂ ਨੇ ਇਕੱਠੇ ਕੀਤੇ। ਇੰਨੇ ਜ਼ਿੰਮੇਵਾਰ ਬੰਦਿਆਂ ਦੀ ਮਿਹਨਤ ਸਦਕਾ ਅੱਜ ਅਸੀਂ ਰੂਮੀ ਨਾਲ ਗੱਲਾਂ ਕਰ ਰਹੇ ਹਾਂ।

''ਤੀਰ ਵਾਂਗ ਸਿੱਧਾ ਹੋ ਜਾਹ।

ਵਲ ਵਿੰਗ ਰਹੇ ਤਾਂ ਦੂਰ ਤੱਕ ਉਡ ਨਹੀਂ ਸਕੇਂਗਾ

ਮੰਜ਼ਲ ਤੇ ਪੁੱਜ ਨਹੀਂ ਸਕੇਂਗਾ।

''ਕਿਤੇ ਨਿਕੀ ਮੋਟੀ ਚੰਗਿਆੜੀ ਦੇਖੀਏ ਤਾਂ ਅੱਗੇ ਵਧਣ ਤੋਂ ਰੋਕਣ ਲਈ ਅਸੀਂ ਜੁੱਤੀ ਹੇਠ ਨਹੀਂ ਮਸਲ ਦਿੰਦੇ ? ਦੋਜ਼ਖ ਦੇ ਭਾਂਬੜ ਰੱਬ ਦੇ ਕਦਮ ਹੇਠ ਬੁਝ ਜਾਂਦੇ ਹਨ। ਤੇਰੇ ਅੰਦਰਲਾ ਗੁੱਸਾ, ਨਫ਼ਰਤ ਤੇ ਈਰਖਾ ਨਰਕ ਦਾ ਨਿੱਕਾ ਜਿਹਾ ਹਿੱਸਾ ਹਨ। ਹਿੱਸੇ ਵਿਚ ਉਹੀ ਗੁਣ ਹੁੰਦੇ ਹਨ ਜਿਹੜੇ ਪੂਰੇ ਵਿਚ ਹਨ, ਬੱਸ ਮਾਤਰਾ ਦਾ ਫ਼ਰਕ ਹੁੰਦਾ ਹੈ। ਬੰਦਗੀ ਕਰੇਂਗਾ ਤਾਂ ਤੇਰੇ ਸੀਨੇ ਅੰਦਰਲਾ ਨਰਕ ਬੁਝ ਜਾਏਗਾ।

''ਰਬ ਨੇ ਪੈਗ਼ੰਬਰ ਰਾਹੀਂ ਫੁਰਮਾਇਆ ਸੀ – ਤੇਰੇ ਅੰਦਰ ਨੇਕੀ ਹੋਈ ਤਾਂ ਤੇਰੀ ਉਮੀਦ ਤੋਂ ਵਡੇਰਾ ਇਨਾਮ ਮਿਲੇਗਾ ਤੈਨੂੰ। ਨੇਕੀ ਕਰਨ ਲਈ ਘਾਟਾ ਖਾਣਾ ਪਵੇ ਤਾਂ ਝਿਜਕੀਂ ਨਾਂਹ। ਯਕੀਨ ਰੱਖ, ਜਿੰਨਾ ਕੁ ਤੂੰ ਘਾਟਾ ਖਾਧਾ, ਉਸ ਤੋਂ ਹਜ਼ਾਰ ਗੁਣਾ ਵਧੀਕ ਫਲ ਮਿਲੇਗਾ ਨੇਕੀ ਦਾ।

''ਕਾਫ਼ਰ ਯੁੱਧ ਵਿਚ ਹਾਰ ਗਏ ਤਾਂ ਉਹਨਾਂ ਨੂੰ ਸੰਗਲਾਂ ਵਿਚ ਬੰਨ੍ਹ ਕੇ ਲਿਆਂਦਾ ਗਿਆ। ਬੰਦੀਆਂ ਵਿਚ ਪੈਗ਼ੰਬਰ ਦਾ ਚਾਚਾ ਅੱਬਾਸ ਵੀ ਸੀ। ਇਨ੍ਹਾਂ ਬੰਨ੍ਹੇ ਹੋਏ ਕੈਦੀਆਂ ਨੂੰ ਦੇਖਕੇ ਪੈਗ਼ੰਬਰ ਹੱਸ ਪਏ। ਅੱਬਾਸ ਨੇ ਪੁਛਿਆ – ਸਾਨੂੰ ਦੱਸਿਆ ਗਿਆ ਸੀ ਕਿ ਅੱਲਾਹ ਦੇ ਪੈਗੰਬਰ ਵਿਚ ਗ਼ੈਬੀ ਗੁਣ ਹੁੰਦੇ ਹਨ। ਤੈਨੂੰ ਹਸਦਿਆਂ ਦੇਖਕੇ ਇਹ ਨਤੀਜਾ ਨਿਕਲਿਆ ਕਿ ਜ਼ਖਮੀ ਤੇ ਬੰਦੀ ਲੋਕਾਂ ਉਪਰ ਤਰਸ ਕਰਨ ਦੀ ਥਾਂ ਜਿਹੜਾ ਬੰਦਾ ਹੱਸਦਾ ਹੈ ਉਹ ਪੈਗੰਬਰ ਕਿਵੇਂ ਹੋਇਆ ਤੇ ਉਹ ਸਾਡੇ ਤੋਂ ਵੱਖਰਾ ਕਿਵੇਂ ਹੋਇਆ ? ਪੈਗੰਬਰ ਨੇ ਫੁਰਮਾਇਆ – ਤੁਸਾਂ ਗਲਤ ਸਮਝਿਆ। ਤੁਹਾਡੀਆਂ ਤਕਲੀਫਾਂ

ਦੇਖਕੇ ਮੈਂ ਖੁਸ਼ ਨਹੀਂ ਹੋਇਆ। ਹਾਸਾ ਮੈਨੂੰ ਇਸ ਗੱਲ ਤੇ ਆਇਆ ਕਿ ਇਹ ਜਾਹਲ ਬੁੱਤ ਪੂਜ ਨਰਕਾਂ ਦੀ ਅੱਗ ਵਿਚ ਸਾੜੇ ਜਾਣੇ ਸਨ। ਮੈਂ ਇਨ੍ਹਾਂ ਨੂੰ ਜਬਰਨ ਨਰਕ ਵਲ ਜਾਣੋ ਰੋਕ ਕੇ ਬਹਿਸ਼ਤ ਵੱਲ ਲਿਜਾ ਰਿਹਾ ਹਾਂ ਤੇ ਅਜਿਹਾ ਮੈਨੂੰ ਜਬਰਦਸਤੀ ਕਰਨਾ ਪੈ ਰਿਹਾ ਹੈ। ਜਿਹੜੇ ਇਕ ਅੱਲਾਹ ਉਤੇ ਈਮਾਨ ਲਿਆਉਣਗੇ ਉਹ ਮੇਰੇ ਦੋਸਤ ਹੋਣਗੇ ਤੇ ਮੈਂ ਉਨ੍ਹਾਂ ਨੂੰ ਰਿਹਾ ਕਰਾਂਗਾ। ਇਕ ਤੁਸੀਂ ਹੋ ਕਿ ਗੱਲ ਸਮਝਣ ਤੋਂ ਇਨਕਾਰੀ ਹੋ।

''ਦੁਨੀਆਂ ਮੈਨੂੰ ਪਸੰਦ ਕਰੇ ਜਾਂ ਨਾ ਮੈਨੂੰ ਪਰਵਾਹ ਨਹੀਂ। ਚਮਗਿੱਦੜ ਸੂਰਜ ਨੂੰ ਪਸੰਦ ਨਹੀਂ ਕਰ ਸਕਦਾ, ਇਸ ਨਾਲ ਸੂਰਜ ਨੂੰ ਕੀ ਫਰਕ ਪੈਂਦਾ ਹੈ ? ਜੇ ਕਸਵੱਟੀ ਖਰੇ ਖੋਟੇ ਵਿਚ ਫਰਕ ਨਹੀਂ ਕਰ ਸਕਦੀ ਤਾਂ ਕਸਵੱਟੀ ਖੋਟੀ ਹੈ, ਸੋਨੇ ਦਾ ਕੀ ਕਸੂਰ ? ਚੋਰਾਂ ਡਾਕੂਆਂ ਨੂੰ ਰਾਤ ਚਾਹੀਦੀ ਹੈ, ਦਿਨ ਉਨ੍ਹਾਂ ਨੂੰ ਚੰਗਾ ਲੱਗ ਈ ਨੀਂ ਸਕਦਾ।

## ਜ਼ੈਦ ਦੀ ਸਾਖੀ

ਪੈਗ਼ੰਬਰ ਨੇ ਇਕ ਸਵੇਰ ਜ਼ੈਦ ਨੂੰ ਪੁੱਛਿਆ - ਨੇਕ ਦਿਲ ਰੱਬ ਦੇ ਪਿਆਰੇ ਜ਼ੈਦ ਕੀ ਹਾਲ ਚਾਲ ?

ਜ਼ੈਦ ਨੇ ਕਿਹਾ - ਦਿਲ ਦੀ ਪਿਆਰ ਅਗਨੀ ਨੇ ਮੈਨੂੰ ਹਫ਼ਤਿਆਂ ਤੱਕ ਸੌਣ ਨਹੀਂ ਦਿੱਤਾ। ਦਿਨ ਰਾਤ ਇੰਜ ਬੀਤੇ ਜਿਵੇਂ ਕੋਈ ਨੇਜ਼ੇ ਉਪਰ ਟੰਗਿਆ ਹੋਇਆ ਹੋਵੇ। ਉਸ ਜਹਾਨ ਵਿਚ ਸਾਰੇ ਧਰਮ ਇਕ ਹੋ ਗਏ ਹਨ। ਲੱਖਾਂ ਸਾਲ ਤੇ ਇਕ ਘੜੀ ਵਿਚ ਫਰਕ ਨਹੀਂ ਰਿਹਾ। ਭੂਤ ਅਤੇ ਭਵਿੱਖ ਵਿਚ ਫਰਕ ਨਹੀਂ। ਬੁੱਧੀ ਦਾ ਉਥੇ ਕਿਧਰੇ ਨਹੀਂ ਟਿਕਾਣਾ। ਲੋਕਾਂ ਨੂੰ ਆਕਾਸ਼ ਦਿਸਦਾ ਹੈ। ਮੈਨੂੰ ਆਕਾਸ਼ ਤੋਂ ਪਾਰ ਦੀ ਹਕੂਮਤ ਦਾ ਸਿੰਘਾਸਨ ਦਿਸਦਾ ਹੈ। ਜਿਵੇਂ ਬੁਤ ਪੂਜ ਨੂੰ ਸਾਹਮਣੇ ਪਿਆ ਪੱਥਰ ਦਿਸਦਾ ਹੈ, ਅੱਠ ਸੁਰਗ ਅਤੇ ਸੱਤ ਨਰਕ ਪ੍ਰਤੱਖ ਦਿੱਸ ਰਹੇ ਹਨ। ਬੁਰੇ ਭਲੇ ਲੋਕਾਂ ਦੀ, ਇਉਂ ਖੁਦ ਬਖੁਦ ਪਛਾਣ ਹੋ ਰਹੀ ਹੈ ਜਿਵੇਂ ਕਣਕ ਅਤੇ ਬਾਜਰੇ ਦੇ ਦਾਣੇ ਵੱਖ ਵੱਖ ਸਾਫ਼ ਦਿਸਦੇ ਹਨ। ਕੌਣ ਨੇਕ ਹੈ ਕੌਣ ਬਦ, ਇਵੇਂ ਵੱਖ ਵੱਖ ਦਿੱਸ ਰਹੇ ਹਨ ਜਿਵੇਂ ਸੱਪ ਅਤੇ ਮੱਛੀ। ਉੱਜਲ ਦੀਦਾਰ ਮਨੁੱਖ ਕਾਲੇ ਮੂੰਹ ਵਾਲਿਆਂ ਨਾਲ ਰਲ ਨਹੀਂ ਸਕਦੇ। ਜਿਸਮ ਅੰਦਰ ਰੂਹ ਇਉ ਕੈਦ ਹੈ ਜਿਵੇਂ ਮਾਂ ਦੇ ਪੇਟ ਵਿਚ ਵਿਗਸ ਰਿਹਾ ਬੱਚਾ। ਮੌਤ ਬੱਚੇ ਦੇ ਜਨਮ ਲੈਣ ਵਰਗੀ ਘਟਨਾ ਹੈ। ਕਲਮੂਹੇਂ ਈਥੋਪੀਅਨ ਕਹਿੰਦੇ ਹਨ - ਇਹ ਸਾਡੀਆਂ ਰੂਹਾਂ ਹਨ। ਅਨਾਤੋਲੀਆਂ ਦੀਆਂ ਰੌਸ਼ਨ ਰੂਹਾਂ ਖੂਬਸੂਰਤ ਹਨ। ਰੂਹਾਨੀ ਸੰਸਾਰ ਵਿਚ ਪੁੱਜ ਜਾਣ ਤਾਂ ਕਲਮੂਹੇਂ ਵੀ ਰੌਸ਼ਨਮੁਖ ਹੋ ਜਾਣਗੇ। ਮੈਨੂੰ ਕਿਆਮਤ ਦੇ ਦਿਨ ਵਾਪਰਨ ਵਾਲੀਆਂ ਘਟਨਾਵਾਂ ਦਾ ਪਤਾ ਹੈ। ਕਹੋ ਤਾਂ ਦੱਸਾਂ ?

ਪੈਗ਼ੰਬਰ ਨੇ ਹੋਠਾਂ ਤੇ ਉਂਗਲ ਰੱਖ ਕੇ ਕਿਹਾ - ਖਾਮੋਸ਼। ਕੋਈ ਲੋੜ ਨਹੀਂ। ਇਹ ਗੁਫਤਗੂ ਅਨੰਤ ਹੈ। ਊਠਾਂ ਦਾ ਕਾਰਵਾਂ ਦੂਰ ਚਲਾ ਗਿਆ ਹੈ ਜ਼ੈਦ। ਚਲੋ ਤੇਜ਼ ਕਦਮੀ ਚਲੀਏ। ਉਨ੍ਹਾਂ ਨਾਲ ਰਲੀਏ। ਖਾਮੋਸ਼ ਰਹੋ।

ਤੁਰਦਿਆਂ ਜ਼ੈਦ ਨੇ ਕਿਹਾ - ਪਰ ਸੂਰਜ ਨੂੰ ਕੱਛ ਵਿਚ ਕਿਵੇਂ ਛੁਪਾ ਸਕਦਾ ਹਾਂ ਮਾਲਕ ? ਬੁੱਧੀ ਅਤੇ ਪਾਗਲਪਣ ਦੋਵੇਂ ਪਰਦੇ ਫਟ ਗਏ ਹਨ। ਮੈਨੂੰ ਸਮਝਾਓ ਕਿ ਵਡੇ ਭੇਦ ਪ੍ਰਗਟ ਹੋਣ ਤੋਂ ਕਿਵੇਂ ਰੋਕੀਦੇ ਹਨ।

ਪੈਗ਼ੰਬਰ ਨੇ ਕਿਹਾ - ਅੱਖ ਅੱਗੇ ਉਂਗਲ ਕਰੋ। ਸੂਰਜ ਢਕਿਆ ਜਾਂਦਾ ਹੈ। ਨਿਕੀ ਜਿਹੀ ਉਂਗਲ ਅੱਖ ਅਗੇ ਆ ਜਾਏ ਤਾਂ ਚੰਦ ਸੂਰਜ ਪਰਦੇ ਓਹਲੇ ਹੋ ਜਾਂਦੇ ਹਨ। ਛੁਪਣਾ ਤੇ ਛੁਪਾਣਾ ਸਿਖ ਜ਼ੈਦ।

ਜ਼ੈਦ ਨੇ ਕਿਹਾ - ਸ਼ੀਸ਼ਾ ਅਤੇ ਤੱਕੜੀ ਝੂਠ ਨਹੀਂ ਬੋਲ ਸਕਦੇ, ਸ਼ੀਸ਼ਾ ਅਤੇ ਤੱਕੜੀ ਬੇਈਮਾਨੀ ਨਹੀਂ ਕਰਦੇ, ਤਾਂ ਵੀ, ਤੁਹਾਡਾ ਹੁਕਮ ਹੈ ਖਾਮੋਸ਼ ਰਹਾਂ, ਮੈਂ ਖਾਮੋਸ਼ ਰਹਾਂਗਾ ਮਾਲਕ। ਅੰਮ੍ਰਿਤ ਦਾ ਨਿਰਮਲ ਮਿੱਠਾ ਚਸ਼ਮਾ ਵਗਦਾ ਦਿਸ ਰਿਹਾ ਹੈ। ਮੋਮਨ ਤ੍ਰਿਪਤ ਹੋ ਰਹੇ ਹਨ, ਕਾਫਰ ਆਲੇ ਦੁਆਲੇ ਚੱਕਰ ਕੱਟ ਰਹੇ ਹਨ ਪਰ ਪਾਣੀ ਹਾਸਲ ਨਹੀਂ ਹੁੰਦਾ। ਮੈਂ ਖਾਮੋਸ਼ ਰਹਾਂਗਾ।

ਪੈਗ਼ੰਬਰ ਨੇ ਫੁਰਮਾਇਆ - ਤਾਰਿਆਂ ਦੀ ਰੌਸ਼ਨੀ ਏਨੀ ਤੇਜ਼ ਹੈ ਜ਼ੈਦ ਕਿ ਅੱਖਾਂ ਅੰਨ੍ਹੀਆਂ ਹੋ ਜਾਣ ਪਰ ਰੱਬ ਨੇ ਉਹ ਮੋਮਬੱਤੀਆਂ ਵਰਗੇ ਕਰ ਦਿੱਤੇ ਹਨ ਤਾਂ ਕਿ ਮੋਮਨਾ ਨੂੰ ਰਸਤਾ ਦਿਖਾ ਸਕਣ। ਇਹੀ ਤਾਰੇ ਸ਼ੈਤਾਨ ਉਪਰ ਟੁੱਟਣਗੇ ਤੇ ਤਬਾਹੀ ਮਚਾਉਣਗੇ।

ਤੁਸੀਂ ਜ਼ੈਦ ਨੂੰ ਹੁਣ ਦੇਖ ਨਹੀਂ ਸਕਦੇ। ਜੋੜੇ ਉਤਾਰ ਕੇ ਉਹ ਅਨੰਤ ਰੂਹਾਨੀਅਤ ਵਿਚ ਦਾਖਲ ਹੋ ਗਿਆ ਹੈ। ਤੁਸੀਂ ਉਸ ਨੂੰ ਢੂੰਡਣ ਦਾ ਯਤਨ ਨਾ ਕਰੋ ਕਿਉਂਕਿ ਉਸਦੇ ਕਦਮਾ ਦੇ ਨਿਸ਼ਾਨ ਵੀ ਗਾਇਬ ਹੋ ਗਏ ਹਨ। ਆਕਾਸ਼ ਗੰਗਾ ਦੇ ਰਸਤੇ ਉਪਰ ਕਦਮਾ ਦੇ ਨਿਸ਼ਾਨ ਨਹੀਂ ਹੁੰਦੇ, ਕੱਖ ਕਾਨੇ ਨਹੀਂ ਹੁੰਦੇ। ਸਾਰਾ ਕੁਝ ਸਾਫ਼ ਹੈ।

''ਰੱਬ ਦਾ ਧਿਆਨ ਕਰੋ, ਉਹ ਤੁਹਾਡਾ ਖਿਆਲ ਰਖੇਗਾ, ਤੁਹਾਡੇ ਸਾਰੇ ਫਿਕਰ ਉਸਦੇ ਫਿਕਰ ਹੋ ਜਾਣਗੇ। ਰੱਬ ਨੇ ਕਿਹਾ - ਐ ਪੈਗੰਬਰ ਕੇਵਲ ਮੋਮਨਾ ਦੀ ਸੰਗਤ ਕਰਨੀ। ਅਸੀਂ ਤੁਹਾਨੂੰ ਅਜਿਹੀ ਅੱਗ ਦੇ ਦਿਤੀ ਹੈ ਜਿਹੜੀ ਸੰਸਾਰ ਨੂੰ ਨਿੱਘ ਦਏਗੀ ਪਰ ਅੱਗ ਜੇ ਸੁਆਹ ਦੀ ਸੰਗਤ ਕਰੇਗੀ ਤਾਂ ਬੁਝ ਜਾਏਗੀ। ਸ਼ੈਤਾਨ, ਮੁਸਲਮਾਨ ਦਾ ਭੇਖ ਧਾਰ ਕੇ ਆਏਗਾ। ਉਸ ਦੀ ਪਛਾਣ ਕਰਨੀ।

''ਮੁਹੰਮਦ ਨੇ ਜਦੋਂ ਅਪਣੀ ਸ਼ਰਾਬ ਵਰਤਾਈ ਤਾਂ ਸੰਸਾਰ ਦੇ ਪਹਿਲੇ ਸਾਰੇ ਠੇਕੇ ਬੰਦ ਹੋ ਗਏ। ਗਰੀਬ ਮੁਸਲਮਾਨ ਫਟੇ ਕੱਪੜਿਆਂ ਨੰਗੇ ਧੜਾਂ ਨਾਲ ਕਾਫ਼ਰ ਜੰਗਬਾਜ਼ਾਂ ਨਾਲ ਲੜਕੇ ਫਤਿਹਯਾਬ ਹੋਏ। ਇਹ ਸਭ ਦੀਨੀ ਸ਼ਰਾਬ ਵਿਚ ਮਖ਼ਮੂਰ ਸਨ। ਜੇ ਮੈਂ ਇਹ ਕਹਾਂ ਕਿ ਮੁਹੰਮਦ ਦੇ ਹੱਥ ਵਿਚ ਸੁਰਾਹੀ ਹੈ ਤਾਂ ਇਹ ਠੀਕ ਨਹੀਂ। ਉਹ ਸ਼ਰਾਬ ਦਾ ਭਰਿਆ ਹੋਇਆ ਛਲਕਦਾ ਪਿਆਲਾ ਹੈ। ਸੁਰਾਹੀ ਰੱਬ ਦੇ ਹੱਥ ਵਿਚ ਹੈ।

''ਪੈਗੰਬਰ ਤੱਕ ਪੁੱਜਣ ਦਾ ਰਸਤਾ ਪਿਆਰ ਹੈ।

ਪਿਆਰ ਵਿਚੋਂ ਅਸੀਂ ਜਨਮ ਲਿਆ, ਪਿਆਰ ਸਾਡੀ ਮਾਂ ਹੈ।

ਮਾਂ ਤੂੰ ਪਰਦਿਆਂ ਵਿਚ ਕਿਉਂ ਛੁਪ ਗਈ ਹੈਂ ?

ਇਸ ਕਰਕੇ ਕਿ ਅਸੀਂ ਕਾਫ਼ਰ ਹਾਂ ?

ਈਰਾਨ ਨੇ ਸੰਸਾਰ ਨੂੰ ਪੰਜ ਮਹਾਨ ਕਿਤਾਬਾਂ ਦਿਤੀਆਂ; ਫਿਰਦੌਸੀ ਦਾ *ਸ਼ਾਹਨਾਮਾ*, ਸ਼ੇਖ ਸਾਅਦੀ ਦੀ *ਗੁਲਿਸਤਾਂ*, ਹਾਫ਼ਿਜ਼ ਦਾ *ਦੀਵਾਨ*, ਫਰੀਦੁੱਦੀਨ ਅੱਤਾਰ ਦੀ *ਪੰਛੀਆਂ ਦੀ ਮਜਲਿਸ* ਅਤੇ ਮੌਲਾਨਾ ਰੂਮ ਦੀ *ਮਸਨਵੀ*। ਜੇ ਅਰਬੀ ਵਿਚ ਕੁਰਾਨ ਸ਼੍ਰੇਸ਼ਟ ਹੈ ਤਾਂ ਫਾਰਸੀ ਵਿਚਲੀ *ਮਸਨਵੀ* ਫਾਰਸੀ ਦਾ ਕੁਰਾਨ ਹੈ -

ਮਸਨਵੀ ਇ ਮੌਲਵੀ ਇ ਮਅਨਵੀ।

ਹਸਤ ਕੁਰਾਨ ਦਰ ਜ਼ਬਾਨ ਪਹਿਲਵੀ।

ਜਾਮੀ ਨੇ ਲਿਖਿਆ -

ਮਨ ਚਿ ਗੋਇਮ ਵਸਫਿ ਆਂ ਆਲੀ ਜਨਾਬ।

ਨੀਸਤ ਪੈਗੰਬਰ ਵਲੇ ਦਾਰਦ ਕਿਤਾਬ।।

(ਉਚੀ ਸ਼ਾਨ ਵਾਲੇ (ਰੂਮੀ) ਦੇ ਕੀ ਗੁਣ ਬਿਆਨ ਕਰਾਂ ?

ਉਸ ਦੇ ਹੱਥ ਵਿਚ ਇਲਹਾਮ ਦੀ ਕਿਤਾਬ ਹੈ ਪਰ ਉਹ ਨਬੀ ਨਹੀਂ)

*ਮਸਨਵੀ* ਵਿਚ ਰੂਮੀ ਬਾਰਬਾਰ ਸ਼ੱਮਸ ਦਾ ਜ਼ਿਕਰ ਕਰਦਾ ਹੈ -

ਸ਼ਮਸ ਤਬਰੀਜ਼ੀ ਕਿ ਨੂਰ ਮੁਤਲਿਕ ਹਸਤ।

ਆਫਤਾਬ ਅਸਤ ਵ ਜ਼ ਅਨਵਾਰਿ ਹਕ ਅਸਤ।

(ਸ਼ਮਸ ਤਬਰੇਜ਼ ਅੱਲਾਹ ਦਾ ਨੂਰ ਹੈ।

ਉਹ ਸੂਰਜ ਹੈ, ਉਸ ਦੀ ਰੌਸ਼ਨੀ ਰੱਬ ਦੀ ਰੌਸ਼ਨੀ ਹੈ।)

ਦਸੰਬਰ 1273 ਈਸਵੀ, ਕੂਨੀਆਂ ਵਿਚ ਖੌਫ਼ਨਾਕ ਤੂਫ਼ਾਨ ਅਤੇ ਭੂਚਾਲ ਆਇਆ। ਵੱਡੀ ਗਿਣਤੀ ਵਿਚ ਮੌਤਾਂ ਹੋਈਆਂ। ਡਰੇ ਹੋਏ ਲੋਕ ਮੌਲਾਨਾ ਦੇ ਦਰਬਾਰ ਵਿਚ ਪੁੱਜੇ ਤੇ ਪੁੱਛਿਆ ਕਿ ਕੁਦਰਤ ਏਨੀ ਕ੍ਰੋਧਵਾਨ ਕਿਉਂ ਹੈ। ਮੌਲਾਨਾ ਨੇ ਫੁਰਮਾਇਆ - ਧਰਤੀ ਨੂੰ ਭੁੱਖ ਲੱਗੀ ਹੋਈ ਹੈ, ਸੁਆਦ ਬੋਟੀ ਦੀ ਖਾਹਸ਼ਵੰਦ ਹੈ। ਮਨਪਸੰਦ ਖੁਰਾਕ ਮਿਲ ਗਈ ਸ਼ਾਂਤ ਹੋ ਜਾਏਗੀ। ਸਤਾਰਾਂ ਦਸੰਬਰ ਨੂੰ ਮੌਲਾਨਾ ਦਾ ਦੇਹਾਂਤ ਹੋਇਆ ਤਾਂ ਕੁਦਰਤ ਸ਼ਾਂਤ ਹੋ ਗਈ।ਉਸ ਨੂੰ ਉਸ ਦੇ ਪਿਤਾ ਦੀ ਕਬਰ ਦੇ ਨਜ਼ਦੀਕ ਤੁਰਕੀ ਵਿਚ ਕੋਨੀਆਂ ਵਿਖੇ ਦਫ਼ਨਾਇਆ ਗਿਆ। ਪਹਿਲੋਂ ਹਿਜਰੀ ਸੰਮਤ ਦੇ ਹਿਸਾਬ ਉਸਦਾ ਉਰਸ ਮਨਾਇਆ ਜਾਂਦਾ ਸੀ ਪਰ ਪਿਛਲੀ ਅੱਧੀ ਸਦੀ ਤੋਂ 17 ਦਸੰਬਰ ਦਾ ਦਿਨ ਕੋਨੀਆਂ ਵਿਚ ਨਿਸ਼ਚਿਤ ਹੋ ਗਿਆ ਹੈ।

*ਮਸਨਵੀ* ਦੀਆਂ ਛੇ ਪੋਥੀਆਂ ਰਚ ਕੇ ਮੌਲਾਨਾ ਨੇ ਕਹਿ ਦਿਤਾ ਸੀ -

ਖਾਕੀਏ ਈ ਗੁਫਿਤਾ ਆਯਦ ਬੇਜ਼ਬਾਨ।

ਦਰ ਦਿਲਿ ਹਰ ਕਸ ਕਿ ਦਾਰਦ ਨੂਰੀ ਜਾਨ।

(ਗ੍ਰੰਥ ਦਾ ਰਹਿੰਦਾ ਹਿੱਸਾ ਹਰ ਸ਼ਖਸ ਦੇ ਦਿਲ ਵਿਚ ਆਪਣੇ ਆਪ

ਬਿਨ ਬੋਲਿਆਂ ਪ੍ਰਕਾਸ਼ਵਾਨ ਹੋ ਜਾਏਗਾ ਜਿਸ ਦੀ ਆਤਮਾ ਪੁਰਨੂਰ ਹੋ ਗਈ ਹੋਵੇਗੀ।)

ਪਰ ਸ਼ਿਅਰਾਂ ਦੀ ਬਣਤਰ ਅਤੇ ਸ਼ੈਲੀ ਤੋਂ ਸਾਬਤ ਹੋ ਜਾਂਦਾ ਹੈ ਕਿ ਸੱਤਵੀਂ ਕਿਤਾਬ ਕਿਸੇ ਹੋਰ ਦੀ ਨਹੀਂ, ਰੂਮੀ ਦੀ ਹੈ। ਸਿਧਾਂਤ ਇਸਲਾਮ ਦੇ ਹਨ, ਰੂਮੀ ਉਨ੍ਹਾਂ ਦੀ ਵਿਆਖਿਆ ਨਵੇਂ ਤਰੀਕੇ ਨਾਲ ਕਰਦਾ ਹੈ। ਸ਼ਰਈ ਆਖਦੇ ਹਨ ਕੇਵਲ ਅੱਲਾਹ ਹੈ, ਉਸਦਾ ਕੋਈ ਸ਼ਰੀਕ ਨਹੀਂ, ਜਿਹੜਾ ਉਸਦੇ ਕਿਸੇ ਸ਼ਰੀਕ ਨੂੰ ਮੰਨੇ ਉਹ ਬੁਤ ਪੂਜ ਕਾਫਰ ਹੈ। ਉਹ ਆਪਣੇ ਮੱਤ ਦੇ ਸਮਰਥਨ ਵਾਸਤੇ ਕੁਰਾਨ ਦੀ ਆਇਤ ਪੜ੍ਹਦੇ ਹਨ - ਨਹੀਂ ਹੈ ਹੋਰ ਕੁਝ ਵੀ ਕਿਤੇ ਸਿਵਾਇ ਇਕ ਅੱਲਾਹ ਦੇ। ਰੂਮੀ ਆਖਦਾ ਹੈ ਕਿ ਫਿਰ ਤਾਂ ਜਿਧਰ ਨਜ਼ਰ ਜਾਏ ਉਧਰ ਅੱਲਾਹ ਹੀ ਅੱਲਾਹ ਹੈ। ਜਦੋਂ ਦੂਜਾ ਉਸਦੇ ਸਿਵਾਇ ਹੋਰ ਕੋਈ ਨਹੀਂ, ਫਿਰ ਹਰੇਕ ਕਣ ਵਿਚ ਉਸੇ ਦਾ ਜਲਵਾ ਹੈ। ਰੂਮੀ ਦਾ ਕਥਨ ਹੈ - ਸਮੁੰਦਰ ਵਿਚ ਸਮੁੰਦਰ ਤੋਂ ਇਲਾਵਾ ਹੋਰ ਕੁਝ ਨਹੀਂ ਪਰ ਭੈਂਗੇ ਨੂੰ ਆਪਣੀ ਗੱਲ ਮੈਂ ਕਿਸ ਤਰੀਕੇ ਸਮਝਾਵਾਂ ? ਤੂੰ ਰੋਟੀਆਂ ਦਾ ਟੋਕਰਾ ਸਿਰ ਉਪਰ ਚੁੱਕਿਆ ਹੋਇਆ ਹੈ, ਫਿਰ ਦਰ ਦਰ ਮੰਗਣ ਕਿਉਂ ਜਾਨੈ ? ਬਹਿ ਤੇ ਆਰਾਮ ਨਾਲ ਖਾਹ ।

ਸੂਫ਼ੀਆਂ ਵਿਚ ਦੋ ਤਰ੍ਹਾਂ ਦੀ ਵਿਚਾਰਧਾਰਾ ਹੈ, ਇਕ ਇਹ ਹੈ ਕਿ ਜੋ ਕੁਝ ਹੁੰਦਾ ਹੈ ਰੱਬ ਦੇ ਹੁਕਮ ਅਨੁਸਾਰ ਹੁੰਦਾ ਹੈ। ਦੂਜਾ ਇਹ ਕਿ ਆਦਮੀ ਲਈ ਉੱਦਮ ਕਰਨਾ ਜ਼ਰੂਰੀ ਹੈ। ਪਹਿਲੀ ਕਿਸਮ ਦੇ ਲੋਕ ਭਾਗਵਾਦੀ ਹੋਣ ਕਾਰਨ ਆਲਸੀ ਹੋ ਜਾਂਦੇ ਹਨ। ਰੂਮੀ ਦੂਜੀ ਕਿਸਮ, ਭਾਵ ਕਿਰਤ ਕਰਨ ਨੂੰ ਚੰਗਾ ਜਾਣਦਾ ਹੈ। ਕਿਰਤ ਕਰੋ, ਉਸ ਪਿਛੋਂ ਰੱਬ ਦਾ ਫੈਸਲਾ ਉਡੀਕੋ। ਸ਼ਿਅਰ ਹੈ -

ਪਾਏ ਦਾਹੀ ਚੂੰ ਕੁਨੀ ਖੁਦ ਰਾ ਤੂ ਨੰਗ।

ਦਸਤ ਦਾਰੀ ਚੂੰ ਕੁਨੀ ਪਿਨਹਾਂ ਨੂ ਚੰਗ।

(ਚੰਗੇ ਭਲੇ ਹਨ ਤੇਰੇ ਪੈਰ, ਤੂੰ ਲੂਲ੍ਹਾ ਕਿਉਂ ਬਣਿਆ ਬੈਠਾ ਹੈਂ?)

ਠੀਕ ਹਨ ਤੇਰੇ ਹੱਥ, ਫਿਰ ਕੱਛਾਂ ਵਿਚ ਕਿਉਂ ਦੇਈਂ ਬੈਠਾ ਹੈਂ ?)

ਬਰ ਤਵੱਕੁਲ ਮੈਂ ਕੁਨੀ ਦਰ ਕਾਰ ਕੁਨ।

ਕਾਰ ਕੁਨ ਪਸ ਤਕੀਆ ਬਰ ਜੱਬਾਰ ਕੁਨ।

(ਭਰੋਸਾ ਕਰਨਾ ਹੈ ਤਾਂ ਕਿਰਤ ਉਪਰ ਕਰ,

ਇਸ ਤੋਂ ਬਾਦ ਭਰੋਸਾ ਰੱਬ ਉਪਰ ਕਰ।)

ਰੂਮੀ ਵੇਲੇ ਅਜਿਹੇ ਫਕੀਰਾਂ ਦੀ ਕੋਈ ਘਾਟ ਨਹੀਂ ਸੀ ਜੋ ਵਿਹਲੀਆਂ ਖਾਣ ਦੇ ਸ਼ੁਕੀਨ ਸਨ, ਕਿਹਾ ਕਰਦੇ ਸਨ ਕਿ ਅੱਲਾਹ ਆਪੇ ਦਏਗਾ ਜੇ ਕਿਸਮਤ ਵਿਚ ਲਿਖਿਆ ਹੋਇਆ। ਰੂਮੀ ਆਖਦਾ ਹੈ –

ਜਬਰਿਤੂ ਖੁਫਿਤਨ ਦਰ-ਉ-ਰਾਹ ਮਖਸਪ।

ਤਾ ਨ ਬੀਨੀ ਆਂ ਦਰ-ਉ-ਦਰਗਾਹ ਮਖਸਪ।

(ਤੇਰਾ ਨਸੀਬਾਂ ਵਿਚ ਯਕੀਨ, ਸੌਂ ਜਾਣ ਵਾਂਗ ਹੈ।ਹੋਸ਼ ਵਿਚ ਆ, ਰਸਤੇ ਵਿਚ ਸੌਂ ਨਾ।

ਜਿੰਨਾ ਚਿਰ ਦਰ ਅਤੇ ਦਰਗਾਹ ਉਤੇ ਨਹੀਂ ਪੁਜਦਾ, ਸੌਵੀਂ ਨਾਂ।)

ਰੂਮੀ ਦੇ ਦੀਵਾਨ ਵਿਚ ਗਜ਼ਲਾਂ ਦੇ ਪੰਜਾਹ ਹਜ਼ਾਰ ਸ਼ਿਅਰ ਹਨ। ਏਨੀ ਉੱਤਮ ਰਚਨਾ ਹੈ ਕਿ ਸ਼ੇਖ ਸਾਅਦੀ ਅਸ਼ ਅਸ਼ ਕਰ ਉਠਿਆ ਤੇ ਲਿਖਿਆ – ਮੇਰੀ ਕਿਸਮਤ ਵਿਚ ਉਸਦੇ ਕਦਮਾਂ ਦੀ ਧੂੜ ਮੱਥੇ ਲਾਉਣੀ ਲਿਖੀ ਨਹੀਂ ਸੀ। ਸ਼ੀਰਾਜ਼ ਦੇ ਬਾਦਸ਼ਾਹ ਨੇ ਸਾਅਦੀ ਨੂੰ ਕਿਹਾ ਕਿ ਅੱਜ ਤੱਕ ਫਾਰਸੀ ਜ਼ਬਾਨ ਵਿਚ ਰਚੇ ਸਾਹਿਤ ਵਿਚੋਂ ਸਰਬੋਤਮ ਗਜ਼ਲ ਚੁਣ ਕੇ ਭੇਜੋ, ਸਾਅਦੀ ਨੇ ਰੂਮੀ ਦੇ ਦੀਵਾਨ ਵਿਚੋਂ ਗਜ਼ਲ ਭੇਜਦਿਆਂ ਕਿਹਾ – ਇਸ ਤੋਂ ਉਪਰ ਕੁਝ ਨਹੀਂ ਹੈ।

ਉਸਦੀ ਤੀਜੀ ਰਚਨਾ *ਫੀਹੀ ਮਾ ਫ਼ੀਹੀ* ਹੈ, ਜੋ ਮੌਲਾਨਾ ਵਲੋਂ ਲਿਖੇ ਖਤਾਂ ਦਾ ਸੰਗ੍ਰਹਿ ਹੈ। ਇਨ੍ਹਾਂ ਖਤਾਂ ਵਿਚੋਂ ਆਪਣੇ ਮਿੱਤਰਾਂ ਅਤੇ ਮੁਰੀਦਾਂ ਪ੍ਰਤੀ ਪਿਆਰ ਤਾਂ ਝਲਕਦਾ ਹੀ ਹੈ, ਮਾਅਰਫਤ ਦੇ ਵਿਸ਼ੇ ਉਪਰ ਵੀ ਅਨੇਕ ਟਿਪਣੀਆਂ ਮਿਲਦੀਆਂ ਹਨ। ਇਨ੍ਹਾਂ ਖਤਾਂ ਤੋਂ ਪਤਾ ਲਗਦਾ ਹੈ ਕਿ ਪਹਿਲਾਂ ਕੀਰਤਨ ਤੋਂ ਜਿੰਨਾ ਪਰਹੇਜ਼ ਕਰਦੇ ਸਨ, ਤਬਰੇਜ਼ ਨਾਲ ਮਿਲਾਪ ਤੋਂ ਬਾਦ ਵਿਸ਼ਵਾਸ ਹੋ ਗਿਆ ਕਿ ਕੀਰਤਨ ਰਾਹੀਂ ਹੀ ਦੀਨ ਦੀਆਂ ਉਚੀਆਂ ਮੰਜ਼ਲਾਂ ਤੱਕ ਪੁੱਜਿਆ ਜਾ ਸਕਦਾ ਹੈ। ਕਿਹਾ ਕਰਦੇ ਸਨ – ਅੰਜੀਰ ਹਰੇਕ ਪੰਛੀ ਦੀ ਖੁਰਾਕ ਨਹੀਂ ਹੈ।

ਆਰ. ਏ. ਨਿਕਲਸਨ ਨੇ *ਮਸਨਵੀ* ਦੀ ਜਾਣ-ਪਛਾਣ ਕਰਵਾ ਕੇ ਇਸਦਾ ਅੰਗਰੇਜ਼ੀ ਵਿਚ 1400 ਪੰਨਿਆਂ ਦਾ ਵਡ ਆਕਾਰੀ ਗ੍ਰੰਥ ਸੰਸਾਰ ਦੇ ਸਪੁਰਦ ਕੀਤਾ। ਜਿਹੜੇ ਲੋਕ ਫਾਰਸੀ ਨਹੀਂ ਜਾਣਦੇ, ਉਨ੍ਹਾਂ ਵਾਸਤੇ ਇਸ ਤੋਂ ਵਧੀਕ ਸਟੀਕ ਅਤੇ ਮੁੱਲਵਾਨ ਅਕਾਦਮਿਕ ਕਾਰਜ ਹੋਰ ਕਿਤੇ ਨਹੀਂ ਹੈ।

– ਬੇਸਬਰੀਆਂ ਲਾਲਚੀ ਅੱਖਾਂ ਰਜਦੀਆਂ ਈ ਨਹੀਂ।

ਪਰ ਸਿੱਪੀ ਜਾਣਦੀ ਹੈ ਜੇ ਖਾਮੋਸ਼ ਰਹਿ ਕੇ ਸਬਰ ਨਾ ਕੀਤਾ ਤਾਂ

ਮੋਤੀ ਨਹੀਂ ਬਣੇਗਾ।

– ਗੁਲਾਬੀ ਫੁੱਲਾਂ ਦੇ ਨਜ਼ਦੀਕ ਜਾਕੇ ਖੂਨੀ ਬੋਲ ਨਾ ਬੋਲ।

ਮਸਤਾਨਿਆਂ ਨੂੰ ਮੂਰਖ ਆਖ ਕੇ ਖਿੱਲੀ ਨਾ ਉਡਾ।

– ਹੁਨਰ ਦੇ ਨਾਲ ਨਾਲ ਉਡਣਾ ਚਾਹੁੰਨੈ ਤਾਂ ਪਹਿਲਾਂ ਨਜ਼ਰ ਮਾਰ

ਕਿ ਕੀ ਤੇਰੇ ਜਿਸਮ ਉਪਰ ਖੰਭ ਹੈਨ ਵੀ ?

– ਅੱਗ ਦੀ ਸੁਨਹਿਰੀ ਲਾਟ ਦੇਖਣ ਨੂੰ ਸੁਹਣੀ ਲਗਦੀ ਹੈ

ਪਰ ਉਸ ਦਾ ਫੈਸਲਾ ਹੈ ਕਿ ਹਰੇਕ ਸ਼ੈ ਨੂੰ ਸਾੜ ਕੇ ਕਾਲੇ ਰੰਗ ਦਾ ਪੋਚਾ ਫੇਰ ਦੇਣਾ ਹੈ।

– ਜੇ ਅਗਿਆਨਤਾ ਸਦਕਾ ਤੂੰ ਅੰਨ੍ਹਾ ਨਾ ਹੋਇਆ ਹੁੰਦਾ

ਤਾਂ ਸੂਰਜ ਸਾਹਮਣੇ ਬਰਫ਼ ਵਾਂਗ ਦੇਰ ਤੱਕ ਜਮਿਆਂ ਕਿਵੇਂ ਰਹਿ ਸਕਦਾ ਸੈਂ?

– ਦਰਿਆ ਵਿਚ ਜੋ ਜੀਵ ਪੈਦਾ ਹੁੰਦੇ ਹਨ, ਮੁੜ ਮੁੜ ਦਰਿਆ ਵਲ ਨੂੰ

ਨਸਦੇ ਹਨ।

– ਤੂੰ ਅਪਣੇ ਦਿਲ ਵਿਚ ਪੱਥਰ, ਲੋਹਾ ਅਤੇ ਅੱਗ ਸੰਭਾਲ ਰੱਖੀ

ਹੋਈ ਹੈ। ਇਹ ਦੱਸ ਕਿ ਪਾਣੀ ਇਥੇ ਕਿਉਂ ਜਾਏਗਾ ?

– ਮਾਲਕ ਨੂੰ ਦੇਖ ਕੇ ਕੁੱਤਾ ਪੈਰ ਚੁੰਮਣ ਜਾਂਦਾ ਹੈ,

ਬੇਗਾਨੇ ਉਪਰ ਉਹ ਸ਼ੇਰ ਵਾਂਗ ਹੱਲਾ ਬੋਲਦਾ ਹੈ।

ਤੈਨੂੰ ਆਪਣਿਆਂ ਤੇ ਬੇਗਾਨਿਆਂ ਦੀ ਸਮਝ ਕਦ ਆਏਗੀ ?

– ਬੱਚਾ ਮਾਂ ਵਲ ਜਾਂਦਾ ਹੈ। ਟਾਹਣੀਆਂ ਮੁੱਢ ਵਲ ਝੁਕਦੀਆਂ ਹਨ।

ਬੇਸ਼ਕ ਦਿਸਦਾ ਨਹੀਂ, ਘੜੇ ਦਾ ਪਾਣੀ ਹੌਲੀ ਹੌਲੀ ਹਵਾ ਵਿਚ

ਮਿਲਦਾ ਜਾਂਦਾ ਹੈ ਕਿਉਂਕਿ ਉਹ ਹਵਾ ਦਾ ਜਾਇਆ ਹੈ।

ਪਾਣੀ ਅਤੇ ਰੋਟੀ, ਸਾਡੇ ਮਾਸ ਵਰਗੇ ਨਹੀਂ ਪਰ ਜਦੋਂ ਅਸੀਂ

ਪੀ ਖਾ ਲੈਂਦੇ ਹਾਂ, ਇਹ ਮਾਸ ਹੋ ਜਾਂਦੇ ਹਨ।

– ਰੱਬ ਨੇ ਜਿਹੜੀ ਅਕਲ ਸ਼ਹਿਦ ਦੀ ਮੱਖੀ ਨੂੰ ਦਿੱਤੀ,

ਉਸਦਾ ਭੇਤ ਗਿੱਦੜ ਅਤੇ ਸ਼ੇਰ ਕਿਵੇਂ ਪਾ ਸਕਦੇ ਹਨ ?

ਤੁਸੀਂ ਵੀ ਮਿੱਤਰੋ ਖੋਤੇ ਦੇ ਕੰਨ ਵੇਚ ਕੇ ਬੰਦੇ ਦੇ ਕੰਨ ਖਰੀਦ ਲਵੋ

ਫੇਰ ਅਸਾਡੀ ਗੱਲ ਸਮਝ ਆਉਣ ਲੱਗੇਗੀ।

– ਕਿਤਾਬਾਂ ਵਿਚਲੇ ਵਾਕ ਫਾਹੀਆਂ ਹਨ ਦੋਸਤੋ।

ਕਿਤਾਬੀ ਵਾਕ, ਮਾਰੂਥਲਾਂ ਵਿਚ ਮ੍ਰਿਗ ਤ੍ਰਿਸ਼ਨਾ ਹਨ, ਤ੍ਰਿਪਤ ਨਹੀਂ ਕਰਦੇ।

ਪੁਰਾਤਨ ਜਨੌਰ ਕਹਾਣੀਆਂ ਵਿਚ ਤੋਤੀ ਦੀ ਕਥਾ ਆਉਂਦੀ ਹੈ। ਪਿੰਜਰੇ ਵਿਚ ਬੰਦ ਤੋਤੀ ਉਦਾਸ ਰਹਿੰਦੀ। ਮਾਲਕ ਪਰਦੇਸ ਚੱਲਿਆ ਤਾਂ ਹਰੇਕ ਨੂੰ ਪੁੱਛਿਆ ਕਿ ਕੀ ਸੁਗਾਤ ਲਿਆਵਾਂ, ਕਿਸ ਨੂੰ ਕੀ ਸੁਨੇਹਾ ਦੇ ਕੇ ਆਵਾਂ। ਉਸਨੇ ਤੋਤੀ ਨੂੰ ਵੀ ਇਹੋ ਪੁੱਛਿਆ। ਤੋਤੀ ਨੇ ਕਿਹਾ – ਉਸ ਦੇਸ ਵਿਚ ਮੇਰੇ ਹਮਸਫਰ ਤੋਤਿਆਂ ਦੀਆਂ ਡਾਰਾਂ ਦਿੱਸਣਗੀਆਂ, ਉਨ੍ਹਾਂ ਨੂੰ ਕਹਿਣਾ ਤੁਹਾਡੀ ਪਿੰਜਰੇ ਵਿਚ ਬੰਦ ਤੋਤੀ ਉਦਾਸ ਰੋਂਦੀ ਰਹਿੰਦੀ ਹੈ, ਤੁਹਾਨੂੰ ਯਾਦ ਕਰਦੀ ਹੈ। ਮੁਸਾਫ਼ਰ ਨੇ ਦਰਖਤ ਤੇ ਬੈਠੇ ਤੋਤਿਆਂ ਨੂੰ ਇਸ ਤੋਤੀ ਦੀ ਗੱਲ ਸੁਣਾਈ। ਸਭ ਨੇ ਧਿਆਨ ਨਾਲ ਸੁਣੀ। ਦਰਦ ਕਹਾਣੀ ਸੁਣ ਕੇ ਇਕ ਤੋਤਾ ਮਰ ਕੇ ਜ਼ਮੀਨ ਤੇ ਆ ਡਿੱਗਾ। ਮੁਸਾਫਰ ਪਛਤਾਇਆ ਕਿ ਕਾਹਨੂੰ ਇਹ ਗੱਲ ਕਰਨੀ ਸੀ। ਪਾਪ ਕਰ ਬੈਠਾ ਹਾਂ। ਵਾਪਸ ਆਕੇ ਇਹ ਘਟਨਾ ਤੋਤੀ ਨੂੰ ਸੁਣਾਈ। ਜਦ ਉਸਨੇ ਸੁਣਿਆਂ ਕਿ ਇਕ ਤੋਤਾ ਇਹ ਗੱਲ ਸੁਣਦਿਆਂ ਮਰ ਗਿਆ ਤਾਂ ਤੋਤੀ ਨੂੰ ਵੀ ਅਜਿਹਾ ਚੱਕਰ ਆਇਆ ਕਿ ਫੁੜਕ ਗਈ। ਮਾਲਕ ਲੱਗਾ ਹੱਥ ਮਲਣ, ਦੂਹਰੀ ਮੂਰਖਤਾ ਕਰ ਦਿਤੀ। ਪਰਦੇਸੀਂ ਮਰੇ ਤੋਤੇ ਦੀ ਗੱਲ ਸੁਣਕੇ ਇਹ ਦਮ ਤੋੜ ਗਈ। ਮੇਰੇ ਵਰਗਾ ਅਹਿਮਕ ਹੋਰ ਕੌਣ ਹੋਏਗਾ ? ਉਸ ਨੇ ਪਿੰਜਰੇ ਦੀ ਤਾਕੀ ਖੋਲ੍ਹੀ ਤੇ ਮਰੀ ਤੋਤੀ ਨੂੰ ਟੰਗੋਂ ਫੜ ਕੇ ਵਾੜ ਤੋਂ ਪਾਰ ਸੁੱਟ ਦਿਤਾ। ਜਿਉਂ ਹੀ ਮਾਲਕ ਨੇ ਤੋਤੀ ਵਗਾਹੀ, ਉਹ ਫੁੱਰਰ ਕਰਕੇ ਉਡ ਗਈ। ਹਿੰਦੁਸਤਾਨੀ ਕਥਾਕਾਰ ਤੋਤੇ ਅਤੇ ਤੋਤੀ ਦੇ ਮਰਨ ਨੂੰ ਮਕਰ ਫਰੇਬ ਰਾਹੀਂ ਅਜਾਦ ਹੋਣ ਦੀ ਚਲਾਕੀ ਦਸਦੇ ਹਨ। ਰੂਮੀ ਇਸ ਨੂੰ ਹੋਰ ਅਰਥ ਦਿੰਦਾ ਹੈ। ਉਹ ਲਿਖਦਾ ਹੈ – ਇਕ ਮਹਿਮਾਨ ਨੇ ਪਿੰਜਰੇ ਵਾਲੀ ਤੋਤੀ ਨੂੰ ਪੁੱਛਿਆ ਤੇਰੀ ਨਜ਼ਰ ਤਾਂ ਏਨੀ ਤਿੱਖੀ ਹੈ ਕਿ ਮੀਲਾਂ ਤਕ ਸਾਫ਼ ਦੇਖ ਲੈਂਦੀ ਹੈ, ਕੀ ਤੈਨੂੰ ਫਾਹੀ ਨਹੀਂ ਸੀ ਦਿੱਸੀ ? ਤੋਤੀ ਨੇ ਕਿਹਾ – ਜਦੋਂ ਕਿਸਮਤ ਮਾੜੀ ਹੋਵੇ ਭਾਈ ਤਾਂ ਅੱਖਾਂ ਉਪਰ ਚਿੱਟੇ ਦਿਨ ਪਰਦਾ ਪੈ ਜਾਂਦਾ ਹੈ। ਉਹ ਤੋਤੇ ਤੋਤੀ ਦੀ ਮੌਤ ਨੂੰ ਚਲਾਕੀ ਫਰੇਬ ਨਹੀਂ ਕਹਿੰਦਾ। ਉਹ ਆਖਦਾ ਹੈ ਜਿਸਮ ਦੀਆਂ ਲੋੜਾਂ ਨੂੰ ਮਾਰ ਲਵੋਗੇ, ਆਪੇ ਨੂੰ ਮਾਰ ਲਵੋਗੇ ਤਦ ਆਜ਼ਾਦ ਹੋ ਕੇ ਉਡਣ ਲੱਗੋਗੇ। ਤੁਹਾਡੀਆਂ ਹਵਸਾਂ ਤੁਹਾਡਾ ਮਜ਼ਬੂਤ ਪਿੰਜਰਾ ਹੈ। ਇਸ ਪਿੰਜਰੇ ਵਿਚੋਂ ਨਿਕਲਣ ਦਾ ਇਹੋ ਰਸਤਾ ਹੈ, ਹੋਰ ਕੋਈ ਨਹੀਂ।

- ਪਿਆਸਾ ਆਦਮੀ ਸੰਸਾਰ ਵਿਚ ਪਾਣੀ ਲਭਦਾ ਫ਼ਿਰਦਾ ਹੈ।ਉਹ ਨਹੀਂ ਜਾਣਦਾ ਕਿ ਪਾਣੀ ਵੀ ਉਸਦੀ ਤਲਾਸ਼ ਵਿਚ ਤੁਰਿਆ ਹੋਇਆ ਹੈ।

- ਜਿਸ ਅੱਖਰ ਕਾਰਨ ਭਟਕ ਜਾਏਂ ਉਹ ਅੱਖਰ ਕੁਫਰ ਦਾ ਸੀ ਕਿ ਈਮਾਨ ਦਾ, ਇਕੋ ਗੱਲ ਹੈ,

  ਜਿਸ ਨਕਸ਼ੇ ਤੇ ਤੁਰਦਾ ਤੁਰਦਾ ਜੇ ਦੋਸਤ ਤੋਂ ਵਿਛੜ ਜਾਏਂ ਉਹ ਨਕਸ਼ਾ ਚੰਗਾ ਸੀ ਕਿ ਮਾੜਾ, ਇਕੋ ਗੱਲ ਹੈ।

- ਖੁਸ਼ਹਾਲੀ ਵਕਤ ਜਿਹੜੇ ਪਰਛਾਵਾਂ ਬਣਕੇ ਰਹਿੰਦੇ ਸਨ, ਮੰਦਹਾਲੀ ਵਿਚ ਤੇਰਾ ਪੱਲਾ ਛੱਡ ਦੇਣਗੇ। ਤੇਰਾ ਮਾੜਾ ਹਾਲ ਦੇਖ ਕੇ ਦੂਰੋਂ ਕਹਿਣਗੇ - ਕਬਰ ਵਿਚੋਂ ਇਹ ਮੁਰਦਾ ਕਿਵੇਂ ਬਾਹਰ ਨਿਕਲ ਆਇਆ ?

- ਐ ਦੁਨੀਆਂ, ਮੈਂ ਦੇਖ ਲਿਆ ਤੈਨੂੰ। ਪੁਰਾਣੀ ਮਿੱਟੀ ਤੋਂ ਬਗੈਰ ਤੂੰ ਹੋਰ ਕੱਖ ਨਹੀਂ, ਨਾ ਤੇਰਾ ਜਨਮ ਹੋਇਆ, ਨਾਂ ਤੂੰ ਉੱਗੀ, ਨਾ ਤੈਨੂੰ ਮੰਜ਼ਲ ਮਿਲੀ।

- ਜੇ ਸੰਸਾਰ ਬੇਅਕਲਾਂ ਬੇਸ਼ਰਮਾ ਨਾਲ ਭਰਿਆ ਹੋਇਆ ਨਾ ਹੁੰਦਾ ਤਾਂ ਪੈਗੰਬਰਾਂ ਨੂੰ ਕਰਮਾਤਾਂ ਦਿਖਾਣ ਦੀ ਕੀ ਲੋੜ ਸੀ ?

- ਜਿਵੇਂ ਪਿਆਲਾ ਖਾਲੀ ਹੋਣ ਤੇ ਦੁਬਾਰਾ ਭਰ ਲਿਆ ਜਾਂਦਾ ਹੈ, ਸੂਰਜ ਅਸਤ ਹੋ ਕੇ ਅਗਲੇ ਦਿਨ ਫਿਰ ਪ੍ਰਗਟ ਹੋ ਜਾਂਦਾ ਹੈ, ਤੂੰ ਵੀ ਸੂਰਜ ਹੈਂ ਰੂਮ, ਆਪਣੀ ਜਾਨ ਕੁਰਬਾਨ ਕਰ ਤੇ ਪੁਰਾਣੇ ਹਨੇਰੇ ਸੰਸਾਰ ਨੂੰ ਰੌਸ਼ਨ ਕਰ।

- ਪਿੱਸੂ ਨਾਲ ਖਫ਼ਾ ਹੋਕੇ ਆਪਣੀ ਕੰਬਲੀ ਨੂੰ ਅੱਗ ਵਿਚ ਨਾ ਸਾੜ।

  ਜਦੋਂ ਤੈਨੂੰ ਸੁਣਨਾ ਆ ਗਿਆ ਤਾਂ ਮੈਂ ਤੇਰੇ ਕੰਨਾ ਵਿਚ ਸੋਨੇ ਦੀਆਂ ਮੁੰਦਰਾਂ ਪਾਵਾਂਗਾ।

- ਮੁੰਦਰਾਂ ਦਾ ਨਾਮ ਸੁਣਕੇ ਖੁਸ਼ ਹੋ ਗਿਐ ? ਇਹ ਤਾਂ ਕੁਝ ਵੀ ਨਹੀਂ, ਮੈਂ ਤੈਨੂੰ ਸੋਨੇ ਦੀ ਖਾਣ ਬਣਾ ਦਿਆਂਗਾ, ਚੰਦ ਨਹੀਂ, ਮੈਂ ਤੈਨੂੰ ਕਹਿਕਸ਼ਾਂ ਬਣਾ ਦਿਆਂਗਾ।

- ਤੂੰ ਹੰਕਾਰ ਦਾ ਕੈਦੀ ਹੈਂ, ਤੇਰਾ ਕੀ ਇਲਾਜ ਕਰਾਂ ?

  ਜੇ ਤੂੰ ਲੋਹੇ ਦੇ ਪਿੰਜਰੇ ਵਿਚ ਬੰਦ ਹੁੰਦਾ ਮੈਂ ਛੈਣੀ ਹਥੌੜੇ ਨਾਲ ਲੋਹਾ ਕੱਟ ਕੇ ਤੈਨੂੰ ਅਜ਼ਾਦ ਕਰ ਦਿੰਦਾ। ਤੇਰਾ ਹੰਕਾਰ ਕਿਵੇਂ ਵੱਢਾਂ ?

  ਅੱਗ, ਲੱਕੜਾਂ ਦੇ ਢੇਰ ਤੋਂ ਕਦ ਡਰਦੀ ਹੈ ?

  ਕਸਾਈ ਭੇਡਾਂ ਦੇ ਇਜੜ ਤੋਂ ਕਦ ਡਰਿਆ ਹੈ।

- ਨਕਲ ਕਰਕੇ ਤੂੰ ਬੁਲਬੁਲ ਵਰਗੀ ਆਵਾਜ਼ ਕੱਢ ਸਕਦਾ ਹੈਂ।

  ਪਰ ਬੁਲਬੁਲ ਫੁੱਲਾਂ ਨਾਲ ਕਿਹੜੀਆਂ ਕਿਹੜੀਆਂ ਗੱਲਾਂ ਕਰਦੀ ਹੈ ਤੈਨੂੰ ਕੀ ਪਤਾ ?

- ਬੋਲਾ ਬੰਦਾ ਗੱਲ ਕਰਨ ਵਾਲੇ ਦੇ ਬੁਲ੍ਹ ਹਿਲਦੇ ਦੇਖਕੇ ਗੱਲ ਸਮਝ ਨਹੀਂ ਸਕਦਾ।

  ਚਾਮ-ਚੜਿਕ ਸੂਰਜ ਦੀ ਸਿਫਤ ਨਹੀਂ ਕਰ ਸਕਦੀ।

- ਲੱਤਾਂ ਵਿਚ ਸੋਟੀ ਲੈ ਕੇ ਤੂੰ ਦੌੜਿਆ ਫਿਰਦਾ ਹੈਂ ਕਿ ਮੈਂ ਘੋੜੇ ਉਪਰ ਸਵਾਰ ਹਾਂ, ਸਾਨੂੰ ਪਤੈ ਸੋਟੀ ਦਾ ਭਾਰ ਸਗੋਂ ਤੂੰ ਚੁਕਿਆ ਹੋਇਐ।



**ਹਾਫ਼ਿਜ਼ ਸ਼ੀਰਾਜ਼ੀ**

ਜਿਸ ਫਕੀਰ ਸ਼ਾਇਰ ਦੀ ਸਾਖੀ ਲਿਖਣ ਵਾਸਤੇ ਬੈਠ ਗਿਆ ਹਾਂ, ਉਸਦਾ ਨਾਮ ਨਾ ਹਾਫ਼ਿਜ਼ ਸੀ ਨਾ ਸ਼ੀਰਾਜ਼ੀ। ਮਾਪਿਆਂ ਨੇ ਉਸਦਾ ਨਾਮ ਮੁਹੰਮਦ ਸ਼ੱਮਸੁੱਦੀਨ ਰੱਖਿਆ। ਸ਼ੱਮਸ ਮਾਇਨੇ ਸੂਰਜ ਅਤੇ ਦੀਨ ਮਾਇਨੇ ਧਰਮ। ਧਰਮ ਦਾ ਜਲੌ। ਕੁਰਾਨ ਨਿਕੀ ਉਮਰੇ ਜ਼ਬਾਨੀ ਯਾਦ ਹੋ ਗਿਆ ਤਾਂ ਹਾਫ਼ਿਜ਼ ਦਾ ਰੁਤਬਾ ਮਿਲਿਆ। ਬਾਗਾਂ ਦੇ ਸ਼ਹਿਰ, ਉਦੋਂ ਈਰਾਨ ਦੀ ਰਾਜਧਾਨੀ ਸ਼ੀਰਾਜ਼ ਵਿੱਚ ਪੈਦਾ ਹੋਣ ਕਰਕੇ, ਬਾਸ਼ਿੰਦਾ ਹੋਣ ਕਰਕੇ ਸ਼ੀਰਾਜ਼ੀ ਬਣਿਆ। ਸੰਸਾਰ ਉਸਨੂੰ ਹਾਫਿਜ਼ ਸ਼ੀਰਾਜ਼ੀ ਦੇ ਨਾਮ ਨਾਲ ਯਾਦ ਕਰਦਾ ਹੈ ਬੇਸ਼ਕ ਸ਼ਾਇਰੀ ਵਿਚ ਵੀ ਉਹ ਸੂਰਜ ਸੀ ਤੇ ਫ਼ਕੀਰੀ ਵਿਚ ਵੀ ਉਸਦਾ ਕੋਈ ਸਾਨੀ ਨਹੀਂ। ਸਾਲ 1320 ਵਿਚ ਉਹ ਗਰੀਬ ਮਾਪਿਆਂ ਦੇ ਘਰ ਪੈਦਾ ਹੋਇਆ ਤੇ ਨੌ ਸਾਲ ਦੀ ਉਮਰ ਵਿਚ ਪਿਤਾ ਸੰਸਾਰ ਤੋਂ ਵਿਦਾ ਹੋ ਗਿਆ। ਮਾਂ ਉਸਨੂੰ ਬੇਕਰੀ ਦੀ ਦੁਕਾਨ ਉਪਰ ਨੌਕਰ ਰਖਵਾ ਆਈ ਜਿਥੇ ਉਹ ਔਸਤਨ 12 ਘੰਟੇ ਕੰਮ ਕਰਦਾ। ਅੱਧੇ ਪੈਸੇ ਮਾਂ ਨੂੰ ਦਿੰਦਾ, ਅੱਧੇ ਆਪਣੇ ਉਨ੍ਹਾਂ ਅਧਿਆਪਕਾਂ ਨੂੰ ਦਿੰਦਾ ਜਿਨ੍ਹਾਂ ਪਾਸੋਂ ਰਾਤ ਨੂੰ ਦੇਰ ਤੱਕ ਸੰਗੀਤ, ਸ਼ਾਇਰੀ, ਚਿਤਰਕਾਰੀ ਅਤੇ ਅਰਬੀ ਸਿਖਦਾ।

ਇਸ ਤੋਂ ਪਹਿਲਾਂ ਕਿ ਉਸ ਦੀ ਜੀਵਨ ਕਹਾਣੀ ਹੋਰ ਲਿਖੀਏ, ਚੰਗਾ ਹੋਵੇਗਾ ਜੇ ਇਸ ਲਿਖਤ ਦਾ ਆਗਾਜ਼ ਉਸਦੇ ਅਪਣੇ ਬੋਲਾਂ ਨਾਲ ਕਰੀਏ। ਇਸਦਾ ਵਧੀਕ ਫਾਇਦਾ ਮੈਨੂੰ ਹੋਵੇਗਾ। ਉਸ ਦਾ ਸੁਰਮੰਡਲ, ਮਾਹੌਲ ਵਿਚ ਅਜਿਹੀ ਮੰਗਲਮਈ ਲਹਿਰ ਪੈਦਾ ਕਰੇਗਾ ਕਿ ਮੇਰੀਆਂ ਆਮ ਜਿਹੀਆਂ ਗੱਲਾਂ ਖਾਸ ਹੋ ਜਾਣਗੀਆਂ। ਹਾਫਿਜ਼ ਨੂੰ ਤਾਂ ਸ਼ਾਬਾਸ਼ ਕੁੱਲ ਜਹਾਨ ਸੱਤ ਸੌ ਸਾਲਾਂ ਤੋਂ ਦਿੰਦਾ ਆ ਰਿਹਾ ਹੈ, ਸੰਭਵ ਹੈ ਕਿ ਉਸਦੇ ਨਜ਼ਦੀਕ ਬੈਠਣ ਨਾਲ ਮੈਨੂੰ ਵੀ ਮਾੜੀ ਮੋਟੀ ਦਾਦ ਮਿਲੇ। ਈਰਾਨ ਵਿਚ ਦੋ ਮਹੀਨੇ ਬਿਤਾਏ ਜਿਸ ਦੌਰਾਨ ਮੈਂ ਉਸਦਾ ਦੀਵਾਨ ਅੰਗਰੇਜ਼ੀ ਵਿਚ ਪੜ੍ਹਿਆ। ਹਾਜ਼ਰ ਹਨ ਉਸਦੇ ਬੋਲ :

''ਮੈਂ ਤੁਹਾਡੇ ਉਜੜੇ ਖੇਤ ਆਬਾਦ ਕਰਾਂਗਾ।
ਮੈਂ ਰੇਗਿਸਤਾਨਾ ਨੂੰ ਬਾਗ ਬਣਾ ਦਿਆਂਗਾ।
ਤੁਹਾਡੇ ਉਦਾਸ ਮੂੰਹ ਜਦੋਂ ਮੈਂ ਆਪਣੇ ਹੰਝੂਆਂ ਨਾਲ ਧੋਏ,
ਤੁਸੀਂ ਮੰਨ ਜਾਓਗੇ ਕਿ ਹਾਫਿਜ਼ ਦੀਆਂ ਝੜੀਆਂ,
ਦੇਸ ਆਬਾਦ ਕਰ ਸਕਦੀਆਂ ਹਨ .......।''

×××

''ਤੂੰ ਮਿਹਰਬਾਨ ਹੋਕੇ ਸਾਡੇ ਵੱਲ ਨਜ਼ਰ ਕੀਤੀ,
ਤਾਂ ਅਜੀਬ ਅਜੀਬ ਸਾਜ਼ ਲੈਕੇ ਰੰਗ ਬਰੰਗੇ ਪੰਛੀ
ਜ਼ਮੀਨ ਉਪਰ ਉੱਤਰੇ।
ਸੰਗੀਤ ਸ਼ੁਰੂ ਹੋਇਆ।
ਤੂੰ ਨਾਰਾਜ਼ਗੀ ਨਾਲ ਪਰੇ ਮੂੰਹ ਕੀਤਾ ਤੇ ਤੁਰ ਗਿਆ
ਤਾਂ ਅੱਖਾਂ ਵਿਚ ਹੰਝੂ ਨੱਚ ਉਠੇ।
ਤੂੰ ਨਾਲ ਸੀ ਤਾਂ ਸੰਗੀਤ।
ਤੂੰ ਦੂਰ ਸੀ ਤਾਂ ਸੰਗੀਤ।

ਉਮਰ ਭਰ ਸੰਗੀਤ ਨੇ ਸਾਡੀ ਪਰਿਕਰਮਾ ਕੀਤੀ,

ਤੇਰੇ ਕਾਰਨ।

×××

''ਮੇਰਾ ਦੀਵਾਨ ਪੜ੍ਹਨ ਤੋਂ ਬਾਦ

ਜਦੋਂ ਕੋਈ ਹੋਰ ਕਿਤਾਬ ਖੋਲ੍ਹੋਗੇ,

ਉਸ ਕਿਤਾਬ ਅਤੇ ਤੁਹਾਡੀਆਂ ਅੱਖਾਂ ਵਿਚਕਾਰ

ਖਲੋਇਆ ਕਰਾਂਗਾ ਮੈਂ।

ਮੇਰੇ ਗੀਤ ਸੁਣਨ ਤੋਂ ਬਾਦ

ਹੋਰ ਕਿਸੇ ਦੇ ਗੀਤ ਸੁਣੋਗੇ,

ਗਵੱਈਏ ਦੇ ਹੋਠਾਂ ਅਤੇ ਤੁਹਾਡੇ ਕੰਨਾ ਵਿਚਕਾਰ

ਖਲੋਇਆ ਕਰੇਗਾ ਹਾਫ਼ਿਜ਼।

ਮੈਂ ਤੁਹਾਡੇ ਸੁਆਦ ਏਨੇ ਵਿਗਾੜ ਦਿਆਂਗਾ

ਕਿ ਆਮ ਸ਼ਾਇਰ, ਆਮ ਸੰਗੀਤ ਤੁਹਾਨੂੰ ਪਸੰਦ ਨਹੀਂ ਆਏਗਾ।

ਮੈਂ ਬੰਸਰੀ ਦੇ ਉਨ੍ਹਾਂ ਸੁਰਾਖਾਂ ਵਿਚੋਂ ਨਹੀਂ

ਜਿਨ੍ਹਾਂ ਉਪਰ ਉਂਗਲਾਂ ਟਿਕਦੀਆਂ ਹਨ।

ਮੈਂ ਬੰਸਰੀ ਦਾ ਉਹ ਸੁਰਾਖ ਹਾਂ

ਜਿਸ ਨੂੰ ਯਸੂ ਮਸੀਹ ਦੇ ਹੋਠਾਂ ਨੇ ਚੁੰਮਿਆ ਸੀ।

ਉਦੋਂ ਉਹ ਇੱਕੀ ਸਾਲ ਦਾ ਸੀ ਜਦੋਂ ਬੇਕਰੀ ਦੀ ਦੁਕਾਨ ਉਪਰ ਕੁੜੀ ਰੋਟੀ ਖਰੀਦਣ ਆਈ। ਇਹੋ ਜਿਹੀ ਕੁੜੀ ਕਿ ਹਾਫਿਜ਼ ਨੇ ਇੰਨੀ ਸੁਹਣੀ ਹੋਰ ਕੋਈ ਦੇਖੀ ਨਹੀਂ ਸੀ। ਉਸ ਤੋਂ ਪੈਸੇ ਫੜੇ ਤੇ ਰੋਟੀ ਲੈਕੇ ਕੁੜੀ ਚਲੀ ਗਈ। ਹਾਫਿਜ਼ ਨੂੰ ਰੋਮਾਂਸ ਦੇ ਅਜਿਹੇ ਤੂਫਾਨ ਦੀ ਤਾਕਤ ਦਾ ਕੋਈ ਪਤਾ ਨਹੀਂ ਸੀ। ਉਸਨੂੰ ਪਤਾ ਨਾ ਲਗੇ ਕੀ ਕਰੇ, ਕੀ ਨਾ ਕਰੇ। ਉਸਨੇ ਮਾਲਕ ਅਗੇ ਡੇਢ ਮਹੀਨੇ ਦੀ ਛੁਟੀ ਵਾਸਤੇ ਅਰਜ਼ ਕੀਤੀ। ਮਾਲਕ ਨੇ ਕਿਹਾ - ਪਰ ਤੇਰੀ ਥਾਂ ਡੇਢ ਮਹੀਨਾ ਕਿਸੇ ਹੋਰ ਛੋਕਰੇ ਨੂੰ ਰੱਖਣਾ ਪਏਗਾ, ਸੋ ਬਿਨ ਤਨਖਾਹ ਜਾ ਸਕਦੈਂ। ਹਾਫਿਜ਼ ਬਿਨ ਤਨਖਾਹ ਚਲਾ ਗਿਆ।

ਗਰੀਬ ਵਿਧਵਾ ਮਾਂ ਦੇ ਇਸ ਪੁੱਤਰ ਦੀ ਸ਼ਕਲ ਸੂਰਤ ਵੀ ਦਰਮਿਆਨੀ ਜਿਹੀ ਸੀ। ਉਸ ਕੁੜੀ ਦਾ ਲਿਬਾਸ ਅਤੇ ਸ਼ਕਲ ਦਸਦੀ ਸੀ ਕਿ ਵਡੇ ਖਾਨਦਾਨ ਦੀ ਧੀ ਹੈ। ਉਸਨੇ ਵਡੇਰਿਆਂ ਤੋਂ ਸੁਣਿਆ ਅਤੇ ਕਿਤਾਬਾਂ ਵਿਚ ਪੜ੍ਹਿਆ ਹੋਇਆ ਸੀ ਕਿ ਚਲੀਹਾ (ਚਾਲੀ ਦਿਨ ਨਿਰੰਤਰ ਬੰਦਗੀ) ਕੱਟਣ ਨਾਲ ਮਨ ਦੀ ਮੁਰਾਦ ਪੂਰੀ ਹੋ ਜਾਂਦੀ ਹੈ। ਸੋ ਬਿਸਮਿੱਲਾ ਆਖਕੇ ਇਕਾਂਤ ਵਿਚ ਬੈਠ ਗਿਆ। ਦਿਨ ਲੰਘੇ। ਹਫ਼ਤੇ ਲੰਘੇ। ਆਕਾਸ਼ ਤੋਂ ਰੌਸ਼ਨੀ ਹੇਠਾਂ ਉੱਤਰੀ। ਸਹਿਜੇ ਸਹਿਜੇ ਰੌਸ਼ਨੀ ਪਿਛੇ ਹਟੀ ਤੇ ਖੂਬਸੂਰਤ ਚਿਹਰਾ ਦਿਸਿਆ। ਫਰਿਸ਼ਤੇ ਨੇ ਪੁੱਛਿਆ, ''ਕੀ ਹੈ ਦਿਲ ਦੀ ਇੱਛਾ? ਜੋ ਮੰਗੋਗੇ ਮਿਲੇਗਾ।'' ਦੇਰ ਤੱਕ ਅੱਵਾਕ ਹਾਫ਼ਿਜ ਉਸ ਵੱਲ ਦੇਖਦਾ ਰਿਹਾ। ਫਰਿਸ਼ਤੇ ਨੇ ਫਿਰ ਕਿਹਾ, ''ਝਿਜਕੋ ਨਾਂ, ਡਰੋ ਨਾ, ਸੰਗੋ ਨਾਂ। ਜੋ ਕਹੋਗੇ ਸੋ ਮਿਲੇਗਾ।''

ਹਾਫਿਜ਼ ਨੇ ਪੁੱਛਿਆ, ''ਤੁਸੀਂ ਰੱਬ ਹੋ?'' ਫਰਿਸ਼ਤੇ ਨੇ ਕਿਹਾ, ''ਨਹੀਂ, ਮੈਂ ਰੱਬ ਵਲੋਂ ਭੇਜਿਆ ਹੋਇਆ ਫਰਿਸ਼ਤਾ ਹਾਂ।''

ਹਾਫਿਜ਼ ਨੇ ਕਿਹਾ, ''ਜਿਸ ਦਾ ਫਰਿਸ਼ਤਾ ਏਨਾ ਸੁਹਣਾ ਹੈ, ਉਹ ਆਪ ਤਾਂ ਉਸਤੋਂ ਵੀ ਵਧੀਕ ਸੁਹਣਾ ਹੋਏਗਾ?''

''ਯਕੀਨਨ।'' ਫਰਿਸ਼ਤੇ ਨੇ ਕਿਹਾ, ''ਉਸ ਵਰਗੀ ਖੂਬਸੂਰਤੀ ਹੋਰ ਕਿਤੇ ਨਹੀਂ। ਕਦੀ ਸੰਭਵ ਨਹੀਂ। ਉਸ ਵਰਗਾ ਉਹ ਆਪ ਹੈ ਕੇਵਲ।''

ਹਾਫਿਜ਼ ਨੇ ਹੱਥ ਜੋੜ ਕੇ ਕਿਹਾ, ''ਫੇਰ ਮੈਨੂੰ ਰੱਬ ਦੇ ਦੇਹ।''

ਫਰਿਸ਼ਤਾ ਹੱਸ ਪਿਆ, ਕਿਹਾ, ''ਅੱਤਾਰ ਨੂੰ ਮਿਲ। ਮੁਹੰਮਦ ਅੱਤਾਰ ਨੂੰ। ਉਸ ਰਾਹੀਂ ਮਿਲੇਗਾ। ਮੈਂ ਨਹੀਂ ਦੇ ਸਕਦਾ।'' ਇਹ ਆਖਕੇ ਫਰਿਸ਼ਤਾ ਲੋਪ ਹੋ ਗਿਆ।

ਉਸਨੇ ਅੱਤਾਰ ਦਾ ਦਰ ਖੜਕਾਇਆ ਅਤੇ ਆਪਣਾ ਮੁਰਸ਼ਦ ਧਾਰਿਆ। ਜਿਸ ਕੁੜੀ ਨੂੰ ਹਾਸਲ ਕਰਨ ਵਾਸਤੇ ਉਸਨੇ ਚਲੀਹਾ ਕੱਟਿਆ, ਉਸਨੂੰ ਸਦਾ ਲਈ ਭੁੱਲ ਗਿਆ। ਮਾਂ ਨੇ ਜਿਹੋ ਜਿਹੀ ਕੁੜੀ ਲੱਭੀ ਉਸਨੂੰ ਵਿਆਹ ਲਿਆਇਆ। ਇੱਕੀ ਸਾਲ ਦੀ ਉਮਰ ਵਿਚ ਉਸਨੇ ਗੀਤ ਲਿਖਣੇ ਸ਼ੁਰੂ ਕੀਤੇ। ਏਸ਼ੀਆ ਵਿਚ ਉਸਦੇ ਗੀਤਾਂ ਦੀਆਂ ਧੁੰਮਾਂ ਪੈ ਗਈਆਂ। ਜੁਆਨ ਉਸਦੇ ਗੀਤ ਗਾਉਂਦੇ ਕਿਉਂਕਿ ਉਨ੍ਹਾਂ ਨੂੰ ਲਗਦਾ ਇਹ ਰੁਮਾਂਟਿਕ ਪ੍ਰੇਮ-ਗੀਤ ਹਨ। ਬਜ਼ੁਰਗ ਉਸਦੇ ਗੀਤ ਗਾਉਂਦੇ ਕਿਉਂਕਿ ਇਸ ਦੁਨੀਆਂ ਤੋਂ ਪਾਰ ਦੀਆਂ ਗੱਲਾਂ ਕੀਤੀਆਂ ਹਾਫਿਜ਼ ਨੇ। ਜਿਹੜਾ ਇਸ਼ਕ ਉਸਨੇ ਕੀਤਾ, ਉਸ ਵਰਗੀ ਪਵਿੱਤਰ ਬੰਦਗੀ ਹੋਰ ਨਹੀਂ ਦਿਸਦੀ। ਉਸਦਾ ਸ਼ਿਅਰ ਹੈ,

''ਤੇਰੇ ਲਿਬਾਸ ਤੋਂ ਪਤਾ ਨਹੀਂ ਲੱਗਾ ਮਿੱਤਰ
ਕਿ ਤੂੰ ਕਿਸ ਦੇਸ ਤੋਂ ਆਇਐ।
ਤੂੰ ਮੈਨੂੰ ਆਪਣੀ ਜ਼ਬਾਨ ਦਾ ਪਹਿਲਾ ਅੱਖਰ ਦੱਸ ਕਿਹੜੈ,
ਮੈਂ ਤੇਰੀ ਜ਼ਬਾਨ ਵਿਚ
ਆਪਣੇ ਗੀਤ ਤੈਨੂੰ ਸੁਣਾਵਾਂਗਾ।

ਇਸ ਇੱਕ ਸ਼ਿਅਰ ਵਿਚ ਉਸਦਾ ਐਲਾਨ ਹੈ ਕਿ ਉਹ ਦੁਨੀਆਂ ਦੀ ਹਰੇਕ ਬੋਲੀ ਵਿਚ ਆਪਣਾ ਕਦਮ ਰੱਖੇਗਾ। ਉਸਦੀਆਂ ਧੁੰਮਾਂ ਫਾਰਸੀ ਜਗਤ ਵਿਚ ਉਸਦੇ ਜਿਉਂਦੇ ਜੀ ਪੈ ਗਈਆਂ ਸਨ, ਹੋਰਨਾ ਬੋਲੀਆਂ ਵਿਚ ਉਹ ਯਕੀਨਨ ਪੁੱਜੇਗਾ।

ਉਹ ਲਗਾਤਾਰ ਅੱਤਾਰ ਕੋਲ ਜਾਂਦਾ ਰਿਹਾ। ਅੱਤਾਰ ਖੁਸ਼ਕ ਸੀ, ਸਖ਼ਤ ਸੀ। ਉਹ ਹਾਫਿਜ਼ ਦੇ ਗੀਤਾਂ, ਗਜ਼ਲਾਂ, ਸ਼ਿਅਰਾਂ ਦੀ ਦਾਦ ਨਾ ਦਿੰਦਾ। ਕਿਹਾ ਕਰਦਾ, ''ਇਹ ਖੱਪਖਾਨਾ ਮੈਨੂੰ ਨੀ ਪਸੰਦ। ਬੰਦਗੀ ਕਰੋ।''

ਚਾਲੀ ਸਾਲ ਦੀ ਹਾਫਿਜ਼ ਦੀ ਉਮਰ ਸੀ ਜਦੋਂ ਉਸਦੇ ਇਕਲੌਤੇ ਜੁਆਨ ਪੁੱਤਰ ਦੀ ਮੌਤ ਹੋ ਗਈ। ਬੱਚੇ ਦੀ ਮਾਂ ਏਡੀ ਸੱਟ ਬਰਦਾਸ਼ਤ ਨਾ ਕਰ ਸਕੀ, ਉਹ ਵੀ ਪਿਛੇ ਪਿਛੇ ਚਲੀ ਗਈ। ਹਾਫਿਜ਼ ਇਕੱਲਾ ਰਹਿ ਗਿਆ। ਅੱਤਾਰ ਦੀ ਸੰਗਤ ਤੋਂ ਉਹ ਥੱਕ ਗਿਆ। ਘਰੋਂ ਆਪਣੀ ਸੋਟੀ ਚੁੱਕੀ ਤੇ ਜੰਗਲ ਦਾ ਰੁਖ਼ ਕੀਤਾ। ਜੰਗਲ ਵਿਚ ਜਾਕੇ ਜ਼ਮੀਨ ਉਪਰ, ਉਸਨੇ ਸੋਟੀ ਨਾਲ ਗੋਲ ਦਾਇਰਾ ਵਾਹਿਆ। ਦੂਜੀ ਵਾਰ ਫੇਰ ਚਲੀਹਾ ਕੱਟਣ ਲਈ ਉਹ ਦਾਇਰੇ ਵਿਚਕਾਰ ਜਾ ਬੈਠਾ।

ਕਿੰਨੇ ਦਿਨ, ਕਿਨੇ ਹਫਤੇ ਲੰਘੇ, ਕੋਈ ਪਤਾ ਨਹੀਂ। ਫਰਿਸ਼ਤਾ ਫੇਰ ਧਰਤੀ ਤੇ ਉਤੱਰਿਆ। ਹਾਫਿਜ਼ ਨੇ ਅੱਖਾਂ ਖੋਲ੍ਹੀਆਂ। ਆਵਾਜ਼ ਆਈ, ''ਮਨ ਦੀ ਮੁਰਾਦ ਪੂਰੀ ਹੋਏਗੀ। ਜੋ ਖਾਹਿਸ਼ ਹੈ ਜ਼ਾਹਰ ਕਰੋ। ਪੂਰੀ ਹੋਏਗੀ।''

ਹਾਫਿਜ਼ ਨੇ ਕਿਹਾ, ''ਕਿਉਂ ਆਇਆ ਸੀ ਮੈਂ ਏਥੇ? ਕੀ ਸੀ ਮੇਰੀ ਮੁਰਾਦ? ਮੇਰੀ ਤਾਂ ਕੋਈ ਮੁਰਾਦ ਰਹੀ ਹੀ ਨਹੀਂ ਬਕਾਇਆ। ਸਭ ਕੁਝ ਤਾਂ ਮਿਲ ਚੁੱਕਾ ਹੈ ਮੈਨੂੰ। ਤੈਨੂੰ ਕੀ ਚਾਹੀਦੇ ਤੂੰ ਦੱਸ। ਪੂਰੀ ਕਰਾਂਗਾ ਤੇਰੀ ਮਨਸ਼ਾ।''

ਫਰਿਸ਼ਤੇ ਨੇ ਕਿਹਾ, ''ਝਿਜਕੋ ਨਾ, ਡਰੋ ਨਾਂਹ। ਜੋ ਮੰਗੋਗੇ ਮਿਲੇਗਾ।''

ਹਾਫਿਜ਼ ਬੋਲਿਆ, ''ਝਿਜਕ ਕਿਸ ਗੱਲ ਦੀ? ਡਰ ਕਿਸਦੈ ਮੈਨੂੰ? ਤੂੰ ਜਾਕੇ ਆਪਣੇ ਕੰਮ ਕਰ। ਮੇਰੀ ਬੰਦਗੀ ਵਿਚ ਵਿਘਨ ਨਾ ਪਾਇਆ ਕਰ ਖਾਹਮਖਾਹ।''

ਫਰਿਸ਼ਤੇ ਨੇ ਕਿਹਾ, ''ਗੱਲ ਮੰਨੋ। ਸੋਟੀ ਚੁੱਕੋ ਅਤੇ ਅੱਤਾਰ ਦੀ ਝੌਂਪੜੀ ਤੱਕ ਜਾਉ। ਅਸੀਂ ਤੈਨੂੰ ਪਿਆਰ ਕਰਨ ਵਾਲੀਆਂ ਚੀਜ਼ਾਂ ਹਾਂ। ਆਖਾ ਮੰਨੋ।''

ਹਾਫਿਜ਼ ਉਠਿਆ। ਸੋਟੀ ਚੁੱਕੀ। ਸਹਜੇ ਸਹਜੇ, ਡਗਮਗਾਂਦੀਆਂ ਲੱਤਾਂ ਨਾਲ ਉਹ ਅੱਤਾਰ ਦੇ ਟਿਕਾਣੇ ਵੱਲ ਤੁਰ ਪਿਆ। ਜਦੋਂ ਝੌਂਪੜੀ ਤੱਕ ਪੁੱਜਾ, ਅੱਤਾਰ ਆਪਣੇ ਹੱਥ ਵਿੱਚ ਸ਼ਰਾਬ ਦੇ ਦੋ ਪਿਆਲੇ ਲਈ ਉਡੀਕ ਰਿਹਾ ਸੀ। ਅੱਤਾਰ ਨੇ ਕਿਹਾ, ''ਕਿਥੇ ਚਲਾ ਗਿਆ ਸੀ ਤੂੰ ਬਿਨਾ ਦੱਸੇ? ਮੁੱਦਤਾਂ ਹੋ ਗਈਆਂ ਮੈਨੂੰ ਉਡੀਕਦਿਆਂ। ਸਾਡੇ ਬਜ਼ੁਰਗਾਂ ਨੇ ਬੇਅੰਤ ਮੁਸ਼ੱਕਤਾਂ ਕਰਕੇ ਇਹ ਸ਼ਰਾਬ ਤਿਆਰ ਕੀਤੀ ਸੀ ਲੱਖਾਂ ਸਾਲ ਪਹਿਲਾਂ। ਦੋ ਪਿਆਲੇ ਮਿਲੇ ਉਸ ਵਿਚੋਂ। ਇਕ ਤੇਰੇ ਕਰਮਾਂ ਵਿਚ ਲਿਖਿਆ ਸੀ ਇਕ ਮੇਰੇ ਕਰਮਾਂ ਵਿਚ। ਹਾਫਿਜ਼ ਨੂੰ ਪਿਆਲਾ ਫੜਾਇਆ। ਦੋਹਾਂ ਨੇ ਪਿਆਲੇ ਖਾਲੀ ਕੀਤੇ। ਦੋਹਾਂ ਨੇ ਜੱਫੀ ਪਾਈ ਤੇ ਦੋਵਾਂ ਨੇ ਹਾਫਿਜ਼ ਦੇ ਗੀਤ ਗਾਏ। ਬਿਨਾ ਕਿਸੇ ਹੋਰ ਨੂੰ ਦੱਸਣ ਦੇ, ਅੱਤਾਰ ਅਣਦੱਸੀ ਥਾਂ ਤੇ ਚਲਾ ਗਿਆ। ਜਾਣ ਤੋਂ ਪਹਿਲਾਂ ਉਸਨੇ ਹਾਫਿਜ਼ ਨੂੰ ਆਪਣਾ ਵਾਰਸ ਥਾਪ ਦਿੱਤਾ। ਹਾਫਿਜ਼ ਪਾਸੋਂ ਬਾਦਸ਼ਾਹਾਂ ਨੇ ਮੁਰਾਦਾਂ ਮੰਗੀਆਂ। ਸਾਲ 1389 ਵਿਚ ਉਹ ਫਾਨੀ ਸੰਸਾਰ ਵਿਚੋਂ ਜਿਸਮਾਨੀ ਤੌਰ ਤੇ ਗਿਆ। ਉਸਦੇ ਗੀਤਾਂ ਦੇ ਬੋਲ ਹੁਣ ਤੱਕ ਉਵੇਂ ਤਾਜ਼ਾ ਤਰੀਨ ਹਨ :

ਮਨ ਮਸਤੁ ਤੂ ਦੀਵਾਨਹ।।
ਮਾਰਾ ਕਿ ਬਰਦ ਖਾਨਹ।।
ਸਦ ਬਾਰ ਤੁਰਾ ਗੁਫਤਮ
ਕਮ ਖੁਰ ਦੋ ਸਹ ਪੈਮਾਨਹ।।

ਇਸ ਨਜ਼ਮ ਵਿਚ ਉਹ ਆਪਣੀ ਕਵਿਤਾ ਨਾਲ ਗੱਲਾਂ ਕਰਦਿਆਂ ਪੁੱਛਦਾ ਹੈ,

''ਤੂੰ ਜਨਮ ਤੋਂ ਸ਼ੁਦੈਣ ਹੈਂ, ਮੈਂ ਸ਼ਰਾਬ ਬਹੁਤੀ ਪੀ ਗਿਆ ਸੀ।
ਆਪਾਂ ਨੂੰ ਘਰ ਕੌਣ ਛੱਡ ਕੇ ਗਿਆ ਸੀ ਉਸ ਦਿਨ?
ਕਵਿਤਾ ਆਖਦੀ ਹੈ - ਮੈਂ ਤੈਨੂੰ ਸੌ ਵਾਰ ਕਿਹਾ ਹੈ ਕਿ ਦੋ ਤਿੰਨ ਗਲਾਸ ਦਾਰੂ ਦੇ
ਪੀਣੇ ਬੰਦ ਕਰਦੇ।
ਹਾਫਿਜ਼ ਆਖਦਾ ਹੈ - ਮੈਂ ਤੈਨੂੰ ਹਜ਼ਾਰ ਵਾਰ ਕਿਹੈ ਕਿ ਪਾਗਲਪਣ ਬੰਦ ਕਰ।
ਕਵਿਤਾ - ਚੱਲ ਇਉਂ ਕਰਦੇ ਆਂ, ਮੈਨੂੰ ਪਾਗਲਪਣ ਕਰਨ ਦੇ, ਤੂੰ ਦਾਰੂ
ਪੀਈ ਚੱਲ। ਆਪਾਂ ਨੂੰ ਘਰ ਤਾਂ ਛੱਡ ਈ ਜਾਂਦੈ ਕੋਈ ਨਾ ਕੋਈ।

ਇਨ੍ਹਾਂ ਬੰਦਾਂ ਵਿੱਚ 'ਘਰ' ਲਫ਼ਜ਼ ਉਪਰ ਧਿਆਨ ਦੇਣਾ ਪਵੇਗਾ। ਹਰੇਕ ਧਰਮ-ਗ੍ਰੰਥ ਵਿਚ ਲਿਖਿਆ ਹੋਇਆ ਹੈ ਕਿ ਸੰਸਾਰ ਘਰ ਨਹੀਂ ਹੈ। ਇਹ ਸਰਾਂ ਹੈ ਮੁਸਾਫਰਾਂ ਦੀ। ਘਰ ਕਿਤੇ ਹੋਰ ਹੈ। ਹਾਫਿਜ਼ ਦੱਸ ਰਿਹਾ ਹੈ ਕਿ ਉਹ ਅਪਣੇ ਘਰ ਪੁੱਜ ਗਿਆ ਹੋਇਆ ਹੈ। ਹਫੀਜ਼ ਜਲੰਧਰੀ ਦਾ ਸ਼ਿਅਰ ਹੈ:

ਫਕੀਰੋਂ ਕਾ ਜਮਘਟ ਘੜੀ ਦੋ ਘੜੀ
ਸ਼ਰਾਬੇਂ ਤਿਰੀਂ ਔਰ ਪੈਮਾਨੇ ਤਿਰੇ।।

ਪਿਛਲੇ ਸਮਿਆਂ ਵਿਚ ਹਾਫਿਜ਼ ਦੇ ਅੰਗਰੇਜ਼ੀ ਵਿਚ ਅਨੁਵਾਦ ਵਖ ਵਖ ਲੋਕਾਂ ਵਲੋਂ ਕੀਤੇ ਪੜ੍ਹਦਾ ਰਿਹਾ। ਸਭ ਤੋਂ ਪਿਛੋਂ ਜਿਹੜਾ ਅਨੁਵਾਦ ਪੜ੍ਹਿਆ, ਉਹ ਦੇਨੀਅਲ ਲਦਿੰਸਕੀ ਦਾ ਹੈ ਤੇ ਨਾਮ ਹੈ 'ਦ ਗਿਫਟ, ਪੋਇਮਜ਼ ਬਾਈ ਹਾਫ਼ਿਜ਼। ਇਸ ਨੂੰ ਪੈਂਗੁਇਨ ਕੰਪਾਸ ਨੇ 1999 ਵਿਚ ਨਿਉਯਾਰਕ ਤੋਂ ਛਾਪਿਆ। ਮੁਖਬੰਧ ਵਿਚ ਉਹ ਲਿਖਦਾ ਹੈ, ''ਕਈ ਸਾਲ ਲੰਘ ਗਏ। ਹਾਫਿਜ਼ ਦਾ ਦੀਵਾਨ ਪੜ੍ਹੀ ਜਾਂਦਾ। ਮਨ ਵਿਚ ਬਾਰ ਬਾਰ ਇਸ ਦਾ ਅੰਗਰੇਜ਼ੀ ਤਰਜਮਾ ਕਰਨ ਦਾ ਧਿਆਨ ਆਉਂਦਾ। ਪਰ ਕੀ ਕਰਦਾ, ਹੁੰਦਾ ਨਹੀਂ ਸੀ। ਹਾਫਿਜ਼ ਦਾ ਅਨੁਵਾਦ ਇਵੇਂ ਹੈ ਜਿਵੇਂ ਕੋਈ ਅਚਾਨਕ ਤੁਹਾਨੂੰ

ਕਹਿ ਦਏ ਕਿ ਰੋਸ਼ਨੀ ਦਾ ਅਨੁਵਾਦ ਕਰ। ਸਮਾ ਬੀਤਦਾ ਗਿਆ। ਹਮੇਸ਼ ਵਾਂਗ ਇਕ ਰਾਤ ਰੋਟੀ ਖਾਧੀ ਤੇ ਸੌਂ ਗਿਆ। ਹਾਫ਼ਿਜ਼ ਮੇਰੇ ਸੁਫਨੇ ਵਿਚ ਆਇਆ। ਮੈਨੂੰ ਕਿਹਾ – ਤੂੰ ਅਨੁਵਾਦ ਕਿਉਂ ਨੀ ਕਰਦਾ ਮੇਰੇ ਦੀਵਾਨ ਨੂੰ ? ਮੈਂ ਕਿਹਾ – ਸਮਰੱਥਾ ਨਹੀਂ। ਕਰਨ ਦੀ ਇੱਛਾ ਹੈ, ਕਰ ਨਹੀਂ ਹੁੰਦਾ। ਉਹ ਸਾਰੀ ਰਾਤ ਅੰਗਰੇਜ਼ੀ ਵਿਚ ਮੈਨੂੰ ਆਪਣੇ ਗੀਤ ਸੁਣਾਉਂਦਾ ਰਿਹਾ। ਸਾਰੀ ਰਾਤ ਮੈਂ ਰੌਂਦਾ ਰਿਹਾ। ਸਵੇਰ ਹੋਣ ਤੇ ਕਾਗਜ਼ ਪੱਤਰ ਥਾਂ ਸਿਰ ਕੀਤੇ ਤੇ ਕੰਮ ਸ਼ੁਰੂ ਕਰ ਦਿੱਤਾ। ਜਿਹੜੇ ਹਿੱਸੇ ਚੰਗੇ ਲੱਗਣ, ਉਹੀ ਹਨ ਜਿਹੜੇ ਹਾਫਿਜ਼ ਨੇ ਅਨੁਵਾਦ ਕੀਤੇ ਤੇ ਸੁਣਾਏ। ਕੁੱਝ ਫਜ਼ੂਲ ਲੱਗੇ, ਉਹ ਮੇਰਾ ਕਸੂਰ ਹੈ, ਕਿਉਂਕਿ ਉਹ ਮੇਰਾ ਅਨੁਵਾਦ ਹੈ।

ਦੋ ਸਦੀਆਂ ਪਹਿਲਾਂ ਗੇਟੇ ਨੇ ਜਰਮਨ ਵਿਚ ਹਾਫਿਜ਼ ਦਾ ਕੁੱਝ ਹਿੱਸਾ ਅਨੁਵਾਦ ਕਰਕੇ ਯੋਰਪ ਨੂੰ ਉਸਦੀ ਤਾਕਤ ਤੋਂ ਜਾਣੂ ਕਰਵਾਇਆ ਸੀ। ਹਾਫ਼ਿਜ਼ ਅਤੇ ਗੇਟੇ ਵਿਚਕਾਰ ਪੰਜ ਸਦੀਆਂ ਦਾ ਫਾਸਲਾ ਹੈ ਪਰ ਗੇਟੇ ਆਪਣੀ ਕਿਤਾਬ ਦੇ ਮੁਖਬੰਧ ਵਿਚ ਲਿਖਦਾ ਹੈ, ''ਹਾਫਿਜ਼ ਅਤੇ ਗੇਟੇ ਜੌੜੇ ਭਰਾ ਹਨ।''

''ਜੇ ਕੋਈ ਮੇਰੇ ਤੋਂ ਪੁਛੇ ਕਿ ਹਾਫ਼ਿਜ਼ ਦਾ ਪੀਰ ਕੌਣ ਹੈ,'' ਗੇਟੇ ਨੇ ਲਿਖਿਆ, ''ਤਾਂ ਮੈਂ ਕਹਾਂਗਾ – ਪਾਗਲਪਣ। ਉਸ ਵਰਗਾ ਸ਼ੁਦਾਈ ਕੌਣ ਹੋਏਗਾ?''

ਐਮਰਸਨ ਨੇ ਕਿਹਾ – ਕਿੰਨਾ ਚੰਗਾ ਹੁੰਦਾ ਮੈਥੋਂ ਹਾਫਿਜ਼ ਵਾਂਗ ਲਿਖ ਹੁੰਦਾ।ਹਾਫਿਜ਼ ਦੀ ਲੰਮੀ ਨਜ਼ਮ ਦਾ ਪੰਜਾਬੀ ਵਾਰਤਕ ਵਿਚ ਅਨੁਵਾਦ ਪੜ੍ਹੋ–

''ਸੱਚ ਹੈ ਇਹ। ਮੇਰਾ ਕੰਨ ਹੈਗਾ ਸੀ ਮੇਰੇ ਕੋਲ। ਦੇਰ ਪਹਿਲਾਂ ਮੈਂ ਇਕ ਮੱਛੀ ਕੋਲ ਵੇਚ ਦਿਤਾ ਸੀ ਇਹ। ਆਰਾਮ ਨਾਲ ਬੈਠੋ। ਕਿਵੇਂ ਹੋਇਆ ਇਹ ਸਭ ਕੁਝ, ਸਹਜੇ ਸਹਜੇ ਦੱਸਾਂਗਾ। ਗੱਲ ਹੀ ਕਰਨੀ ਹੈ ਨਾ। ਜਿਥੋਂ ਮਰਜ਼ੀ ਸ਼ੁਰੂ ਕਰ ਦਿਉ। ਜਿਸ ਜਹਾਨ ਵਿਚ ਮੇਰਾ ਵਾਸਾ ਹੈ, ਉਥੇ ਹਰੇਕ ਲਫਜ਼ ਮਹਾਨ ਹੈ। ਜਿਥੋਂ ਮਰਜ਼ੀ ਸ਼ੁਰੂ ਕਰੋ। ਸਮਾ, ਸਥਾਨ, ਉਦਾਸੀ, ਪਰਛਾਵੇਂ ਹਨ ਇਹ ਸਭ। ਦੁਖ, ਚਿੰਤਾ ਇਕ ਦਿਨ ਆਉਣਗੇ ਤੇਰੇ ਕੋਲ, ਗਿੜਗਿੜਾਉਂਦਿਆਂ ਖਿਮਾਂ ਮੰਗਣਗੇ, ਕਹਿਣਗੇ – ਅਸੀਂ ਝੂਠ ਬੋਲਦੇ ਰਹੇ ਮਿੱਤਰ। ਸਾਡੇ ਤੇ ਤੂੰ ਕਾਹਨੂੰ ਇਤਬਾਰ ਕੀਤਾ? ਹਾਂ, ਗੱਲ ਮੈਂ ਕਰ ਰਿਹਾ ਸੀ ਉਸ ਮੱਛੀ ਦੀ ਜੋ ਮੇਰਾ ਕੰਨ ਖਰੀਦ ਕੇ ਲੈ ਗਈ ਸੀ। ਜੁਆਨੋ ਇਹ ਵੀ ਸੱਚ ਹੈ ਕਿ ਚੰਦ ਨੇ ਮੇਰੇ ਸਿਰ ਦਾ ਮੁੱਲ ਪਾ ਦਿੱਤਾ। ਠੱਗਾਂ ਦੇ ਗਰੋਹ ਨੇ ਜਦੋਂ ਮੈਨੂੰ ਘੇਰਾ ਪਾ ਲਿਆ, ਤਾਂ ਮੇਰੀ ਮਹਿਬੂਬ ਨੇ ਇਤਰਾਜ਼ ਕੀਤਾ ਕਿ ਮੈਂ ਖਾਹਮਖਾਹ ਭੇਦ ਕਿਉਂ ਦੱਸੀ ਗਿਆ? ਏਨੀ ਕੀਮਤੀ ਸ਼ਰਾਬ ਮੈਂ ਮੁਫਤੋ ਮੁਫਤੀ ਕਿਉਂ ਪਿਲਾਈ? ਮੈਨੂੰ ਵੱਡੇ ਜੱਜ ਦੀ ਅਦਾਲਤ ਵਿਚ ਪੇਸ਼ ਕੀਤਾ ਗਿਆ ਤੇ ਵਕੀਲ ਪੇਸ਼ ਕਰਨ ਲਈ ਜੱਜ ਨੇ ਮੈਨੂੰ ਹੁਕਮ ਦਿੱਤਾ। ਮੈਂ ਕਿਹਾ – ਮੈਂ ਆਪਣਾ ਵਕੀਲ ਆਪ ਹਾਂ, ਮੈਂ ਅਪਣਾ ਪੱਖ ਖੁਦ ਪੇਸ਼ ਕਰ ਸਕਦਾ ਹਾਂ। ਮੇਰਾ ਨਹੀਂ ਇਹ ਮੇਰੀ ਅਰਦਾਸ ਦਾ ਕਸੂਰ ਸੀ ਜਿਸਨੇ ਮੇਰੇ ਅੱਗੇ ਖਜ਼ਾਨਿਆਂ ਦੇ ਦਰਵਾਜ਼ੇ ਖੋਹਲ ਦਿੱਤੇ ਤੇ ਕਿਹਾ – ਵੰਡ ਦੇਹ। ਮੁਕਣਗੇ ਨਹੀਂ। ਇਸ ਰਕਮ ਵਿਚੋਂ ਮੈਂ ਇਕ ਟਿਕਟ ਖਰੀਦਿਆ, ਟਿਕਟ ਹੈ ਸਫੈਦ ਬੱਦਲ ਜੋ ਧਰਤੀ ਨੂੰ ਨਹੀਂ ਅਸਮਾਨ ਨੂੰ ਛੂੰਹਦਾ ਹੈ। ਖੁਦ ਨਹੀਂ ਲੈ ਕੇ ਗਈ ਮੱਛੀ ਮੇਰਾ ਕੰਨ, ਮੈਂ ਰਿਸ਼ਵਤ ਦਿਤੀ ਸੀ ਉਹਨੂੰ। ਤਾਂ ਕਿਤੇ ਉਹ ਮੇਰਾ ਕੰਨ ਡੂੰਘੇ ਸਮੁੰਦਰ ਦੀ ਤਹਿ ਤੀਕ ਲੈ ਗਈ। ਹੁਣ ਮੇਰਾ ਮਹਿਬੂਬ ਚਾਹੇ ਚੌਲੀ ਹੌਲੀ ਗੱਲ ਕਰੇ, ਚਾਹੇ ਸਹਿਜੇ ਸਹਿਜੇ ਤੁਰੇ .... ਮੈਨੂੰ ਪਤਾ ਲੱਗ ਜਾਂਦੈ। ਸਮੁੰਦਰ ਤੋਂ ਲੈਕੇ ਅਸਮਾਨ ਤੀਕ, ਮੈਨੂੰ ਉਸਦੇ ਸਾਹਾਂ ਦੀ ਆਵਾਜ਼ ਸੁਣਾਈ ਦਿੰਦੀ ਹੈ। ਐਵੇਂ ਤਾਂ ਫਕੀਰ ਮੇਰੇ ਨਾਲ ਈਰਖਾ ਨਹੀਂ ਕਰਦੇ? ਏਸ ਸੰਸਾਰ ਵਿਚ ਮੇਰੇ ਜਿਹਾ ਤਾਕਤਵਰ ਜਾਸੂਸ ਕੋਈ ਨਹੀਂ। ਤਾਂ ਹੀ ਤਾਂ ਚੰਦ ਖਹਿਬੜ ਪਿਆ ਸੀ ਇਕ ਦਿਨ ਮੇਰੇ ਨਾਲ। ਉਸੇ ਨੇ ਫੜਵਾਇਐ ਮੈਨੂੰ। ਏਸ ਜੱਜ ਦੀ ਕਚਹਿਰੀ ਵਿਚ ਜਿਹੜਾ ਪਿੰਜਰਾ ਲਟਕਦਾ ਹੈ, ਉਸ ਵਿਚ ਸਾਰਾ ਜਹਾਨ ਬੰਦ ਹੈ। ਰੱਬ ਡਰ ਗਿਆ ਸੀ ਕਿ ਇਹ ਸ਼ੈਦਾਈ ਮੁੱਕਦਮਾ ਜਿਤੇਗਾ। ਉਹ ਬੇਚੈਨ ਹੋਇਆ ਕਿ ਏਸ ਗੁਨਾਹਗਾਰ ਦੀ ਸ਼ੁਹਰਤ ਫੈਲੇਗੀ ਜਹਾਨ ਅੰਦਰ। ਤੁਸੀਂ ਮੰਨਣਾ ਨਹੀਂ, ਇਹ ਜੱਜ ਮੈਨੂੰ ਜੰਮਣ ਤੋਂ ਪਹਿਲਾਂ ਦਾ ਜਾਣਦਾ ਸੀ। ਮੇਰੀਆਂ ਗੱਲਾਂ ਸੁਣਕੇ ਤੁਸੀਂ ਆਖਣਾ ਹੈ ਇਹ ਕਿਸੇ ਸ਼ਰਾਬੀ ਦਾ ਕੀਤਾ ਹੋਇਆ ਬਕਵਾਸ ਹੈ। ਇਹੀ ਤਾਂ ਮੈਂ ਕਹਿਨਾ। ਪਿਆਰ ਵਿਚ ਕੀਤੀਆਂ ਹੋਈਆਂ ਆਸ਼ਕਾਂ ਦੀਆਂ ਗੱਲਾਂ ਵਿਅਰਥ ਤਾਂ ਹੁੰਦੀਆਂ ਹਨ ਪਰ ਨਸ਼ੇ ਤੋਂ ਖਾਲੀ ਨਹੀਂ ਹੁੰਦੀਆਂ। ਮੈਂ ਮੰਨ ਜਾਨਾ ਕਿ ਮੇਰੀਆਂ ਗੱਲਾਂ ਬਕਵਾਸ ਹਨ, ਤੁਸੀਂ ਮੰਨ ਜਾਓ ਕਿ ਮੈਂ ਤੁਹਾਨੂੰ ਪਿਆਰ ਕਰਦਾਂ। ਆਸ਼ਕ ਤੋਂ ਚੁੱਪ ਨੀਂ ਕਰ ਹੁੰਦਾ।''

ਮਨਸੂਰ ਨਾਲ ਜੋ ਬੀਤਿਆ, ਉਸਨੂੰ ਅਹਿਸਾਸ ਸੀ, ਇਸ ਕਰਕੇ ਉਹ ਬਚ ਬਚ ਕੇ ਚਲਦਾ ਹੈ ਤੇ ਇਸ਼ਾਰਿਆਂ ਰਾਹੀਂ ਸਮਝਾਉਂਦਾ ਹੈ ਙ

''ਮੇਰੀਆਂ ਅੱਖਾਂ ਵਿਚੋਂ ਆਪਣੀ ਤਸਵੀਰ ਦੇਖਕੇ ਤੂੰ ਹੱਸੀ ਨਹੀਂ ਸੀ ਹਰਨੋਟੀਏ?

ਹੁਣ ਤੂੰ ਮੁਕਰਦੀ ਹੈਂ। ਫੇਰ ਕਿਹੜਾ ਮੈਂ ਬੁਰਾ ਮਨਾਉਂਦਾ ਹਾਂ ?

ਜਾਹਲ ਸੰਸਾਰ ਸਾਹਮਣੇ ਇਹੋ ਜਿਹੀਆਂ ਗੱਲਾਂ ਮੰਨੀਦੀਆਂ ਈ ਨੀ ਹੁੰਦੀਆਂ।

ਸ਼ੇਖ ਸਾਅਦੀ ਅਤੇ ਮੌਲਾਨਾ ਰੂਮ ਵੀ ਸ਼ੀਰਾਜ਼ ਵਿਚ ਰਹੇ, ਹਾਫਿਜ਼ ਤੋਂ ਇਕ ਸਦੀ ਪਹਿਲਾਂ। ਹਾਫਿਜ਼ ਆਖਦਾ ਹੈ - ਏਨ੍ਹਾਂ ਮੁਰਸ਼ਦਾਂ ਨੂੰ ਜਦੋਂ ਤੁਰਨਾ ਆ ਗਿਆ, ਬਸ ਫੇਰ ਚੱਲ ਸੋ ਚੱਲ। ਦੁਨੀਆਂ ਗਾਹ ਮਾਰੀ। ਸ਼ੀਰਾਜ਼ ਵਿਚ ਵੜੇ ਈ ਨਾ। ਮੈਨੂੰ ਸ਼ੀਰਾਜ਼ ਤੋਂ ਚੰਗਾ ਹੋਰ ਕੋਈ ਥਾਂ ਲੱਗਾ ਈ ਨਾ।

ਰੂਮ ਅਤੇ ਸਾਅਦੀ ਵੱਡੇ ਹਨ, ਇਸ ਵਿਚ ਕੀ ਵਿਵਾਦ ਹੈ? ਪਰ ਹਾਫਿਜ਼ ਨੂੰ ਪੜ੍ਹਦਿਆਂ ਪੜ੍ਹਦਿਆਂ ਇਉਂ ਮਹਿਸੂਸ ਹੋਈ ਗਿਆ ਕਿ ਹਾਫਿਜ਼ ਨੂੰ ਉਹ ਸਾਰਾ ਕੁਝ ਸ਼ੀਰਾਜ਼ ਵਿਚ ਬੈਠਿਆ ਬਠਾਇਆ ਮਿਲ ਗਿਆ ਜਿਸ ਦੀ ਤਲਾਸ਼ ਵਿਚ ਸਾਅਦੀ ਹੋਰੀਂ ਥਾਂ ਥਾਂ ਦੇਸਾਂ ਪਰਦੇਸਾਂ ਵਿਚ ਘੁੰਮੇ।

ਸ਼ੇਰਸ਼ਾਹ ਸੂਰੀ ਤੋਂ ਹਾਰ ਕੇ ਹੁਮਾਯੂੰ ਨੇ ਈਰਾਨ ਵਿਚ ਸ਼ਰਣ ਲਈ। ਇਸਫਾਹਾਨ ਸ਼ਹਿਰ ਦਾ ਉਹ ਮਹੱਲ ਦੇਖ ਕੇ ਆਇਆ ਹਾਂ ਜਿਥੇ ਹੁਮਾਯੂੰ ਰਿਹਾ ਸੀ। ਉਦੋਂ ਈਰਾਨ ਦੀ ਰਾਜਧਾਨੀ ਇਸਫਾਹਾਨ ਸੀ। ਪੰਜ ਚਾਰ ਹਜ਼ਾਰ ਉਸਦੇ ਹਿੰਦੁਸਤਾਨੀ ਤੇ ਖੁਰਾਸਾਨੀ ਸ਼ੁਭਚਿੰਤਕ ਸ਼ੇਰਸ਼ਾਹ ਦੀ ਮੌਤ ਪਿਛੋਂ ਉਸ ਕੋਲ ਆਕੇ ਫਿਰ ਹਿੰਦੁਸਤਾਨ ਤੇ ਹਮਲਾ ਕਰਨ ਲਈ ਕਹਿਣ ਲੱਗੇ। ਹੁਮਾਯੂੰ ਏਨਾ ਡਰਿਆ ਹੋਇਆ ਸੀ ਕਿ ਇਧਰ ਮੂੰਹ ਕਰਨਾ ਮੁਨਾਸਬ ਨਹੀਂ ਸਮਝਦਾ ਸੀ। ਤਕਰਾਰ ਪਿਛੋਂ ਫੈਸਲਾ ਹੋਇਆ ਕਿ ਹਾਫਿਜ਼ ਦਾ ਦੀਵਾਨ ਲਿਆਉ ਤੇ ਫਾਲ ਕੱਢੋ। ਫਾਲ ਕੱਢਣਾ ਉਵੇਂ ਹੈ ਜਿਵੇਂ ਅਸੀਂ ਆਖਦੇ ਹਾਂ ਮਹਾਰਾਜ ਵਿਚੋਂ ਹੁਕਮਨਾਮਾ ਲਉ। ਫਾਲ ਨਿਕਲਿਆ - ਤੇਰੇ ਸਿਰ ਉਪਰ ਹੁਮਾ ਦਾ ਸਾਇਆ ਹੈ। ਜਿਧਰ ਜਾਏਂਗਾ, ਸਲਾਮਾਂ ਹੋਣਗੀਆਂ। ਹੁਮਾ ਉਹ ਕਲਪਿਤ ਪੰਛੀ ਹੈ ਜਿਸ ਬਾਰੇ ਕਿਹਾ ਜਾਦਾ ਹੈ ਕਿ ਜਿਸ ਦੇ ਸਿਰ ਉਪਰ ਉਸਦਾ ਪਰਛਾਵਾਂ ਪੈ ਜਾਏ, ਉਸ ਸਿਰ ਉਪਰ ਤਾਜ ਟਿਕਦਾ ਹੈ। ਹੁਮਾਯੂੰ, ਦੁਬਾਰਾ ਹਮਲਾ ਕਰਨ ਲਈ ਤਿਆਰ ਹੋ ਗਿਆ ਤੇ ਹਿੰਦੁਸਤਾਨ ਫਤਿਹ ਕਰ ਲਿਆ। ਹਾਫ਼ਿਜ਼ ਦੇ ਕਥਨ ਵਿਚ ਏਨੀ ਤਾਕਤ ਹੈ।

ਗਲੋਬ ਦੀ ਮਾਲਕਣ ਮਲਕਾ ਵਿਕਟੋਰੀਆ ਆਪਣੇ ਸਿਰਹਾਣੇ ਵਾਲੇ ਪਾਸੇ ਉਚੀ ਥਾਂ ਉਪਰ ਹਾਫ਼ਿਜ਼ ਦਾ ਦੀਵਾਨ ਰਖਦੀ ਹੁੰਦੀ ਸੀ। ਜਦੋਂ ਕਦੀ ਕੋਈ ਦੇਸ ਸੰਕਟ ਵਿਚ ਘਿਰ ਜਾਂਦਾ, ਵਡੀ ਮੁਸ਼ਕਲ ਦਿਸਦੀ, ਉਦੋਂ ਉਹ ਹਾਫ਼ਿਜ਼ ਦੇ ਦੀਵਾਨ ਵਿਚੋਂ ਹੁਕਮਨਾਮਾ ਲਿਆ ਕਰਦੀ ਸੀ। ਹਾਫ਼ਿਜ਼ ਦਾ ਬੰਦ ਹੈ - ਮੇਰਾ ਇਕ ਬੁਜ਼ਦਿਲ ਵਿਦਿਆਰਥੀ ਹਰ ਵਕਤ ਡਰ ਨਾਲ ਕੰਬਦਾ ਰਹਿੰਦਾ। ਹਰੇਕ ਰਾਤ ਉਸ ਦੀ ਇਉਂ ਬੀਤਦੀ ਜਿਵੇਂ ਪਰੇਤਾਂ ਨੇ ਝੰਬਿਆ ਹੋਵੇ। ਮੈਂ ਰਹਿਮ ਕੀਤਾ, ਆਪਣੀ ਤਲਵਾਰ ਵਿਚੋਂ ਇਕ ਨਿਕਾ ਟੋਟਾ ਕੱਟ ਕੇ ਉਸ ਲਈ ਚਾਕੂ ਬਣਾ ਦਿਤਾ। ਪਤਾ ਲੱਗੈ ਅੱਜ ਕੱਲ੍ਹ ਘੁਪ ਹਨੇਰੀਆਂ ਰਾਤਾਂ ਵਿਚ ਉਹ ਜੁਆਨ ਮੁਸੀਬਤਾਂ ਲੱਭਣ ਅਤੇ ਮੁਕਾਬਲਾ ਕਰਨ ਲਈ ਹਨੇਰੀਆਂ ਰਾਤਾਂ ਵਿਚ ਇਧਰ ਉਧਰ ਘੁੰਮਦੈ। ਦੀਵਾਨ-ਇ-ਹਾਫ਼ਿਜ਼ ਤਲਵਾਰ ਹੈ। ਹਰੇਕ ਨਜ਼ਮ ਚਾਕੂ ਹੈ। ਉਸਦਾ ਸ਼ਿਅਰ ਹੈ-

''ਬੱਚੇ ਵਾਂਗ ਰੱਬ ਤੁਹਾਡੀ ਗੋਦ ਵਿਚ ਖੇਡਣ ਦਾ ਇਛੁਕ ਹੈ।

ਪਰ ਫੇਰ ਸਾਰੀ ਕਾਇਨਾਤ ਦੀ ਜ਼ਿਮੇਵਾਰੀ ਤੁਹਾਨੂੰ ਸੰਭਾਲਣੀ ਪਵੇਗੀ।

×××

ਬੌਣੇ ਬਾਦਸ਼ਾਹ ਮਾਸੂਮ ਲੋਕਾਂ ਨੂੰ ਜੰਦਰਿਆਂ ਅੰਦਰ

ਬੰਦ ਕਰਕੇ ਜਦੋਂ ਸੌਂ ਜਾਂਦੇ ਹਨ

ਅਸੀਂ ਫਕੀਰ ਸਾਰੀ ਸਾਰੀ ਰਾਤ

ਚਾਬੀਆਂ ਵੰਡਦੇ ਫਿਰਦੇ ਹਾਂ।

×××

''ਸੁਹਣੀ ਸ਼ਾਇਰੀ ਨੂੰ ਸਲਾਮ।

ਸਾਰੰਗੀ ਪੱਟ ਤੇ ਟਿਕਾ ਅਤੇ ਸੁਰਾਂ ਛੇੜ।

ਸੰਸਾਰ, ਸ਼ਾਇਰ ਦੀ ਸ਼ਾਰੰਗੀ ਹੈ।

×××

ਖੁਸ਼ੀ ਬਾਦਸ਼ਾਹਾਂ ਦਾ ਲਿਬਾਸ ਹੈ।

ਇਹ ਸ਼ਾਹੀ ਵਸਤਰ ਮੈਂ ਹਰ ਰੋਜ਼ ਪਹਿਨਦਾਂ।

ਪਰ ਕਦੀ ਕਦਾਈਂ ਆਪਣੇ ਪਿਆਰਿਆਂ ਨੂੰ ਦੁਖ ਵਿਚ ਦੇਖਕੇ

ਜਾਂ ਪੰਛੀ ਦੇ ਰੋਣ ਦੀ ਆਵਾਜ਼ ਸੁਣਕੇ

ਮੈਂ ਹੱਥ ਵਿਚ ਬੁਰਸ਼ ਫੜਦਾਂ

ਤੇ ਅੱਖ ਵਿਚ ਹੰਝੂ ਦੀ ਤਸਵੀਰ ਬਣਾ ਦਿੰਨਾ।

×××

ਚੰਦ ਤੁਹਾਨੂੰ ਪਿਆਰ ਕਰਦੈ।

ਤਾਹੀਓਂ ਤਾਂ ਦੇਖਦਾ ਰਹਿੰਦੈ ਤੁਹਾਡੇ ਮੂੰਹਾਂ ਵੱਲ ਹਰ ਵਕਤ।

ਜਦੋਂ ਤੁਸੀਂ ਆਪਣੇ ਹੋਠਾਂ ਵਿਚੋਂ ਕੋਈ ਰੁੱਖਾਂ ਲਫਜ਼ ਬੋਲਦੇ ਹੋ

ਤਾਂ ਚੰਦ ਦੋਵੇਂ ਹੱਥਾਂ ਨਾਲ ਆਪਣਾ ਮੂੰਹ ਢਕ ਲੈਂਦੈ।

ਆਉਂਦੀ ਕੀੜੀ ਨੂੰ ਦੇਖਕੇ ਜਿਸ ਹਾਥੀ ਨੇ ਰਸਤਾ ਛੱਡ ਦਿਤਾ ਤੇ

ਪਾਸਿਓਂ ਦੀ ਲੰਘ ਗਿਆ ਉਸ ਉਪਰ ਰੱਬ ਰਹਿਮਤਾਂ ਦੀ ਬਾਰਸ਼ ਕਰਦਾ ਹੈ।

×××

''ਤੈਨੂੰ ਠੰਢ ਲੱਗੀ

ਤੇਰੇ ਕੰਬਦੇ ਪੈਰਾਂ ਉਪਰ ਮੈਂ ਆਪਣੀ ਕੰਬਲੀ ਰੱਖੀ।

ਤੈਨੂੰ ਭੁੱਖ ਲੱਗੀ, ਮੈਂ ਅਪਣੇ ਬਾਗ ਵਿਚੋਂ ਆਲੂ ਪੁੱਟ ਲਿਆਇਆ।

ਤੈਨੂੰ ਥੋੜੇ ਕੁ ਸੁਖਦਾਈ ਲਫਜਾਂ ਦੀ ਲੋੜ ਪਈ

ਮੈਂ ਪੂਰਾ ਦੀਵਾਨ ਲਿਖ ਮਾਰਿਆ।

ਰਾਤ ਪਈ, ਤੂੰ ਰੋਣ ਲੱਗਾ ਕਿ ਇਕੱਲੇ ਨੂੰ ਡਰ ਲਗਦੈ।

ਤੇਰੇ ਹੱਥ ਵਿਚ ਰੱਸਾ ਫੜਾ ਕੇ ਮੈਂ ਕਿਹਾ –

ਆਪਣੇ ਨਾਲ ਬੰਨ੍ਹ ਲੈ ਮੈਨੂੰ।

ਹਾਫ਼ਿਜ਼ ਜਿਸ ਦਾ ਹੋ ਗਿਆ, ਉਮਰ ਭਰ ਉਸੇ ਦਾ ਹੋ ਗਿਆ।

×××

''ਬਾਜ਼ਾਰ ਵਿਚੋਂ ਲੰਘਣ ਵੇਲੇ

ਮੈਂ ਸਹਿਜੇ ਸਹਿਜੇ ਤੁਰਿਆ।

ਰੱਬ ਦੇ ਹੱਥ ਉਪਰਲੀ ਲਕੀਰ ਉਪਰ

ਤੇਜ਼ ਕਦਮੀ ਚੱਲਣਾ ਮੈਨੂੰ ਗੁਸਤਾਖੀ ਲੱਗੀ।

×××

''ਤੁਹਾਡੇ ਅਹਿਸਾਸ ਤੁਹਾਡੇ ਦਿਲਾਂ ਵਿਚੋਂ ਚੋਰੀ ਕਰਕੇ

ਮੈਂ ਆਪਣੇ ਲਫਜ਼ਾਂ ਦੇ ਲਿਬਾਸ ਪਹਿਨਾਉਂਦਾ ਰਿਹਾ।

ਇਸ ਬੁੱਢੇ ਚੋਰ ਉਪਰ ਮੁਕੱਦਮਾ ਨਾ ਕਰਿਓ ਮਿਹਰਬਾਨੋ।

×××

''ਬੈਠੋ ਬਸ । ਆਰਾਮ ਕਰੋ।

ਬਿਰਹਾ ਤੋਂ ਵੱਡੀ ਸੱਟ ਕਿਹੜੀ ਹੈ ਹੋਰ? ਤੁਸੀ ਇਹ ਸੱਟ ਖਾਈ ਫਿਰਦੇ ਹੋ।

ਜ਼ਖਮੀਆਂ ਨੂੰ ਖਾਣਾ ਦਿਆਂਗਾ, ਪਾਣੀ ਪਿਲਾਵਾਂਗਾ।

ਮੇਰੇ ਨਰਮ ਲਫਜ਼ ਤੁਹਾਡਾ ਆਰਾਮਦਾਇਕ ਸਿਰਹਾਣਾ ਬਣਨਗੇ।

×××

ਤੁਸੀਂ ਮੈਨੂੰ ਕੁੱਤਾ ਕਿਹਾ ਤਾਂ ਕੀ ਹੋਇਆ ?

ਇਸ ਕੁੱਤੇ ਦੇ ਖੁਰਕ ਹੁੰਦੀ ਹੈ ਜਦੋਂ

ਇਹ ਆਪਣੀ ਪਿੱਠ ਚੰਦ ਨਾਲ ਘਸਰਾਂਦਾ ਹੈ।

×××

''ਤੁਸੀਂ ਕੀ ਸੋਚਿਆ, ਕੀ ਕੀਤਾ, ਪਰਵਾਹ ਨਾ ਕਰੋ।

ਜਦੋਂ ਉਦਾਸ ਹੋਵੋ ਮੇਰਾ ਦੀਵਾਨ ਖੋਹਲ ਲੈਣਾ

ਕਿਉਕਿ ਦੀਵਾਨ ਖੋਲ੍ਹ ਕੇ ਜਿਸ ਅਦਾ ਨਾਲ ਤੁਸੀਂ ਮੁਸਕਾਉਂਦੇ ਹੋ

ਤੁਹਾਡੀ ਉਹੀ ਮੁਸਕਾਨ ਤਾਂ ਮੈਨੂੰ ਚੰਗੀ ਲਗਦੀ ਹੈ।

×××

''ਇਉ ਹੋਇਐ ਕਦੇ ਕਦੇ।

ਮੇਰੇ ਸਿਰ ਨੂੰ ਆਪਣਾ ਦਸਤਰਖਾਨ ਸਮਝਕੇ

ਰੰਗ ਰੰਗ ਦੇ ਪੰਛੀ ਆਕੇ ਬੈਠ ਜਾਂਦੇ ਹਨ

ਤੇ ਸ਼ਰਾਬ ਪੀਣ ਲਗਦੇ ਹਨ, ਗੀਤ ਗਾਉਣ ਲਗਦੇ ਹਨ।

ਏਨੇ ਟੱਲੀ ਹੋ ਜਾਂਦੇ ਹਨ ਕਿ ਆਪਣੇ ਗੀਤਾਂ ਦੀਆਂ ਕਾਪੀਆਂ

ਮੇਰੇ ਇਰਦ ਗਿਰਦ ਖਿਲਰੀਆਂ ਪਈਆਂ ਛੱਡ ਕੇ

ਉਡ ਜਾਂਦੇ ਹਨ।

×××

''ਕਦੀ ਕਦਾਈਂ ਮੈਂ ਕਵਿਤਾ ਨੂੰ ਆਖਦਾਂ,

ਹੁਣ ਨੀ। ਤੈਨੂੰ ਦਿਸਦਾ ਨੀਂ ਮੈਂ ਗੁਸਲਖਾਨੇ ਵਿਚ ਹਾਂ?

ਪਰ ਕਵਿਤਾ ਟਲਦੀ ਨਹੀਂ।

ਮੈਂ ਆਖਦਾਂ - ਸੂਰਜ ਮੁਠੀ ਵਿਚ ਨੱਪ ਕੇ

ਹੁਣ ਮੈਥੋਂ ਪਾਣੀ ਦੀਆਂ ਬੂੰਦਾਂ ਨਹੀਂ ਨਚੋੜੀਆਂ ਜਾਂਦੀਆਂ।

ਕਵਿਤਾ ਆਖਦੀ ਹੈ -

ਚੰਗਾ ਫੇਰ ਚਲੀ ਜਾਨੀਆਂ ਮੈਂ।

ਮੇਰਾ ਐਲਾਨ ਹੈ ਕਿ ਜੇ ਜਹਾਨ ਨੇ

ਹਾਫ਼ਿਜ਼ ਨੂੰ ਸ਼ਾਇਰ ਨਾ ਮੰਨਿਆਂ

ਧਰਤੀ ਤੇ ਉਤਰਾਂਗੀ ਨਹੀਂ ਮੈਂ ਫਿਰ।

×××

''ਸ਼ੁਰੂ ਵਿਚ ਪੰਛੀਆਂ ਦੇ ਖੰਭ ਨਹੀਂ ਸਨ ਹੁੰਦੇ। ਹੋਇਆ ਇਹ ਕਿ ਲੱਖਾਂ ਸਾਲ ਪਹਿਲਾਂ ਰੱਬ ਉਤਰਿਆ ਧਰਤੀ ਉਪਰ। ਏਨੀ ਸੁਹਣੀ ਚੀਜ਼ ਦੇਖਣ ਲਈ ਜੰਗਲ ਦੇ ਜਾਨਵਰ ਨੇੜੇ ਨੇੜੇ ਆ ਗਏ। ਰੱਬ ਨੇ ਗੀਤ ਗਾਇਆ ਤੇ ਅਸਮਾਨ ਵੱਡ ਉਡ ਗਿਆ। ਸਾਰਿਆਂ ਵਿਚ ਨਹੀਂ, ਕੁਝ ਜਾਨਵਰਾਂ ਵਿਚ ਉਸਨੂੰ ਦੇਖਣ ਅਤੇ ਉਸਦਾ ਗੀਤ ਫੇਰ ਸੁਣਨ ਦੀ ਏਨੀ ਪ੍ਰਬਲ ਤਾਂਘ ਪੈਦਾ ਹੋਈ ਕਿ ਥੋੜੇ ਦਿਨਾਂ ਵਿਚ ਸਰੀਰ ਅੰਦਰੋਂ ਖੰਭ ਬਾਹਰ ਨਿਕਲ ਆਏ। ਹਾਫਿਜ਼ ਦੀ ਉਡਾਣ ਦਾ ਰਾਜ਼ ਵੀ ਇਹੋ ਹੈ।

×××

''ਚੋਰਾਂ ਨੂੰ ਵੱਡਾ ਹੀਰਾ ਮਿਲਿਆ। ਹੰਸਣੀ ਦੇ ਅੰਡੇ ਤੋਂ ਵੱਡਾ। ਏਨਾ ਕੀਮਤੀ ਕਿ ਹਜ਼ਾਰ ਘੋੜੇ ਖਰੀਦੇ ਜਾਣ, ਚਾਹੇ ਸ਼ੀਰਾਜ਼ ਵਿਚ ਦੋ ਹਜ਼ਾਰ ਏਕੜ ਜ਼ਮੀਨ ਖਰੀਦ ਲੈਣ। ਖੁਸ਼ੀ ਵਿਚ ਬਹੁਤ ਦਾਰੂ ਪੀਤੀ। ਇਕ ਦੂਜੇ ਉਪਰ ਬੇਇਤਬਾਰੀ ਏਨੀ ਕਿ ਹੀਰਾ ਤੋੜ ਕੇ ਟੁਕੜੇ ਆਪੋ ਵਿਚ ਵੰਡ ਲਏ। ਕੌਡੀ ਕੀਮਤ ਨਾ ਰਹੀ। ਜਦੋਂ ਤੁਸੀਂ ਰੱਬ ਦਾ ਜ਼ਿਕਰ ਕਰਦੇ ਹੋ ਉਦੋਂ ਕੀਮਤੀ ਹੀਰਾ ਟੁੱਟਦਾ ਹੈ।

×××

''ਤੂੰ ਰੱਬ ਹੈਂ ਤੈਨੂੰ ਪਤਾ ਨਹੀਂ।

ਰੱਬ ਨੂੰ ਧੂਹ ਕੇ ਤੂੰ ਕੀੜੀ ਦੀ ਖੱਡ ਵਿਚ ਵਾੜਦਾ ਹੈਂ, ਇਹ ਹੋਣਾ ਨਹੀਂ।

×××

ਇਕ ਖਾਨਾਬਦੋਸ਼ ਭੁਲੇਖਾ, ਵਿਚਾਰਗੀ ਵਿਚ ਇਧਰ ਉਧਰ ਭਟਕਦਾ ਫਿਰਦਾ ਸੀ।

ਰੱਬ ਨੇ ਕਿਹਾ - ਹੋ ਜਾਹ। ਭੁਲੇਖਾ ਸੱਚ ਹੋ ਗਿਆ।

×××

''ਰੱਬ ਨੂੰ ਰਿਸ਼ਵਤ ਕਿਵੇਂ ਦੇਣੀ ਹੈ, ਮੇਰੇ ਤੋਂ ਸਿਖੋ।

ਮੇਰੀਆਂ ਫਰਿਸ਼ਤਿਆਂ ਜਿਹੀਆਂ ਧੁਨਾ ਸੁਣੋ ਤੇ ਸਿਖੋ।

×××

''ਠੰਢ ਨਾਲ ਕੰਬਦਾ, ਭੁੱਖਾ, ਮਾਂ ਤੋਂ ਵਿਛੜਿਆ ਕਤੂਰਾ ਰੋਂਦਾ ਸੀ,

ਮੈਂ ਹੱਥ ਵਿਚ ਚੁਕਿਆ, ਘਰ ਲੈ ਆਇਆ।ਮੈਂ ਨਿੱਘੇ ਦੁੱਧ ਵਿਚ ਸ਼ੱਕਰ ਘੋਲ ਕੇ ਉਸ ਅਗੇ ਚੱਟਣ ਵਾਸਤੇ ਉਂਗਲਾਂ ਕੀਤੀਆਂ ਤਾਂ ਕਤੂਰੇ ਨੂੰ ਮੇਰੇ ਇਕ ਹੱਥ ਵਿਚੋਂ ਪੰਜ ਮਾਵਾਂ ਦਿੱਸੀਆਂ।

×××

''ਸ਼ਰਾਬ ਦੇ ਗੱਡੇ ਵਿਚੋਂ ਸ਼ਾਮੀ ਇਕ ਬੋਤਲ ਡਿੱਗੀ ਤੇ ਟੁੱਟ ਗਈ। ਅਨੇਕ ਪਤੰਗੇ ਤੇ ਉਨ੍ਹਾਂ ਦੇ ਭਾਈ ਭਤੀਜੇ ਆਏ ਤੇ ਪੀਣ ਲੱਗੇ। ਦੋ ਤਿੰਨ ਕਣਕ ਦੇ ਖੇਤ ਵਿਚ ਜਾ ਵੜੇ ਤੇ ਬੰਸਰੀਆਂ ਬਣਾ ਲਿਆਏ। ਦੋ ਤਿੰਨ ਛੋਲਿਆਂ ਦੇ ਖੇਤੋਂ ਡਫਲੀਆਂ ਤੋੜ ਲਿਆਏ, ਗਾਉਣ ਲੱਗੇ, ਨੱਚਣ ਲੱਗੇ। ਏਨੇ ਨੂੰ ਚੰਦ ਚੜ੍ਹ ਆਇਆ। ਇਕ ਨੇ ਪੁੱਛਿਆ - ਇਹ ਕਿਥੋਂ ਆਇਐ? ਕਿੰਨਾ ਚਿਰ ਰਹੇਗਾ? ਕਿਥੇ ਜਾਏਗਾ ਫੇਰ? ਤੇਲ ਕਿਥੋਂ ਪੁਆਉਂਦੈ ਇਹ? ਇਹੋ ਜਿਹੀ ਬਕਵਾਸੀ ਬਹਿਸ ਛਿੜੀ ਕਿ ਮੇਲਾ ਉਜੜ ਗਿਆ।

×××

''ਦੂਜੇ ਨਾਲੋਂ ਤੁਸੀਂ ਚੰਗੇ ਹੋ ਕਿ ਮਾੜੇ
ਜਦੋਂ ਇਹ ਸੋਚਣ ਲਗਦੇ ਹੋ,
ਸ਼ਰਾਬ ਦਾ ਭਰਿਆ ਸੁਹਣਾ ਪੈਮਾਨਾ
ਉਦੀਂ ਤਿੜਕ ਜਾਂਦੈ।

×××

''ਮੀਟ ਦਾ ਕੋਈ ਕੋਈ ਚਲਾਕ ਟੁਕੜਾ ਸੰਘੋਂ ਹੇਠਾਂ ਉਤਰਨ ਤੋਂ ਇਨਕਾਰੀ ਹੋਕੇ ਦੰਦਾਂ ਹੇਠ ਛੁਪਿਆ ਰਹਿੰਦਾ ਹੈ ਦੇਰ ਤਕ। ਮੇਰੀ ਨਜ਼ਮ ਕਈ ਕਈ ਦਿਨ ਤੁਹਾਡੇ ਦੰਦਾਂ ਵਿਚ ਫਸੀ ਰਹੇਗੀ। ਮੇਰੀ ਨਜ਼ਮ ਨੂੰ ਛੁਹ ਛੁਹ ਕਈ ਕਈ ਦਿਨ ਤੁਹਾਡੀ ਜੀਭ ਨੱਚਦੀ ਰਹੇਗੀ।

''ਫਕੀਰ ਏਨੇ ਨਿਮਰ, ਖਾਹਸ਼ਾਂ ਤੋਂ ਏਨੇ ਬੇਪ੍ਰਵਾਹ ਕਿਉਂ ਹੁੰਦੇ ਨੇ? ਪਤਾ ਨਹੀਂ ਸੀ।
ਹੁਣ ਪਤਾ ਲੱਗਾ।
ਮਸਜਿਦ ਅੰਦਰ ਵੜਨ ਤੋਂ ਪਹਿਲਾਂ ਜੁਤੀਆਂ ਉਤਾਰ ਦੇਈਦੀਆਂ ਹਨ।
ਜਿਸਮ ਅਤੇ ਜਿਸਮ ਦੀਆਂ ਲੋੜਾਂ ਰੂਹ ਦੀਆਂ ਜੁੱਤੀਆਂ ਨੇ। ਰੱਬ ਦੇ ਘਰ ਅੰਦਰ ਜਾਣਾ ਹੈ ਤਾਂ ਇਹ ਜੁੱਤੀਆਂ ਉਤਾਰਨੀਆਂ ਪੈਣਗੀਆਂ।

×××

''ਜੋ ਜੋ ਤੁਸੀਂ ਬੋਲਦੇ ਹੋ, ਸੋਈ ਤੁਹਾਡਾ ਘਰ ਹੁੰਦਾ ਹੈ।
ਚੋਂਦੀ ਛੱਤ ਹੇਠ ਤੁਹਾਡੇ ਬਿਸਤਰੇ ਤੇ ਕੌਣ ਸੋਏਗਾ?

×××

''ਦਰਿਆ ਦੀ ਆਵਾਜ਼ ਜਦੋਂ ਸਮੁੰਦਰ ਵਿਚ ਡੁੱਬੀ
ਦਰਿਆ ਰੱਬ ਵਾਂਗ ਗੱਜਿਆ ਤੇ ਸਮੁੰਦਰ ਵਾਂਗ ਹੱਸਿਆ।

''ਅਸਮਾਨ ਹਵਾ ਵਿਚ ਲਟਕਿਆ ਤੈਰਦਾ ਸਮੁੰਦਰ ਹੈ। ਤਾਰੇ ਤੈਰਦੀਆਂ ਮੱਛੀਆਂ ਹਨ। ਧਰਤੀਆਂ ਵੇਲ ਮੱਛੀਆਂ ਹਨ। ਕਦੀ ਮੈਂ ਕਿਸੇ ਮੱਛੀ ਦੀ ਪਿੱਠ ਤੇ, ਕਦੀ ਦੂਜੀ ਉਪਰ ਝੂਟੇ ਲੈਂਦਾ ਰਹਿਨਾ।

×××

ਰੂਮੀ, ਸਾਅਦੀ, ਫਿਰਦੌਸੀ, ਅੱਤਾਰ ਆਦਿਕ ਫ਼ਕੀਰ ਪੜ੍ਹਦੇ ਜਾਉ ਤਾਂ ਆਖਰ ਵਿਚ ਥਕਾਣ ਹੋ ਜਾਂਦੀ ਹੈ। ਇਹ ਭਾਰੇ ਹਨ, ਫਲਸਫੇ ਨਾਲ ਲੱਦੇ ਹੋਏ। ਮੇਰਾ ਦਿਮਾਗ ਏਨਾ ਭਾਰ ਚੁੱਕਣ ਤੋਂ ਇਨਕਾਰੀ ਹੋ ਜਾਂਦਾ ਹੈ ਵਧੀਕ ਵਾਰ। ਹਾਫ਼ਿਜ਼ ਏਸ ਤਰਾਂ ਦਾ ਨਹੀਂ। ਉਹ ਇਕ ਬੱਚੇ ਵਾਂਗ ਆਕੇ ਤੁਹਾਡੇ ਨਾਲ ਖੇਡਦਾ ਹੈ। ਨਾ ਖੁਦ ਥਕਦਾ ਹੈ ਨਾ ਤੁਹਾਨੂੰ ਥੱਕਣ ਦਿੰਦਾ ਹੈ। ਬੇਅੰਤ ਸੁਹਣੇ, ਵੱਡੇ ਦੇਸ ਵਿਚ ਤੁਹਾਨੂੰ ਇਉ ਲਿਜਾਂਦਾ ਹੈ ਕਿ ਪਤਾ ਨਹੀਂ ਲਗਦਾ ਸਫਰ ਕਦੋਂ ਸ਼ੁਰੂ ਹੋਇਆ ਸੀ ਕਦੋਂ ਮੁੱਕ ਗਿਆ।

ਸਹਜੇ ਜਿਹੇ ਈਰਾਨੀ ਪ੍ਰੋਫੈਸਰ ਮੈਨੂੰ ਆਖਦਾ ਹੈ – ਗਿਣਤੀ ਨਹੀਂ ਕੀਤੀ। ਗਿਣਤੀ ਕਰਨੀ ਵੀ ਨਹੀਂ ਚਾਹੀਦੀ। ਕੀ ਲੋੜ। ਮੇਰੇ ਮਨ ਵਿਚ ਕਦੀ ਕਦੀ ਆਇਆ ਕਰਦੈ ਕਿ ਦੇਖਣਾ ਚਾਹੀਦੈ ਦੁਨੀਆਂ ਨੇ ਸਭ ਤੋਂ ਵਧੀਕ ਕੁਰਾਨ ਪੜ੍ਹਿਆ ਜਾਂ ਹਾਫਿਜ਼ ਦਾ ਦੀਵਾਨ। ਈਰਾਨੀ ਜੁਆਨ ਜੋ ਪੌਪ ਮਿਉਜ਼ਕ ਦੀਆਂ ਕੈਸਟਾਂ ਕਾਰਾਂ ਵਿਚ ਚਲਾਉਂਦੇ ਹਨ ਤਾਂ ਉਨ੍ਹਾਂ ਵਿਚਲੇ ਗੀਤ ਫਿਰ ਹਾਫ਼ਿਜ਼ ਦੇ। ਹਾਫ਼ਿਜ਼ ਨੂੰ ਉਹ ਸ਼ੱਕਰਲਬ ਆਖਦੇ ਹਨ – ਮਿਠੇ ਹੋਠਾਂ ਵਾਲਾ। ਮੈਂ ਕਿਹਾ – ਕਿੰਨੀ ਪਿਆਰੀ ਜ਼ਬਾਨ ਹੈ ਤੁਹਾਡੀ ਫਾਰਸੀ, ਖਲੀਲ ਗੰਬਰੀ ! ਖਲੀਲ ਬੋਲਿਆ – ਨਹੀਂ ਜੀ, ਤੁਸੀਂ ਨਿਮਰ ਹੋਣ ਕਰਕੇ ਅਜਿਹਾ ਆਖਦੇ ਹੋ। ਤੁਹਾਡੀ ਪੰਜਾਬੀ ਜ਼ਬਾਨ ਇਸ ਤੋਂ ਕਿਤੇ ਵਧੀਕ ਮਿਠੀ ਹੈ। ਸਾਡੇ ਕੋਲ ਤਾਂ ਸ਼ਕਰਲਬ ਹੈ ਕੇਵਲ, ਤੁਹਾਡੇ ਕੋਲ ਸ਼ਕਰਗੰਜ (ਸ਼ੱਕਰ ਦਾ ਪਹਾੜ ਬਾਬਾ ਫਰੀਦ) ਹੈ। ਫੇਰ ਕਿਵੇਂ ਮੰਨੀਏ ਕਿ ਜਿਨ੍ਹਾਂ ਕੋਲ ਮਿੱਠੇ ਪਹਾੜ ਹੋਣ, ਉਨ੍ਹਾਂ ਦੀ ਬੋਲੀ ਮਿਠੀ ਨਾ ਹੋਵੇ? ਤੁਸੀਂ ਐਵੇਂ ਦਾਦ ਦੇਈ ਜਾਂਦੇ ਹੋ ਸਾਨੂੰ।

ਪ੍ਰੋਫੈਸਰ ਅਨਸਾਰੀ ਨੇ ਉਸਦਾ ਸ਼ਿਅਰ ਸੁਣਾਇਆ :

''ਤੁਹਾਡੀ ਮੁਹੱਬਤ ਵਿਚ ਮੇਰੀ ਖੋਪੜੀ ਫਟੀ
ਦਿਮਾਗ ਕਣ ਕਣ ਹੋ ਕੇ ਅਸਮਾਨ ਵਿਚ ਖਿਲਰਿਆ।
ਹੁਣ ਕਦੀ ਟੁੱਟਾ ਤਾਰਾ ਧਰਤੀ ਵੱਲ ਆਉਂਦਾ ਦੇਖੋ
ਤਾਂ ਸਮਝ ਜਾਣਾ ਕਿ ਹਾਫਿਜ਼ ਅਜੇ ਤੁਹਾਨੂੰ ਭੁਲਾ ਨੀ ਸਕਿਆ।
ਕਿ ਹਾਫ਼ਿਜ਼ ਤੁਹਾਨੂੰ ਮਿਲਣਾ ਚਾਹੁੰਦੈ।

ਅਨਸਾਰੀ ਨੇ ਇਹ ਸ਼ਿਅਰ ਸੁਣਾ ਕੇ ਕਿਹਾ – ਸਾਰੀ ਦੁਨੀਆਂ ਵਿਚ ਟੁੱਟਾ ਤਾਰਾ ਬਦਸ਼ਗਨੀ ਦੀ ਨਿਸ਼ਾਨੀ ਹੈ। ਕੇਵਲ ਈਰਾਨ ਹੈ ਜਿਥੇ ਬੱਚੇ, ਜਦੋਂ ਰਾਤੀਂ ਟੁੱਟਾ ਤਾਰਾ ਦੇਖਦੇ ਹਨ ਤਾਂ ਨੱਚਣ ਲਗਦੇ ਹਨ ਤੇ ਆਖਦੇ ਹਨ – ਖੁਸ਼ ਆਮਦੀਦ ਹਾਫ਼ਿਜ਼, ਖੁਸ਼ ਆਮਦੀਦ। ਇਟਲੀ ਦੇ ਘਰ ਘਰ ਵਿਚ ਉਪੇਰਾ, ਈਰਾਨ ਦੇ ਘਰ ਘਰ ਵਿਚ ਸ਼ਾਇਰੀ।

''ਮਿਠੀ ਮਿਠੀ ਪ੍ਰੀਤ, ਨਿਕਾ ਨਿਕਾ ਹਾਸਾ,
ਕੀ ਹੈ ਇਹ ਸਾਡੇ ਦਿਲ ਵਿਚਲੀ ਹਲਚਲ?
ਉਹੋ ਇਹ ਸ਼ਾਨਦਾਰ ਆਵਾਜ਼ !
ਮੇਰੀ ਰੂਹ ਸੁੱਤੀ ਪਈ ਸੀ ਨਾ, ਉਹ ਜਾਗ ਪਈ।

''ਬਹੁਤ ਸੁਹਣੇ ਇਕੱਲੇ ਪੰਛੀ ਵਾਂਗ ਨਹੀਂ,
ਮੇਰੇ ਵਿਸ਼ਾਲ ਮਨ ਦੀ ਪਹਾੜੀ ਵਿਚੋਂ,

ਇਹ ਤਾਂ ਨਜ਼ਮਾਂ ਦੇ ਝੁੰਡਾਂ ਦੇ ਝੁੰਡ ਉਡੇ ਹਨ ਇਕੱਠੇ,

ਰੱਬ ਦੇ ਸੁਸ਼ਕੀਰੇ ਹੋਏ ਝੁੰਡ,

ਇਨ੍ਹਾਂ ਦੇ ਪੰਜਿਆਂ ਨਾਲ ਟਾਹਣੀਆਂ ਦੇ ਟੁੱਟਣ ਦੀ ਆਵਾਜ਼,

ਫਿਰ ਧਰਤੀ ਤੇ ਹੇਠ ਉਤਰਨ ਦੀ ਆਵਾਜ਼, ਐਨ ਤਾਂ ਸਾਫ ਹੈ।

×××

ਰੱਬ ਦਾ ਮੀਨੂ ਮੇਰੇ ਅੱਗੇ ਕਿਉਂ ਲਿਆ ਧਰਿਆ ?

ਉਏ ਭੁੱਖ ਲੱਗੀ ਹੈ ਜੋ ਹੈ ਸੋ ਆਉਣ ਦਿਉ।

ਅਪਣੇ ਘਰ ਦੇ ਵਿਹੜੇ ਵਿਚ ਉਸਨੇ ਸਰੂ ਦਾ ਬੂਟਾ ਲਾਇਆ। ਜਦੋਂ ਹਾਫ਼ਿਜ਼ ਦਾ ਅਖੀਰਲਾ ਵਕਤ ਆਉਣ ਲੱਗਾ, ਉਦੋਂ ਇਹ ਸਰੂ ਭਰ ਜੁਆਨੀ ਵਿਚ ਲਹਿਰਾ ਰਿਹਾ ਸੀ। ਹਾਫ਼ਿਜ਼ ਨੇ ਵਸੀਅਤ ਵਿਚ ਲਿਖਿਆ – ਮੈਨੂੰ ਮੇਰੇ ਸਰੂ ਦੀ ਛਾਂ ਹੇਠ ਦਫਨ ਕੀਤਾ ਜਾਵੇ। ਉਸਨੂੰ ਸਰੂ ਦੇ ਨਜ਼ਦੀਕ ਦਫ਼ਨਾਇਆ ਗਿਆ। ਸਹਿਜੇ ਸਹਿਜੇ ਸਰੂ ਦੀਆਂ ਜੜ੍ਹਾਂ ਨੇ ਉਸਦੀਆਂ ਹੱਡੀਆਂ ਨੂੰ ਆਪਣੀ ਜੱਫੀ ਵਿਚ ਲੈ ਲਿਆ, ਜਿਵੇਂ ਆਪਣੀਆਂ ਬਾਹਵਾਂ ਸਰੂ ਦੁਆਲੇ ਅਕਸਰ ਉਹ ਵਲ ਲੈਂਦਾ ਸੀ।

ਮਕਬਰਾ ਬਣਾਇਆ ਤਾਂ ਗਿਆ ਪਰ ਸਮਾਂ ਪਾਕੇ ਉਹ ਕਣ ਕਣ ਹੋ ਹੋ ਖਿਲਰਦਾ ਗਿਆ। ਅਵਤਾਰ ਮਿਹਰ ਬਾਬਾ ਉਸਦਾ ਭਾਰਤੀ ਮੁਰੀਦ ਹਾਫ਼ਿਜ਼ ਦੇ ਮਕਬਰੇ ਦੀ ਜ਼ਿਆਰਤ ਕਰਨ ਗਿਆ। ਉਸਨੂੰ ਉਦਾਸੀ ਹੋਈ। ਜਿੰਨੇ ਪੈਸੇ ਉਹ ਲੈ ਕੇ ਗਿਆ, ਸਾਰੇ ਦੇ ਆਇਆ ਤੇ ਕਿਹਾ – ਮੇਰੇ ਕੋਲ ਪੈਸਿਆਂ ਦੀ ਘਾਟ ਨਹੀਂ। ਤੁਹਾਡੇ ਕੋਲ ਹੁਨਰ ਦਾ ਖਜ਼ਾਨਾ ਹੈ। ਹੁਨਰ ਤੁਹਾਡਾ, ਪੈਸੇ ਮੇਰੇ। ਹਿੰਦੁਸਤਾਨ ਆ ਕੇ ਉਹ ਹੋਰ ਪੈਸੇ ਭੇਜਦਾ ਰਿਹਾ। ਉਸ ਦੇ ਉਦੱਮ ਨਾਲ ਸ਼ੀਰਾਜ਼ ਵਿਚ 1925 ਦੇ ਸਾਲ ਦੁਬਾਰਾ ਸ਼ਾਨਦਾਰ ਮਕਬਰਾ ਤਿਆਰ ਹੋਇਆ। ਪਹਿਲੇ ਮਕਬਰੇ ਨੂੰ ਢਾਹਿਆ ਨਹੀਂ ਗਿਆ, ਉਸਨੂੰ ਉਵੇਂ ਬਣਾ ਦਿੱਤਾ ਜਿਵੇਂ ਨਵਾਂ ਨਕੋਰ ਪਹਿਲੀ ਵਾਰ ਬਣਿਆ ਸੀ।

ਮੈਨੂੰ ਦੱਸਿਆ ਗਿਆ ਕਿ ਉਸਦੀਆਂ ਪੰਜ ਹਜ਼ਾਰ ਨਜ਼ਮਾ ਸਨ, ਹੁਣ ਪੰਜ ਸੌ ਰਹਿ ਗਈਆਂ ਹਨ। ਬਾਕੀਆਂ ਨੂੰ ਮੌਲਵੀਆਂ ਅਤੇ ਹਕੂਮਤਾਂ ਨੇ ਨਸ਼ਟ ਕਰਵਾ ਦਿੱਤਾ। ਮੈਂ ਸੋਚਿਆ ਇਹ ਅਤਿਕਥਨੀ ਹੋ ਸਕਦੀ ਹੈ ਕਿਉਂਕਿ ਆਦਮੀ ਨੂੰ ਮਿੱਥ ਬਣਾ ਦੇਣ ਵਿਚ ਜੋਰ ਕੀ ਲਗਣਾ ਹੋਇਆ? ਪਰ ਮੈਨੂੰ ਇਕ ਥਾਂ ਤੋਂ ਇਹ ਸਬੂਤ ਮਿਲ ਗਿਆ ਕਿ ਉਸਨੇ ਅਜਿਹਾ ਕਈ ਕੁਝ ਲਿਖਿਆ ਸੀ ਜੋ ਇਤਰਾਜ਼ਯੋਗ ਲੱਗਣਾ ਸੁਭਾਵਿਕ ਸੀ। ਚੋਰ ਤੁਹਾਡੀਆਂ ਸੌ ਚੀਜ਼ਾਂ ਲੈ ਗਏ। ਕਾਨੂੰਨ ਇਹ ਆਖਦਾ ਹੈ ਕਿ ਜਿਸ ਪਾਸੋਂ ਇਕ ਚੀਜ਼ ਬਰਾਮਦ ਹੋ ਗਈ, ਬਾਕੀ ਨੜਿੰਨਵੇਂ ਵੀ ਉਸੇ ਕੋਲ ਹੋਣਗੀਆਂ। ਉਸਦਾ ਸ਼ਿਅਰ ਸੁਣੋ :

ਮੇਰੇ ਲਫਜ਼ ਭੁੱਖੇ ਸੂਰਜ ਲਈ ਖੁਰਾਕ ਹਨ।

ਧਰਤੀ ਦੇ ਹੋਠਾਂ ਦੀ ਮੁਸਕਾਨ ਤੋਂ ਪਤਾ ਨੀ ਲਗਦਾ

ਕਿ ਰਾਤ ਇਹ ਮੇਰੇ ਨਾਲ ਸੁੱਤੀ ਸੀ?

ਯਾਨੀ ਕਿ ਕੁੱਟ ਖਾਣ ਦਾ ਸਮਾਨ ਉਸਨੇ ਤਿਆਰ ਕੀਤਾ ਹੋਇਆ ਸੀ। ਉਹ ਰੱਬ ਦੇ ਨਾਮ ਵੀ ਮਰਜ਼ੀ ਦੇ ਰੱਖ ਲੈਂਦਾ। ਜਿਹੜਾ ਨਾਮ ਕਤੂਰੇ ਦਾ ਤੇ ਬਲੂੰਗੜੇ ਦਾ, ਉਸੇ ਨਾਮ ਨਾਲ ਮਾਲਾ ਫੇਰਨ ਲੱਗ ਜਾਂਦਾ। ਪੁੱਛਣ ਤੇ ਹੱਸ ਪੈਂਦਾ, ਆਖਦਾ – ਕੁੱਤਿਆਂ ਬਿੱਲਿਆਂ ਨੂੰ ਤੁਹਾਡੀ ਬੋਲੀ ਸਮਝ ਵਿਚ ਨੀ ਆਉਂਦੀ, ਪਰ ਜਦੋਂ ਆਪਾਂ ਨਾਮ ਲੈਂਕੇ ਵਾਜ ਮਾਰਦੇ ਆਂ ਤਾਂ ਭੱਜੇ ਆਉਂਦੇ ਨੇ। ਏਸ ਕਰਕੇ ਮੈਂ ਇਹ ਨਾਮ ਰੱਖੇ ਨੇ। ਨਾਮ ਜਿਹੜਾ ਮਰਜ਼ੀ ਰੱਖ ਲਉ ਆਪਣੇ ਬਲੂੰਗੜੇ ਦਾ, ਕੀ ਫਰਕ ਪੈਂਦੈ? ਉਹ ਉਸੇ ਨਾਮ ਨਾਲ ਛਾਲਾਂ ਮਾਰਦਾ ਆਏਗਾ।

ਇਕ ਵਾਰ ਉਸ ਨੂੰ ਹਕੂਮਤ ਨੇ ਸ਼ੀਰਾਜ਼ ਵਿਚੋਂ ਨਿਕਲ ਜਾਣ ਦਾ ਹੁਕਮ ਕਰ ਦਿੱਤਾ। ਕਾਲਜ ਵਿਚ ਪੜ੍ਹਾਉਂਦਾ ਸੀ, ਨੌਕਰੀ ਤੋਂ ਜਵਾਬ ਮਿਲ ਗਿਆ ਹਾਲਾਂਕਿ ਕਾਲਜ ਉਸ ਦੇ ਦੋਸਤ ਦਾ ਸੀ। ਉਸ ਦਾ ਫੈਸਲਾ ਸੀ ਕਿ ਜੇ ਸ਼ੀਰਾਜ਼ ਨਹੀਂ ਰਹਿਣ ਦਿੰਦੇ ਤਾਂ ਫੇਰ ਹਿੰਦੁਸਤਾਨ ਚਲਾ ਜਾਵਾਂਗਾ। ਉਹ ਹਿੰਦੁਸਤਾਨ ਵਲ ਤੁਰ ਪਿਆ ਪਰ ਉਸਨੂੰ ਮਨਾ ਕੇ ਵਾਪਸ ਲਿਆਂਦਾ ਗਿਆ।

ਜਿਵੇਂ ਸਾਡੀ ਲੋਕਧਾਰਾ ਵਿਚ ਚੰਦ ਚਕੋਰ ਦੀ ਪ੍ਰੀਤਕਥਾ ਹੈ ਉਵੇਂ ਈਰਾਨ ਵਿੱਚ ਬੁਲਬੁਲ ਨਾਲ ਗੁਲਾਬ ਦਾ ਇਸ਼ਕ ਹੈ। ਹਾਫ਼ਿਜ਼ ਦੀ ਰੁਬਾਈ ਹੈ – ਬੁਲਬੁਲ ਨੇ ਗੁਲਾਬ ਨੂੰ ਕਿਹਾ – ਮਾਣ ਨਾ ਕਰ। ਹਵਾ ਦਾ ਬੁੱਲਾ ਆਏਗਾ, ਤੂੰ ਪੰਖੜੀ ਪੰਖੜੀ ਹੋ ਕੇ ਡਿਗੇਂਗਾ। ਤੇਰਾ ਨਾਮ ਨਿਸ਼ਾਨ ਨਹੀਂ ਰਹੇਗਾ। ਮਾਣ ਨਾ ਕਰ। ਗੁਲਾਬ ਨੇ ਕਿਹਾ – ਮੈਂ ਤਾਂ ਤੇਰੀ ਕਿਸੇ ਗੱਲ ਦਾ ਵੀ ਬੁਰਾ ਨਹੀਂ ਮਨਾਉਂਦਾ। ਹੁਣ ਜੋ ਤੂੰ ਗੱਲ ਕੀਤੀ, ਉਹ ਤਾਂ ਅਨੰਤ ਸੱਚ ਹੈ। ਫੇਰ ਵੀ ਮੈਂ ਤੈਨੂੰ ਇਹ ਦੱਸਣਾ ਹੈ ਕਿ ਜਿਸਨੂੰ ਪਿਆਰ ਕਰਦੇ ਹੋਈਏ ਉਸ ਨਾਲ ਇਹੋ ਜਿਹੀਆਂ ਗੱਲਾਂ ਨੀਂ ਕਰੀਦੀਆਂ।

ਈਰਾਨੀਆਂ ਦਾ ਵਿਸ਼ਵਾਸ ਹੈ ਕਿ ਪਤਝੜ ਵਿਚ ਬੁਲਬੁਲਾਂ ਸੁੱਕੀਆਂ ਟਾਹਣੀਆਂ ਤੇ ਬੈਠ ਕੇ ਜਿਹੜੇ ਗੀਤ ਗਾਉਂਦੀਆਂ ਹਨ, ਉਹ ਦਰਅਸਲ ਉਨ੍ਹਾਂ ਦੀਆਂ ਅਰਦਾਸਾਂ ਹਨ। ਇਹ ਅਰਦਾਸਾਂ ਸੁਣਕੇ ਰੱਬ ਪੱਤੇ ਫੁੱਲ ਤੇ ਫਲ ਭੇਜਦਾ ਹੈ। ਵਾਰਿਸ਼ ਸ਼ਾਹ ਨੇ ਵੀ ਲਿਖਿਆ ਹੈ – ਸੇਵਣ ਬੁਲਬੁਲਾਂ ਬੂਟਿਆਂ ਸੁਕਿਆਂ ਨੂੰ, ਫੇਰ ਫਲ ਲੱਗਣ ਨਾਲ ਡਾਲ ਦੇ ਨੀ। ਵਾਰੇਸ਼ਾਹ ਜੋ ਗਏ ਸੋ ਨਹੀਂ ਮੁੜਦੇ ਲੋਕੀ ਅਸਾਂ ਥੀਂ ਆਵਣਾ ਭਾਲਦੇਂ ਨੀ। ਕੋਇਲਾਂ ਬਸੰਤ ਵਿਚ ਔਂਦੀਆਂ ਹਨ। ਹਾਫ਼ਿਜ਼ ਦੀ ਰੁਬਾਈ ਵਿਚ ਬੁਲਬੁਲ ਤੇ ਕੋਇਲ ਵਿਚ ਬਹਿਸ ਛਿੜੀ ਕਿ ਬਾਗ ਦੀ ਮਾਲਕਣ ਦੋਵਾਂ ਵਿਚੋਂ ਕੌਣ ਹੈ। ਕੋਇਲ ਆਪਣਾ ਹੱਕ ਦਸਦੀ ਸੀ, ਬੁਲਬੁਲ ਆਪਣਾ। ਜਿਸ ਰੁੱਖ ਉਪਰ ਬੈਠੀਆਂ ਚਰਚਾ ਕਰ ਰਹੀਆਂ ਸਨ, ਬੋਲਿਆ – ਕੁੜੀਓ ਰੌਲਾ ਕਿਸ ਗੱਲ ਦਾ? ਬਸੰਤ ਵਿਚ ਤਾਂ ਸਾਰੇ ਆ ਜਾਂਦੇ ਨੇ। ਥੋੜੇ ਦਿਨਾਂ ਤਕ ਪਤਝੜ ਆਉਣੀ ਹੈ। ਪਤਾ ਲੱਗ ਜਾਏਗਾ ਕਿ ਮਾਲਕ ਕੌਣ ਹੈ।



**ਫਰਾਂਜ਼ ਕਾਫਕਾ**

ਕਾਫਕਾ ਬਾਬਤ ਲਿਖਣ ਦਾ ਫੈਸਲਾ ਕੀਤਾ ਤਾਂ ਸੁਭਾਵਕ ਸੀ ਕਿ ਉਸ ਨਾਲ ਸਬੰਧਤ ਸਮੱਗਰੀ ਪਰਮਾਣਿਕ ਹੋਵੇ। ਸੋਚਦਾ - ਉਸ ਬਾਰੇ ਲਿਖ ਸਕਾਂਗਾ ਕੁੱਝ ਜਿਸ ਨੂੰ ਪਾਠਕ ਸਹੀ ਮੰਨ ਲੈਣ? ਜਰਮਨ ਸਾਹਿਤ ਵਿਚ ਸੱਤ ਦਰਜਣ ਕਿਤਾਬਾਂ ਲਿਖ ਕੇ ਧਾਂਕ ਜਮਾ ਦੇਣ ਵਾਲਾ ਸਥਾਪਤ ਲੇਖਕ ਮੈਕਸ ਬਰੋਦ ਲਿਖਦਾ ਹੈ, ''ਉਸ ਬਾਰੇ ਅੰਸ਼ਿਕ ਤੌਰ ਤੇ ਜਾਣ ਸਕਿਆ ਹਾਂ। ਉਸਦੀ ਸੰਪੂਰਨਤਾ ਨੂੰ ਦੁਨੀਆਂ ਕਦੀ ਸਮਝ ਨਹੀਂ ਸਕੇਗੀ।'' ਕਾਫ਼ਕਾ ਦੀ ਪਹਿਲੀ ਜੀਵਨੀ ਬਰੋਦ ਲਿਖਤ ਹੈ। ਕਾਫ਼ਕਾ ਬਾਬਤ ਹੁਣ ਤੱਕ ਵੀਹ ਹਜ਼ਾਰ ਤੋਂ ਉਪਰ ਕਿਤਾਬਾਂ ਲਿਖੀਆਂ ਜਾ ਚੁੱਕੀਆਂ ਹਨ।

ਸ਼ੇਖ ਸਾਅਦੀ ਗੁਲਿਸਤਾਂ ਦੇ ਆਰੰਭ ਵਿਚ ਲਿਖਦਾ ਹੈ, ''ਲਿਖਣ ਦੀ ਇੱਛਾ ਸੀ ਪਰ ਵਰ੍ਹਿਆਂ ਤੱਕ ਇਕ ਅੱਖਰ ਨਾ ਲਿਖਿਆ ਗਿਆ। ਮੇਰੀ ਅਕਲ ਦੀ ਸ਼ਾਹਜ਼ਾਦੀ ਨੀਵੀਂ ਪਾਈ ਬੈਠੀ ਰਹੀ ਕਿਉਂਕਿ ਉਹ ਸੁਹਣੀ ਨਹੀਂ ਸੀ। ਇਕ ਦਿਨ ਉਠੀ, ਕਹਿਣ ਲੱਗੀ - ਸਾਅਦੀ, ਲਿਖਣਾ ਸ਼ੁਰੂ ਕਰ। ਮੈਂ ਪੁੱਛਿਆ - ਲਿਖ ਸਕਾਂਗਾ ਕੁੱਝ? ਪੜ੍ਹੇਗਾ ਕੋਈ ਮੈਨੂੰ? ਸ਼ਾਹਜ਼ਾਦੀ ਬੋਲੀ - ਦੇਰ ਨਾ ਕਰ। ਕਲਮ ਦਵਾਤ ਚੁੱਕ। ਬਿੱਸਮਿੱਲਾ ਆਖ ਅਤੇ ਲਿਖ। ਸਰਕੜਾ ਬੀਜ, ਲੋਕ ਗੰਨਿਆਂ ਵਾਂਗ ਚੂਪਣਗੇ। ਗਰੀਬ ਕਾਗਜ਼ਾਂ ਦੀ ਹਿੱਕ ਉਪਰ ਕਲਮ ਵਾਹ, ਸੰਸਾਰ ਵਿਚ ਹੁੰਡੀਆਂ ਵਾਂਗ ਚੱਲੇਗਾ। ਬਿਸਮਿਲਾ ਆਖ ਅਤੇ ਲਿਖ।

ਰੱਬ ਸੱਚੇ ਦਾ ਨਾਮ ਲੈਕੇ ਲਿਖਣ ਤਾਂ ਲੱਗਿਆ ਹਾਂ ਮੈਂ ਵੀ ਪਰ ਇਸ ਹੁੰਡੀ ਦੀ ਕੀਮਤ ਪਵੇਗੀ ਨਹੀਂ। ਵਾਰਸ ਸ਼ਾਹ ਵਰਗੀ ਹੀਰ ਹੋਰ ਕੋਈ ਨਹੀਂ ਲਿਖ ਸਕਿਆ, ਤਾਂ ਵੀ ਹੀਰਾਂ ਲਿਖੀਆਂ ਤਾਂ ਜਾਂਦੀਆਂ ਰਹੀਆਂ। ਉਦੋਂ ਮੈਂ ਫਸ ਜਾਵਾਂਗਾ ਜਦੋਂ ਮੈਂ ਕਾਫ਼ਕਾ ਦਾ ਫਲਸਫਾ ਬਿਆਨ ਕਰਨਾ ਸ਼ੁਰੂ ਕਰ ਦਿੱਤਾ। ਇਸ ਪਾਸੇ ਜਾਵਾਂਗੇ ਹੀ ਨਹੀਂ। ਉਸ ਦੀ ਜੀਵਨ ਕਹਾਣੀ ਲਿਖਦਾ ਹਾਂ। ਜਿਵੇਂ ਮੈਨੂੰ ਉਹ ਸਮਝ ਆਇਆ, ਯਤਨ ਕਰਾਂਗਾ, ਉਵੇਂ ਸਮਝਾ ਸਕਾਂ। ਫੇਰ ਵੀ, ਇਹ ਪ੍ਰਾਜੈਕਟ ਸੁਖੈਨ ਨਹੀਂ ਹੈ। ਫ਼ਰਾਂਜ਼ ਕਾਫਕਾ ਦਿਮਾਗ ਬੌਖਲਾ ਦੇਣ ਵਾਲਾ ਸਾਹਿਤਕਾਰ ਅਤੇ ਚਿੰਤਕ ਹੈ।

ਉਸ ਬਾਬਤ ਵੇਰਵੇ ਤਾਂ ਸਿਲਸਿਲੇਵਾਰ ਦੇਣੇ ਹੀ ਦੇਣੇ ਹਨ, ਪੜ੍ਹਨ ਪਿਛੋਂ ਜਿਹੜਾ ਸੰਪੂਰਨ ਪ੍ਰਭਾਵ ਉਸ ਬਾਰੇ ਮੇਰੇ ਮਨ ਵਿਚ ਬਣਿਆ, ਉਹ ਇਹ ਹੈ ਕਿ ਜਦੋਂ ਤਾਕਤਵਰ ਕੋਈ ਮਨੁੱਖ ਸੱਚ ਨੂੰ ਆਹਮੋ ਸਾਹਮਣੇ ਦੇਖਦਾ ਹੈ, ਉਸਦਾ ਨਾਮ ਗੁਰੂ ਨਾਨਕ ਦੇਵ ਹੋ ਜਾਂਦਾ ਹੈ ਤੇ ਸਾਰੀ ਉਮਰ ਦੁਨੀਆਂ ਨੂੰ ਦਸਦਾ ਫ਼ਿਰਦਾ ਹੈ ਕਿ ਇਹ ਕਿੰਨਾ ਸੁਹਣਾ, ਕਿੰਨਾ ਅਸਚਰਜ ਅਤੇ ਅਨੰਤ ਹੈ। ਜੇ ਕਿਤੇ ਕਮਜ਼ੋਰ ਬੰਦੇ ਸਾਹਮਣੇ ਇਹੋ ਅਨੰਤ ਸੱਚ ਪ੍ਰਗਟ ਹੋ ਜਾਵੇ ਤਾਂ ਪਾਗਲ ਹੋ ਜਾਵੇਗਾ। ਛੁਪਾਉਣ ਦਾ ਯਤਨ ਕਰੇਗਾ, ਖੁਦ ਨੂੰ ਵੀ, ਸੱਚ ਨੂੰ ਵੀ। ਉਹ ਇਹੀ ਕਰਦਾ ਰਿਹਾ। ਉਮਰ ਭਰ ਕਾਫਕਾ ਬਿਮਾਰ ਰਿਹਾ ਤੇ 40 ਸਾਲ ਦੀ ਉਮਰ ਵਿਚ ਮਰ ਗਿਆ।

ਉਸ ਅੰਦਰਲੇ ਡਰ, ਬੇਚੈਨੀ, ਉਤਸੁਕਤਾ, ਮਾਮੂਲੀ ਨਹੀਂ ਸਨ। ਹਰੇਕ ਵਸਤੂ ਉਸ ਵਾਸਤੇ ਕਰਾਮਾਤ ਸੀ, ਹਰ ਚੀਜ਼ ਮਿੱਥ। ਆਖਰੀ ਸਾਹ ਤੱਕ ਉਸ ਦੀ ਹਾਲਤ ਆਲੇ ਦੁਆਲੇ ਬਾਬਤ ਇਸ ਤਰ੍ਹਾਂ ਰਹੀ ਜਿਵੇਂ ਤਿੰਨ ਸਾਲ ਦਾ ਬੱਚਾ ਪਹਿਲੀ ਵਾਰ ਰੇਲ ਦਾ ਇੰਜਣ ਦੌੜਦਾ ਹੋਇਆ ਦੇਖੇ। ਉਸ ਨੂੰ ਆਪਣੇ ਆਪ ਉਪਰ ਕਦੀ ਯਕੀਨ ਨਹੀਂ ਹੋਇਆ। ਉਹ ਛਪਣਾ ਨਹੀਂ ਚਾਹੁੰਦਾ ਸੀ। ਉਸ ਨੂੰ ਚਰਚਾ ਪਸੰਦ ਨਹੀਂ ਸੀ। ਉਸਦੀ ਪਤਨੀ ਦੋਰਾ ਲਿਖਦੀ ਹੈ - ਉਹ ਖੁਸ਼ ਨਹੀਂ ਸੀ ਰਹਿੰਦਾ। ਉਸਦੀ ਮੁਸਕਾਣ ਅਤੇ ਉਸਦੇ ਵਿਅੰਗ ਖਤਰਨਾਕ ਹੁੰਦੇ, ਪਰ ਸਲੀਕਾ ਏਨਾ ਸੀ ਕਿ ਗੁਫਤਗੂ ਸ਼ਹਿਨਸ਼ਾਹ ਵਰਗੀ ਹੁੰਦੀ। ਜਾਣਕਾਰ ਆਉਂਦੇ ਜਾਂ ਅਜਨਬੀ, ਵੱਡੇ ਆਉਂਦੇ ਜਾਂ ਛੋਟੇ, ਉਸ ਨਾਲ ਗਲਾਂ ਕਰਦਿਆਂ ਇਉਂ ਲੱਗਦਾ ਹੁੰਦਾ ਜਿਵੇਂ ਮਖਮਲ ਦੇ ਵਿਸ਼ਾਲ ਕਾਲੀਨ ਉਪਰ ਨੰਗੇ ਪੈਰੀਂ ਤੁਰੀਏ। ਭੋਰਾ ਆਵਾਜ਼ ਨਹੀਂ। ਅਨੰਤ ਸ਼ਾਂਤੀ ਤਸੱਲੀ ਅਤੇ ਬੇਫਿਕਰੀ ਦਾ ਆਲਮ।

ਉਹ ਸ਼ਬਦਾਂ ਨੂੰ ਸਾਣ ਤੇ ਲਾਉਂਦਾ, ਇਨੇ ਤੇਜ਼ ਘੁਮਾਉਂਦਾ ਕਿ ਸਰਕਸ ਦੇ ਕਲਾਕਾਰ ਮਾਤ ਖਾ ਜਾਣ। ਅਪਣੇ ਬਾਬਤ ਕਿਹਾ - ਜਾਂ ਤਾਂ ਤੇਜ਼ ਧਾਰ ਚਾਕੂ ਛੁਰੀਆਂ ਛੁਪਾ ਦਿਉ ਜਾਂ ਫੇਰ ਪਾਗਲ ਬੰਦੇ ਦੇ ਹੱਥ ਬੰਨ੍ਹ ਦਿਉ। ਤੁਸੀਂ ਮੈਨੂੰ ਬੋਲਣਾ ਤੇ ਲਿਖਣਾ ਕਿਉ ਸਿਖਾਇਆ? ਜੇ ਗਲਤੀ ਕਰ ਬੈਠੇ ਹੋ ਫੇਰ ਮੇਰੇ ਹੱਥ ਕਿਉਂ ਨੀ ਵਢਦੇ? ਜ਼ਬਾਨ ਕਿਉਂ ਨੀ ਕੱਟਦੇ? ਖੁਦ ਜ਼ਖਮੀ ਹੋ ਚੁੱਕਾ ਹਾਂ, ਦੁਨੀਆਂ ਜ਼ਖਮੀ ਹੋਇਗੀ।

ਕਾਫਕਾ ਵਿਚੋਂ ਮੈਨੂੰ ਕਦੀ ਕਦਾਈ ਮਨਸੂਰ ਦਿੱਸ ਜਾਂਦਾ। ਜਰਮਨ ਜ਼ਬਾਨ ਨੂੰ ਉਸਨੇ ਉਹ ਨਵਾਂ ਰੰਗ ਰੂਪ ਦਿੱਤਾ ਕਿ ਜਰਮਨ ਸਾਹਿਤ ਪੂਰਬ ਕਾਫਕਾ ਤੇ ਉਤਰ ਕਾਫ਼ਕਾ ਹਿੱਸਿਆ ਵਿਚ ਵੰਡਿਆ ਗਿਆ। ਵੀਹਵੀਂ ਸਦੀ ਦੀ ਉਪਜ ਨਹੀਂ ਉਹ। ਉਸ ਵਿਚੋਂ ਵੀਹਵੀਂ ਸਦੀ ਜਨਮ ਲੈਂਦੀ ਹੈ। ਆਈਨਸਟੀਨ ਤੋਂ ਬਾਦ ਵਿਗਿਆਨ ਬਦਲ ਗਈ ਤੇ ਕਾਫ਼ਕਾ ਤੋਂ ਬਾਦ ਕੋਮਲ ਕਲਾਵਾਂ। ਦੋਵੇਂ ਜਰਮਨ, ਦੋਵੇਂ ਯਹੂਦੀ, ਦੋਵੇਂ ਸਮਕਾਲੀ, ਦੋਵੇਂ ਪਰਾਗ ਵਿਚ। ਦੋਵੇਂ ਧਰਮ ਦੇ ਬੰਧਨਾ ਤੋਂ ਪੂਰਨ ਮੁਕਤ ਪਰ ਦੋਵਾਂ ਨੇ ਯਹੂਦੀ ਹੋਣ ਦਾ ਸੰਤਾਪ ਭੋਗਿਆ। ਕਾਫ਼ਕਾ ਉਮਰ ਭਰ ਯਹੂਦੀ ਮੰਦਰ (ਸਿਨੇਗਾਗ) ਵਿਚ ਨਹੀਂ ਗਿਆ। ਉਸਦੇ ਇਕ ਇਕ ਵਾਕ ਵਿਚ ਧਰਮ, ਰਹੱਸ ਅਤੇ ਸੌਂਦਰਯ ਦੇ ਦੀਦਾਰ ਹੁੰਦੇ ਹਨ। ਉਹ ਭਾਸ਼ਾ ਦੀ ਸਜਾਵਟ ਨਹੀਂ ਕਰਦਾ, ਅਲੰਕਾਰ, ਗਾਇਬ ਹਨ। ਪਾਠਕ ਖੁਦ ਅਲੰਕਾਰ ਲਾ ਲਾ ਦੇ ਉਸਦੀਆਂ ਲਿਖਤਾਂ ਨਿਹਾਰਨ ਲਗ ਜਾਂਦੇ ਹਨ।

ਇਕ ਵਾਰ ਜਿਹੜਾ ਉਸਦੇ ਸੰਪਰਕ ਵਿਚ ਆਇਆ, ਉਮਰ ਭਰ ਉਸਦਾ ਪ੍ਰਭਾਵ ਭੁੱਲ ਨਹੀਂ ਸਕਿਆ। ਤਪਦਿਕ ਦੀ ਬਿਮਾਰੀ ਨਾਲ ਜਿਸ ਹਸਪਤਾਲ ਵਿਚ ਉਸਦੀ ਮੌਤ ਹੋਈ, ਚਾਲੀ ਸਾਲ ਬਾਦ ਕੈਥੀ ਡਾਇਮੰਟ ਉਸਦਾ ਇਲਾਜ ਕਰਨ ਵਾਲੀ ਨਰਸ ਨੂੰ ਮਿਲੀ ਤੇ ਪੁੱਛਿਆ - ਕੁਝ ਯਾਦ ਹੈ ਕਿ ਤੁਹਾਡੇ ਹਸਪਤਾਲ ਵਿਚ ਫਰਾਂਜ਼ ਕਾਫ਼ਕਾ ਨਾਮ ਦਾ ਇਕ ਮਰੀਜ਼ ਆਇਆ ਸੀ? ਤਰਾਸੀ ਸਾਲ ਦੀ ਬੁੱਢੀ ਨੇ ਹਉਕਾ ਲਿਆ - ਉਹਨੂੰ ਕੋਈ ਕਿਵੇਂ ਭੁੱਲ ਸਕਦੈ? ਗਿਣਤੀ ਨਹੀਂ ਕਿਨੇ ਮਰੀਜਾਂ ਦੀ ਸੇਵਾ ਕੀਤੀ। ਉਸ ਵਰਗਾ ਕੋਈ ਨਹੀਂ ਦੇਖਿਆ। ਲੋਕ ਦਸਿਆ ਕਰਦੇ ਸਨ ਕਿ ਕੋਈ ਵਡਾ ਲੇਖਕ ਸੀ ਉਹ। ਮੈਂ ਉਸਦਾ ਇਕ ਅੱਖਰ ਨਹੀਂ ਪੜ੍ਹਿਆ। ਇਕ ਮਰੀਜ਼ ਸਾਫ਼ ਦੇਖ ਰਿਹੈ ਮੌਤ ਨੂੰ ਸਾਹਮਣੇ, ਪਰ ਉਸਦੀ ਰੂਹ ਲਰਜਦੀ ਨਹੀਂ। ਉਹ ਵੱਖਰਾ ਸੀ ਸਭ ਤੋਂ।

ਉਸਦੀ ਪਰੇਰਨਾ ਸਦਕਾ ਚੌਦਾਂ ਪਰਿਵਾਰ ਪਰਾਗ ਛੱਡ ਕੇ ਫਲਸਤੀਨ ਜਾ ਵਸੇ। ਫ਼ਲਸਤੀਨ ਜਾਂਦੀ ਜੁਆਨ ਕੁੜੀ ਨੂੰ ਅਪਣੇ ਦਸਖ਼ਤ ਕਰਕੇ ਕਿਤਾਬ ਦਿੰਦਿਆਂ ਕਹਿਣ ਲੱਗਾ - ਮੈਂ ਤਾਂ ਜਾ ਨਹੀਂ ਸਕਾਂਗਾ ਆਪਣੇ ਪੁਰਖਿਆਂ ਦੇ ਦੇਸ, ਮੇਰੀ ਕਿਤਾਬ ਤਾਂ ਜਾਵੇ। ਇਹਨੂੰ ਤੂੰ ਲੈਜਾ। ਹਾਲੇ ਤੈਨੂੰ ਇਹਦੀ ਸਮਝ ਨਹੀਂ ਆਉਣੀ ਕਿਉਂਕਿ ਹਾਲੇ ਤੂੰ ਤੰਦਰੁਸਤ ਹੈਂ, ਖੁਸ਼ ਹੈਂ, ਜੁਆਨ ਹੈਂ। ਮੇਰੀਆਂ ਕਿਤਾਬਾਂ ਬਿਮਾਰਾਂ ਅਤੇ ਕਮਜ਼ੋਰਾਂ ਨੂੰ ਸਮਝ ਆਉਣਗੀਆਂ। ਮਹਿਮਾਨਾ ਨੂੰ ਇਹ ਕਿਤਾਬ ਫ਼ਖਰ ਨਾਲ ਦਿਖਾਉਂਦਿਆਂ 87 ਸਾਲ ਦੀ ਔਰਤ ਹੱਸਦਿਆਂ ਆਖਦੀ ਹੈ - ਬੁੱਢੀ ਹਾਂ, ਕਮਜ਼ੋਰ ਹਾਂ, ਬਿਮਾਰ ਹਾਂ। ਹੁਣ ਸਮਝ ਆਈ ਹੈ ਮੈਨੂੰ ਉਹਦੀ ਕਿਤਾਬ। ਬੁਜ਼ਦਿਲਾਂ, ਬਿਮਾਰਾਂ ਅਤੇ ਕਮਜ਼ੋਰਾਂ ਦਾ ਪੈਗੰਬਰ ਹੈ ਫਰਾਂਜ਼ ਕਾਫਕਾ।

ਸਭ ਤੋਂ ਵਧੀਕ ਭਰੋਸੇਯੋਗ ਜੀਵਨੀਕਾਰ, ਅਰਨਸਟ ਪਾਵਲ ਉਸ ਦੀ ਜੀਵਨ ਕਹਾਣੀ ਦਾ ਨਾਮ ''ਫਲਸਫੇ ਦਾ ਡਰਾਉਣਾ ਸੁਫਨਾ'' ਰਖਦਾ ਹੈ। ਕਾਫ਼ਕਾ ਨੇ ਕਿਹਾ - ਸਾਧੂਆਂ ਨੇ ਸੱਚ ਦੇ ਦਰਸ਼ਨ ਕਿਸ ਵਿਧ ਕਿਸ ਰੂਪ ਵਿਚ ਕੀਤੇ ਪਤਾ ਨਹੀਂ। ਪਿਆਰ ਅਤੇ ਮੌਤ ਆਪਣੇ ਸਾਹਮਦੇ ਦੇਖ ਕੇ ਮੈਨੂੰ ਉਸਦੀ ਝਲਕ ਦਿਸੀ। ਪਿਆਰ ਅਤੇ ਮੌਤ ਵਿਚ ਕੋਈ ਫ਼ਰਕ ਨਹੀਂ। ਲਿਖਿਆ - ਮਰ ਮਿਟ ਚੁਕੀ ਪੁਰਾਣੀ ਕਿਸੇ ਯਾਦ ਵਿਚ ਜੇ ਦੁਬਾਰਾ ਜਾਨ ਪੈ ਜਾਵੇ ਫੇਰ ਉਹ ਮਰ ਜਾਣੀ ਸੋਏਗੀ ਨਹੀਂ ਕਦੀ।

ਜਿਸ ਵਿਚ ਜਾਨ ਪੈ ਗਈ, ਆਦਿ ਕਾਲੀ ਸਨਾਤਨੀ ਯਾਦ ਦਾ ਨਾਮ ਫਰਾਂਜ਼ ਕਾਫਕਾ ਹੈ। ਉਹ ਪਰਾਗ ਵਿਚ ਜੰਮਿਆ ਤੇ ਮਾੜੇ ਮੋਟੇ ਇਧਰ ਉਧਰ ਦੇ ਦੌਰਿਆਂ ਅਤੇ ਪੜਾਵਾਂ ਨੂੰ ਛੱਡ ਕੇ ਆਖਰੀ ਸਾਹ ਵੀ ਇਥੇ ਲਿਆ। ਉਹ ਕਿਹਾ ਕਰਦਾ ਸੀ - ਤਿੱਖੇ ਅਤੇ ਮਜ਼ਬੂਤ ਪੰਜਿਆਂ ਵਾਲੀ ਚੁੜੇਲ ਹੈ ਪਰਾਗ, ਇਸ ਦੀ ਪਕੜ ਵਿਚ ਠੀਕ ਸਾਹ ਵੀ ਨਹੀਂ ਆਉਂਦਾ। ਉਸਦੇ ਉਲਟ, ਕਾਫਕਾ ਦੀ ਸਹੇਲੀ ਮਿਲੇਨਾ ਨੂੰ ਕੋਈ ਅਜਨਬੀ ਨਾਮ ਪੁਛਦਾ ਤਾਂ ਕਿਹਾ ਕਰਦੀ - ਪਰਾਗ ਦੀ ਮਿਲੇਨਾ। ਉਹ ਕਦੀ ਅਪਣਾ ਇਕੱਲਾ ਨਾਮ ਨਾ ਦਸਦੀ, ਬੋਲ ਹੁੰਦੇ - ਮਿਲੇਨਾ ਆਫ ਪਰਾਗ। ਪਰਾਗ ਮੇਰੀ ਜੇਬ ਵਿਚ ਹੈ। ਪਰਾਗ ਸਮਝਦੈ ਮੈ ਉਸਦੀ ਜੇਬ ਵਿਚ ਹਾਂ। ਇਸ ਕੁੜੀ ਦਾ ਸਵੇਰਾ ਦੁਪਹਿਰ ਤਾਂ ਬਣਿਆ, ਸ਼ਾਮ ਕਦੀ ਨਹੀਂ ਢਲੀ। ਏਨੀ ਦਮਦਾਰ ਔਰਤ ਕਿ ਨਾਜ਼ੀਆਂ ਦੇ ਤਸੀਹਾਂ ਕੈਂਪ ਵਿੱਚ ਮੁਸ਼ੱਕਤ ਕਰਦਿਆਂ ਮਰੀ ਪਰ ਉਹ ਸਾਰੇ ਕੈਦੀਆਂ ਲਈ ਧਰਵਾਸ ਬਣੀ ਰਹੀ। ਜੇਲ੍ਹ ਸੁਪਰਡੰਟ, ਕੈਦਣ ਸਾਹਮਣੇ ਨਿਗਾਹਾਂ ਜ਼ਮੀਨ ਉਪਰੋਂ ਨਹੀਂ ਚੁਕ ਸਕਦਾ ਸੀ। ਮਿਲੇਨਾ ਯੋਰਪ ਦੀ ਜੀਨੀਅਸ ਸੀ ਜਿਸ ਨੇ ਕੇਵਲ ਚਾਰ ਦਿਨ ਕਾਫ਼ਕਾ ਨਾਲ ਬਿਤਾਏ। ਪੋਲੈਂਡ ਦੀ ਦੋਰਾ ਮਾਮੂਲੀ ਪੜ੍ਹੀ ਕੁੜੀ ਸੀ ਜਿਹੜੀ ਕਾਫਕਾ ਕੋਲ ਇਸ ਅਰਜ਼ ਨਾਲ ਗਈ ਸੀ ਕਿ ਹੋਰ ਪੜ੍ਹ ਸਕੇ। ਹੋਇਆ ਉਲਟ। ਇਸ ਪੇਂਡੂ ਕੁੜੀ ਕੋਲ ਪੁਰਾਣੀ ਅੰਜੀਲ, ਲੋਕ ਕਥਾਵਾਂ, ਸਾਖੀਆਂ ਅਤੇ ਹਿਬਰੂ ਦਾ ਸੀਨਾ ਬਸੀਨਾ ਤੁਰਿਆ ਆਉਂਦਾ ਉਹ ਖਜ਼ਾਨਾ ਸੀ ਕਿ ਕਾਫਕਾ ਉਸਦਾ ਵਿਦਿਆਰਥੀ ਹੋ

ਗਿਆ। ਕਿਹਾ – ਇਹ ਕੇਹਾ ਵਚਿਤਰ ਸੰਸਾਰ ਹੈ ਜਿਸ ਵਿਚ ਤੂੰ ਮੈਨੂੰ ਲੈ ਗਈ? ਮੈਂ ਕਾਨੂੰਨ ਵਿਚ ਡਾਕਟਰੇਟ ਕੀਤੀ ਦੋਰਾ, ਮੈਨੂੰ ਪਤਾ ਨਾ ਲੱਗਾ ਕਾਨੂੰਨ ਕੀ ਹੁੰਦੈ। ਤੇਰੀਆਂ ਗੱਲਾਂ ਸੁਣਕੇ ਮੈਂ ਦੇਖ ਰਿਹਾਂ – ਸਾਡੇ ਪੁਰਖਿਆਂ ਨੇ ਜਿਹੜਾ ਕਾਨੂੰਨ ਦਿਤਾ, ਉਹ ਹਿਸਾਬ ਕਿਤਾਬ ਲਾਕੇ ਨਹੀਂ ਦਿੱਤਾ। ਸਿਧੇ ਸਾਦੇ ਦਸ ਪੰਦਰਾਂ ਨੇਮ ਦਿੰਦਿਆਂ ਕਿਹਾ – ਇਹਨੂੰ ਮੰਨੋਗੇ ਬੱਚਿਓ ਤਾਂ ਪਰਮੇਸਰ ਪ੍ਰਸੰਨ ਹੋਏਗਾ। ਸੰਤਾਨ ਨੇ ਏਨਾ ਵਿਸ਼ਵਾਸ ਕੀਤਾ ਕਿ ਇਕ ਵਾਕ ਦੀ ਉਲੰਘਣਾ ਹੋ ਗਈ ਤਾਂ ਡਰਦੇ ਸਨ ਕਿ ਲੱਖਾਂ ਸਾਲ ਦੋਜ਼ਖਾਂ ਦੀ ਅੱਗ ਵਿਚ ਸੜਨਾ ਪਏਗਾ। ਸਬਰ ਸੰਤੋਖ ਵਾਲੀ ਸਭਿਅਤਾ ਸੁਖੀ ਵੱਸੀ। ਅਜੋਕਾ ਕਾਨੂੰਨ ਮਨੁਖਤਾ ਨੂੰ ਤਬਾਹ ਕਰੇਗਾ। ਮੈਨੂੰ ਖੰਡਰ ਸਾਫ਼ ਦਿਖਾਈ ਦਿੰਦੇ ਹਨ। ਵਿਆਪਕ ਮੌਤ। ਅਨੰਤ ਸੋਗ ਅਤੇ ਰੁਦਨ।

ਮਿਲੇਨਾ ਅਤੇ ਦੋਰਾ ਕਿੰਨੀਆਂ ਤਾਕਤਵਰ ਸ਼ਖਸੀਅਤਾਂ ਹਨ ਇਹ ਦਿਖਾਉਣ ਲਈ ਦੋਹਾਂ ਦੀ ਸਾਖੀ ਵੱਖਰੀ ਲਿਖੀ ਜਾਵੇਗੀ। ਪਹਿਲਾਂ ਮਿਲੇਨਾ ਦੀ ਫ਼ੇਰ ਦੋਰਾ ਦੀ। ਹਾਲ ਦੀ ਘੜੀ ਹਥਲੇ ਲੇਖ ਵਿਚ ਕਿਤੇ ਕਿਤੇ ਦੋਹਾਂ ਦਾ ਜ਼ਿਕਰ ਆਏਗਾ ਪਰ ਬਹੁਤਾ ਨਹੀਂ।

ਫਰਾਂਜ਼ ਦਾ ਬਾਬਾ ਯਾਕੂਬ ਕਾਫ਼ਕਾ ਦਿਉਕੱਦ ਸ਼ਕਤੀਵਾਨ ਮਨੁੱਖ ਸੀ ਜਿਹੜਾ ਆਲੂਆਂ ਨਾਲ ਭਰੀ ਬੋਰੀ ਦੰਦਾ ਨਾਲ ਚੁੱਕ ਲੈਂਦਾ ਸੀ। ਕਿੱਤੇ ਵਜੋਂ ਝਟਕਈ ਸੀ। ਪਿਤਾ ਹਰਮਨ ਕਾਫਕਾ ਆਪਣੇ ਬੱਚਿਆਂ ਨੂੰ ਦੱਸਿਆ ਕਰਦਾ – ਕਰਮਾ ਵਾਲੇ ਹੋ ਤੁਸੀਂ ਕਿ ਚੱਜ ਦੀ ਰੋਟੀ ਖਾਣ ਨੂੰ ਮਿਲੀ। ਸੱਤ ਸਾਲ ਦੀ ਉਮਰ ਦੇ ਅਸੀਂ ਹੋ ਜਾਂਦੇ ਤਾਂ ਤੁਹਾਡਾ ਬਾਬਾ ਕਹਿ ਦਿੰਦਾ – ਹੁਣ ਰੇਹੜੀ ਧੱਕਣ ਜੋਗਾ ਹੋ ਗਿਐਂ – ਜਾਹ ਜਾਕੇ ਗਲੀਆਂ ਵਿਚ ਮੀਟ ਦਾ ਹੋਕਾ ਦੇਹ। ਬੜੀ ਸਖ਼ਤ ਜ਼ਿੰਦਗੀ ਬਿਤਾਈ ਅਸਾਂ। ਕਿਰ ਕਿਰ ਪੈਂਦੀ ਗਰੀਬੀ ਵਿਚੋਂ ਨਿਕਲਣ ਲਈ ਪਿਤਾ ਹਰਮਨ ਨੂੰ ਏਨੀ ਮਿਹਨਤ ਕਰਨੀ ਪਈ ਕਿ ਉਹ ਮਧਵਰਗੀ ਪਰਿਵਾਰਕ ਸਲੀਕਾ ਭੁੱਲ ਗਿਆ। ਪਰਿਵਾਰ ਨਾਲ ਖਰ੍ਹਵਾ ਬੋਲਦਾ। ਬਾਹਰਲੇ ਲੋਕਾਂ ਨਾਲ ਮਿਲਣ ਲੱਗਿਆਂ ਵੀ ਉਹ ਨਿੱਘ ਤੋਂ ਸੱਖਣਾ ਹੁੰਦਾ। ਸਿਰਫ਼ ਕੰਮ, ਕੇਵਲ ਬਿਜ਼ਨਸ। ਕਿਹਾ ਕਰਦਾ – ਬਾਈਬਲ ਵਿਚ ਲਿਖਿਆ ਹੈ, ਆਦਮੀ ਕੇਵਲ ਰੋਟੀ ਆਸਰੇ ਨਹੀਂ ਜਿਉਂਦਾ, ਪਰ ਇਹ ਵੀ ਤਾਂ ਸੱਚ ਹੈ ਕਿ ਰੋਟੀ ਬਗੈਰ ਵੀ ਨਹੀਂ ਜਿਉਂਦਾ। ਬਾਬੇ ਜੈਕਬ ਵੇਲੇ ਯਹੂਦੀਆਂ ਦੀ ਜਨ ਸੰਖਿਆ ਘਟਾਉਣ ਵਾਸਤੇ ਚੈਕੱ ਸਰਕਾਰ ਦਾ ਇਹ ਕਾਨੂੰਨ ਲਾਗੂ ਸੀ ਕਿ ਕੇਵਲ ਪਲੇਠਾ ਮੁੰਡਾ ਵਿਆਹ ਕਰਾਏਗਾ, ਬਾਕੀ ਕੋਈ ਨਹੀਂ। ਇਹ ਤਾਂ 1848 ਦੀ ਬਗਾਵਤ ਨੇ ਕਾਨੂੰਨ ਬਦਲਵਾਇਆ ਤਾਂ ਜੈਕਬ ਦਾ ਵਿਆਹ ਹੋਇਆ। ਸਾਲ 1850 ਤੋਂ 1859 ਤੱਕ ਛੇ ਬੱਚਿਆਂ ਦਾ ਜਨਮ ਇਕ ਢਾਰੇ ਨੁਮਾ ਕਮਰੇ ਵਿਚ ਹੋਇਆ ਤੇ ਭੁਖ ਮਿਟਾਉਣ ਲਈ ਬਹੁਤੀ ਵਾਰ ਕੇਵਲ ਆਲੂ ਹੁੰਦੇ। ਜਿਵੇਂ ਬਹਾਦਰ ਜਰਨੈਲ ਅਪਣੇ ਸਰੀਰ ਉਪਰਲੇ ਜ਼ਖਮਾਂ ਦੇ ਨਿਸ਼ਾਨਾ ਦੀ ਗਿਣਤੀ ਦਸਦਾ ਹੈ, ਪਿਤਾ ਹਰਮਨ ਅਪਣੇ ਹੱਥਾਂ ਪੈਰਾਂ ਦੇ ਅੱਟਣ ਅਤੇ ਜ਼ਖਮ ਅਪਣੇ ਬੱਚਿਆਂ ਨੂੰ ਫ਼ਖਰ ਨਾਲ ਦਿਖਾਇਆ ਕਰਦਾ ਤੇ ਕਹਿੰਦਾ – ਇਹ ਮੇਰੇ ਗਰੀਬੀ ਦੇ ਤਮਗੇ ਨੇ ਮੇਰੇ ਬੱਚਿਓ।

ਫਰਾਂਜ਼ ਅਪਣੇ ਪਿਤਾ ਨਾਲ ਸਾਰੀ ਉਮਰ ਰਾਜ਼ੀਨਾਵਾਂ ਨਾ ਕਰ ਸਕਿਆ। ਉਸਨੂੰ ਇਤਰਾਜ਼ ਸੀ, ''ਪਰਿਵਾਰ ਵਿਚ ਪਹਿਲਾ ਬੱਚਾ ਸਾਲ ਦਾ ਸੀ ਤਾਂ ਦੂਜਾ ਪੈਦਾ ਹੋ ਗਿਆ। ਪਹਿਲੇ ਨੂੰ ਉਸੇ ਵਕਤ ਵੱਡਾ ਹੋਣ ਦਾ ਖਿਤਾਬ ਮਿਲ ਗਿਆ ਤੇ ਉਸ ਤੋਂ ਸਾਲ ਦੀ ਉਮਰੇ ਹੀ ਬਚਪਨ ਖੁੱਸ ਗਿਆ। ਮੈਨੂੰ ਮੇਰਾ ਬਚਪਨ ਕਦੇ ਨਾ ਮਿਲਿਆ। ਇਸ ਗੱਲ ਨੇ ਮੈਨੂੰ ਏਨਾ ਸਦਮਾ ਪੁਚਾਇਆ ਕਿ ਸਾਰੀ ਉਮਰ ਵਾਸਤਵ ਵਿਚ ਮੈਂ ਵੱਡਾ ਹੋਇਆ ਈ ਨਹੀਂ।

ਉਸਨੇ ਅਪਣੇ ਕਰੋਧੀ ਪਿਤਾ ਨੂੰ 25 ਸਾਲ ਦੀ ਉਮਰ ਵਿਚ ਲੰਮਾ ਖ਼ਤ ਲਿਖਿਆ ਜੋ ਹੁਣ ਪ੍ਰਕਾਸ਼ਿਤ ਮਿਲਦਾ ਹੈ, 'ਪੁੱਤਰ ਦਾ ਪਿਤਾ ਨੂੰ ਖ਼ਤ', ਮਾਂ ਨੂੰ ਦੇ ਆਇਆ। ਮਾਂ ਨੇ ਕਦੀ ਪਿਤਾ ਨੂੰ ਨਹੀਂ ਪੜ੍ਹਾਇਆ। ਹੁਣ ਤੁਸੀਂ ਇਹ ਖ਼ਤ ਪੜ੍ਹੋ ਤਾਂ ਤੁਹਾਨੂੰ ਲੱਗੇਗਾ ਇਕ ਬੰਦੇ ਵਲੋਂ ਦਰਅਸਲ ਰੱਬ ਵੱਲ ਲਿਖਿਆ ਖਤ ਹੈ ਇਹ। ਇਹ ਫਰਾਂਜ਼ ਦਾ ਪਿਤਾ ਹਰਮਨ ਨਹੀਂ, ਪੁਰਾਣੀ ਇੰਜੀਲ ਦਾ ਗੁਸੈਲਾ ਅਤੇ ਈਰਖਾਲੂ ਯਾਹੋਵਾ (ਰੱਬ) ਹੈ ਜੋ ਅਸਮਾਨ ਵਿਚ ਗੱਜਦਿਆਂ ਆਖਦਾ ਹੈ – ਮੇਰੇ ਬੋਲ ਨਾ ਮੰਨੋਗੇ ਤਾਂ ਸੱਭਿਅਤਾਵਾਂ ਗਰਕ ਕਰਾਂਗਾ।

ਕਾਫ਼ਕਿਆਂ ਦੀ ਮਾਂ ਬੋਲੀ ਚੈਕੱ ਸੀ। ਸਕੂਲ ਦੀ ਵਿਦਿਆ ਜਰਮਨ ਮਾਧਿਅਮ ਵਿਚ ਦਿੱਤੀ ਜਾਂਦੀ ਸੀ। ਬੇਸ਼ਕ ਬਚਪਨ ਵਿਚ ਹੀ ਪਿਤਾ ਹਰਮਨ ਸੁਹਣੀ ਜਰਮਨ ਬੋਲਣੀ ਸਿਖ ਗਿਆ ਸੀ ਪਰ ਕਿਹਾ ਕਰਦਾ – ਇਹਦੀਆਂ ਬਰੀਕੀਆਂ ਦਾ ਪਤਾ ਨੀ ਲਗਦਾ। ਦੁਖ ਸੁਖ, ਚੈਕੱ ਵਿਚ ਠੀਕ ਤਰੀਕੇ ਕਰ ਸਕਦਾ ਹਾਂ। ਚੌਦਾਂ ਸਾਲ ਦੀ ਉਮਰ ਵਿਚ ਉਹ ਕਾਰੋਬਾਰ ਵਿਚ ਲੱਗ ਗਿਆ। ਕਾਰੋਬਾਰ ਕੀ ਸੀ, ਰੋਜ਼ ਵਰਤੋਂ ਦੀਆਂ ਚੀਜ਼ਾਂ ਵੇਚਣ ਲਈ ਗਲੀਆਂ ਵਿਚ ਹੋਕਾ ਲਾਉਂਦਾ। ਸਿਗਮੰਡ ਫਰਾਇਡ ਤਿੰਨ ਸਾਲ ਦਾ ਸੀ ਜਦੋਂ ਉਸ ਦਾ ਪਿਉ ਦੀਵਾਲੀਆ ਹੋ ਗਿਆ ਸੀ। ਯਹੂਦੀਆਂ ਲਈ ਬਹੁਤ ਮਾੜੇ ਦਿਨ ਸਨ।

ਫਰਾਂਜ਼ ਦਾ ਨਾਨਾ ਹਿਬਰੂ ਤੋਂ ਜਾਣੂ ਪੱਕਾ ਧਰਮੀ ਯਹੂਦੀ ਸੀ। ਅੰਮ੍ਰਿਤ ਵੇਲੇ ਇਸ਼ਨਾਨ ਉਸਦਾ ਨਿਤਨੇਮ ਸੀ। ਸਰਦੀਆਂ ਵਿਚ ਉਹ ਦਰਿਆਂ ਦੀ ਜਮੀ ਬਰਫ਼ ਵਿਚ ਮੋਘਾ ਕਰਕੇ ਇਸ਼ਨਾਨ ਕਰਦਾ। ਕਿਤਾਬਾਂ ਦੀਆਂ ਕਤਾਰਾਂ ਘਰ ਵਿਚ ਸਜੀਆਂ ਹੁੰਦੀਆਂ। ਜੂਲੀ ਮਾਂ ਅਪਣੇ ਪਤੀ ਨੂੰ ਪਸੰਦ ਕਰਦੀ ਹੋਵੇ, ਅਜਿਹੀ ਕੋਈ ਗੱਲ ਨਹੀਂ, ਕਿਹਾ ਕਰਦੀ ਸੀ - ਘਰ ਵਸਣਗੇ ਜੇ ਔਰਤ ਸਬਰ ਸ਼ੁਕਰ ਵਾਲੀ ਹੋਵੇਗੀ। ਕਦੀ ਕਦਾਈਂ ਇਕੱਲੀ ਬਹੁਤ ਰੋਂਦੀ। ਬੜੀ ਸਖਤ ਮੁਸ਼ੱਕਤ ਕਰਦੀ। ਤਿੰਨ ਜੁਲਾਈ 1883 ਨੂੰ ਜੂਲੀ ਨੇ ਸਿਹਤਵੰਦ ਬੱਚੇ ਨੂੰ ਜਨਮ ਦਿੱਤਾ। ਬਾਦਸ਼ਾਹ ਫਰਾਂਜ਼ ਜੋਸਫ਼ ਦੀ ਹਕੂਮਤ ਸੀ, ਸੋ ਨਾਮ ਰੱਖਿਆ ਫਰਾਂਜ਼ ਕਾਫਕਾ। ਦਸ ਜੁਲਾਈ ਨੂੰ ਸੁੰਨਤ ਕੀਤੀ। ਹਨੇਰੇ ਤੰਗ ਕਮਰੇ, ਕੋਲਿਆਂ ਦੇ ਧੂਏਂ ਦੀ ਬੂ, ਬੰਦ ਕਮਰਿਆਂ ਦੀ ਬੂ, ਮੋਮਬੱਤੀ ਦੀ ਰੋਸ਼ਨੀ ਤੋਂ ਪਰੇ ਭੂਤ ਖੜਕਾ ਕਰ ਰਹੇ ਹਨ ਕਿ ਚੂਹੇ, ਪਤਾ ਨਹੀਂ। ''ਯਹੂਦੀਆਂ ਨੂੰ ਕਤਲ ਕਰੋ,'' ਨਾਅਰੇ ਜੇ ਨਾ ਵੀ ਗੂੰਜਦੇ ਤਾਂ ਵੀ ਡਰੇ ਹੋਏ ਯਹੂਦੀਆਂ ਦੇ ਕੰਨਾ ਵਿਚ ਗੂੰਜਦੇ ਰਹਿੰਦੇ।

ਪਿਤਾ ਦਾ ਮਨ ਅਤੇ ਸਰੀਰ ਘਰ ਦੀ ਥਾਂ ਦੁਕਾਨ ਵਿਚ ਰਹਿੰਦੇ। ਸਖਤ ਮਿਹਨਤ ਰੰਗ ਲਿਆਈ। ਪਰਚੂਨ ਦੀ ਥਾਂ ਥੋਕ ਦਾ ਵਪਾਰੀ ਹੋ ਗਿਆ। ਬਚਪਨ ਵਿਚ ਹੀ ਪਿਤਾ ਸਿੱਖ ਗਿਆ ਸੀ ਕਿ ਜੀਹਦੀ ਕੋਠੀ ਚ ਦਾਣੇ ਉਹਦੇ ਕਮਲੇ ਵੀ ਸਿਆਣੇ, ਪਰ ਇਹ ਗੱਲ ਉਹ ਆਪਣੇ ਚਾਰੇ ਬੱਚਿਆਂ, ਪੁੱਤਰ ਫਰਾਂਜ਼ ਤੇ ਤਿੰਨ ਧੀਆਂ ਨੂੰ ਕਦੀ ਨਾ ਸਿਖਾ ਸਕਿਆ। ਕਿਹਾ ਕਰਦਾ - ਪੈਸਾ ਜੇ ਖੁਸ਼ੀਆਂ ਨੀ ਲਿਆਉਂਦਾ, ਓ ਮੂਰਖੋ ਦਾਲ ਰੋਟੀ, ਮੱਖਣ, ਸੁਹਣੇ ਕੱਪੜੇ, ਮਕਾਨ ਤੇ ਕਿਤਾਬਾਂ ਤਾਂ ਲਿਆਉਂਦਾ ਈ ਐ। ਪੈਸਾ ਹੋਰ ਕੀ ਕਰੇਗਾ? ਇਕ ਜਾਨਵਰ ਨੂੰ ਬੰਦਾ ਤਾਂ ਬਣਾ ਈ ਦਿੰਦੈ ਇਹ, ਫੇਰ ਬੰਦੇ ਨੂੰ ਤਾਕਤ ਦਿੰਦੈ, ਸ਼ਾਨ ਦਿੰਦੈ, ਸਲਾਮਾਂ ਹੁੰਦੀਆਂ ਨੇ। ਹੋਰ ਕੀ ਚਾਹੀਦੈ ਬਈ?

ਬੱਤੀ ਸਾਲ ਦੀ ਉਮਰ ਵਿਚ ਕਾਫ਼ਕਾ ਲਿਖਦੈ, ''ਬਚਪਨ ਵਿਚ ਪਿਤਾ ਨੇ ਮੇਰੇ ਵਿਰੁੱਧ ਯੁੱਧ ਲੜਿਆ ਤੇ ਮੈਨੂੰ ਹਰਾ ਦਿੱਤਾ। ਹੁਣ ਤੱਕ ਮੈਦਾਨਿ ਜੰਗ ਵਿਚ ਬਾਰ ਬਾਰ ਮੈਂ ਪਿਤਾ ਤੋਂ ਮਾਰ ਖਾ ਰਿਹਾਂ।''

ਕਾਫ਼ਕਾ ਪਿਛੋਂ ਦੋ ਬੇਟੇ ਪੈਦਾ ਹੋਏ, ਦੋਵੇਂ ਮਰ ਗਏ। ਪਹਿਲੇ ਦੀ ਮੌਤ ਵੇਲੇ ਫਰਾਂਜ਼ ਚਾਰ ਸਾਲ ਦਾ ਸੀ ਤੇ ਦੂਜੇ ਦੀ ਮੌਤ ਵੇਲੇ ਪੰਜ ਸਾਲ ਦਾ। ਅਸਾਧਾਰਣ ਬੁੱਧੀ ਦਾ ਮਾਲਕ ਤਾਂ ਇਹ ਬੱਚਾ ਹੈ ਹੀ ਸੀ, ਤਿੰਨ ਵਿਚੋਂ ਦੋ ਪੁੱਤਰਾਂ ਦੀ ਮੌਤ ਵੇਲੇ ਮਾਪਿਆਂ ਦੀ ਸੰਗੀਨ ਹਾਲਤ ਨੇ ਇਸ ਦੇ ਦਿਲ ਦਿਮਾਗ ਉਪਰ ਵਡੀ ਸੱਟ ਮਾਰੀ। ਇੱਥੇ ਉਸਦਾ ਵਜੂਦ ਜਮ ਗਿਆ ਜੋ ਸਾਰੀ ਉਮਰ ਨਾ ਪੰਘਰਿਆ। ਦਸ ਸਾਲ ਦੀ ਉਮਰ ਪਿਛੋਂ ਇਕ ਤੋਂ ਬਾਦ ਇਕ, ਉਸ ਦੀਆਂ ਤਿੰਨ ਭੈਣਾ ਨੇ ਜਨਮ ਲਿਆ। ਮਾਪੇ ਦੁਕਾਨ ਤੇ ਕੰਮ ਕਰਦੇ ਤੇ ਨੌਕਰ ਜਾਂ ਨੌਕਰਾਣੀ ਬੱਚਿਆਂ ਕੋਲ ਰਹਿੰਦੇ। ਇਨ੍ਹਾਂ ਦਸ ਸਾਲਾਂ ਵਿਚ ਭੁਗਤਿਆ ਉਦਰੇਵਾਂ ਉਸ ਦੇ ਲਫ਼ਜ ਲਫਜ਼ ਵਿਚ ਦਿਸਦਾ ਹੈ। ਪਾਠਕੋ, ਇਥੇ ਇਹ ਕਹਿਣਾ ਠੀਕ ਨਹੀਂ ਕਿ ਗੋਰਕੀ ਵੀ ਤਾਂ ਯਤੀਮ ਸੀ, ਫਲਾਣਾ ਬੱਚਾ ਵੀ ਤਾਂ ਇੱਕਲਤਾ ਦਾ ਸ਼ਿਕਾਰ ਰਿਹਾ ਪਰ ਕੋਈ ਅਸਰ ਨਹੀਂ ਹੋਇਆ। ਕਿਸ ਬੰਦੇ ਉਪਰ ਗੱਲ ਕਿੰਨਾ ਅਸਰ ਕਰਦੀ ਹੈ, ਨਿਸ਼ਚਿਤ ਕਰਨ ਲਈ ਕੋਈ ਪੈਮਾਨਾ ਨਹੀਂ। ਬੁੱਢਾ, ਅਰਥੀ ਅਤੇ ਸਾਧ ਸਭਨਾ ਨੇ ਦੇਖੇ ਹਨ, ਕੋਈ ਅਸਰ ਨਹੀਂ ਹੁੰਦਾ। ਕਪਿਲਵਸਤੂ ਦਾ ਸਿਧਾਰਥ ਅਸਰ ਕਬੂਲਦਾ ਹੈ ਤੇ ਨਵਾਂ ਧਰਮ ਸਿਰਜਦਾ ਹੈ। ਬੜੇ ਥਾਂ ਕਾਇਦਾ ਕਾਨੂੰਨ ਚਲਦਾ ਨਹੀਂ।

ਬਾਦਸ਼ਾਹ ਜੋਜ਼ਫ਼ ਦੂਜੇ ਨੇ 1782 ਵਿਚ ਕਾਨੂੰਨ ਪਾਸ ਕਰ ਦਿਤਾ ਕਿ ਧਰਮ ਆਧਾਰਤ ਵਿਤਕਰਾ ਖਤਮ। ਯਹੂਦੀ ਸਭ ਕੁਝ ਦੇ ਬਰਾਬਰ ਹੱਕਦਾਰ ਹਨ। ਇਸੇ ਸਾਲ ਐਲਾਨ ਹੋਇਆ ਕਿ ਸੈਕੂਲਰ ਸਕੂਲ ਖੋਲ੍ਹੇ ਜਾਣਗੇ ਤੇ ਵਿਦਿਆ ਦਾ ਮਾਧਿਅਮ ਜਰਮਨ ਹੋਇਗੀ। ਜਿਹੜੇ ਇਨ੍ਹਾਂ ਸਕੂਲਾਂ ਵਿਚ ਨਹੀਂ ਪੜ੍ਹਨਗੇ, ਵਿਆਹ ਵਾਸਤੇ ਰਜਿਸਟਰ ਨਹੀਂ ਕੀਤੇ ਜਾਣਗੇ। ਯਹੂਦੀ ਸੰਕਟਗ੍ਰਸਤ ਹੋ ਗਏ। ਇਕ ਪਾਸੇ ਖੁਸ਼ ਹਨ ਕਿ ਵਿਤਕਰਾ ਖਤਮ। ਦੂਜੇ ਪਾਸੇ ਉਦਾਸ ਕਿ ਸਾਡੀ ਭਾਸ਼ਾ, ਧਰਮ, ਸਭਿਆਚਾਰ ਨਸ਼ਟ ਹੋ ਜਾਏਗਾ। ਯਹੂਦੀਆਂ ਦਾ ਰੋਹ ਦੇਖਦਿਆਂ ਸਰਕਾਰ ਨੇ ਫੈਸਲਾ ਕੀਤਾ ਕਿ ਯਹੂਦੀ ਬਹੁ-ਗਿਣਤੀ ਵਾਲੇ ਸਕੂਲਾਂ ਵਿਚ 4 ਘੰਟੇ ਸੈਕੂਲਰ ਵਿਦਿਆ ਵਾਸਤੇ ਹੋਣਗੇ, ਬਾਕੀ ਟਾਈਮ ਟੇਬਲ ਵਿਚ ਉਹ ਅਪਣਾ ਧਰਮ ਪੜ੍ਹ ਪੜ੍ਹਾਇਆ ਕਰਨ। 15 ਸਤੰਬਰ 1889 ਨੂੰ ਨੌਕਰਾਣੀ ਫ਼ਰਾਂਜ਼ ਨੂੰ ਇਕ ਘਟੀਆ ਜਿਹੇ ਸਕੂਲ ਵਿਚ ਦਾਖਲ ਕਰਵਾ ਆਈ। ਮਹੀਨੇ ਬਾਦ ਵੱਡੀ ਭੈਣ ਐਲੀ ਦਾ ਜਨਮ ਹੋਇਆ ਤੇ ਇਸੇ ਸਾਲ ਹਿਟਲਰ, ਬਹੁਤ ਬੀਮਾਰ ਬੱਚਾ, ਪੈਦਾ ਹੋਇਆ ਜਿਸ ਬਾਰੇ ਡਾਕਟਰਾਂ ਦੀ ਰਾਇ ਸੀ ਕਿ ਬਚੇਗਾ ਨਹੀਂ। ਬਚ ਗਿਆ।

ਉਹਨੇ ਆਮ ਬੱਚਿਆਂ ਤੋਂ ਵਧੀਕ ਨਫ਼ਰਤ ਕੀਤੀ ਸਕੂਲ ਨੂੰ। ਉਨ੍ਹਾਂ ਦਿਨਾਂ ਨੂੰ ਜਦੋਂ ਉਹ ਛੇ ਸਾਲ ਦਾ ਸੀ, ਯਾਦ ਕਰਦਿਆਂ ਲਿਖਦਾ ਹੈ, ''ਮੈਨੂੰ ਕਦੀ ਯਕੀਨ ਨਹੀਂ ਸੀ ਆਇਆ ਕਿ ਮੈਂ ਪਹਿਲੀ ਕਲਾਸ ਵਿਚੋਂ ਪਾਸ ਹੋ ਜਾਵਾਂਗਾ। ਦਹਿਲ ਪਿਆ ਰਹਿੰਦਾ। ਪਾਸ ਤਾਂ ਹੋਇਆ ਹੀ, ਇਨਾਮ ਮਿਲ ਗਿਆ ਖਾਹਮਖਾਹ। ਵਿਸ਼ਵਾਸ ਨਹੀਂ ਸੀ ਦਸਵੀਂ ਹੋ ਜਾਵੇਗੀ, ਕਰ ਗਿਆ। ਫਿਰ ਸੋਚਦਾ ਬਾਰ੍ਹਵੀਂ ਕੌਣ ਪਾਸ ਕਰਾਊ? ਫੇਲ੍ਹ ਹੋਣ ਦੀ ਚਿੰਤਾ ਵਿਚੋਂ ਕਦੀ ਨਾ ਨਿਕਲਿਆ। ਮੈਨੂੰ ਲਗਦਾ ਇਹ ਕਲਾਸਾਂ ਤਾਂ ਔਖੇ ਸੌਖੇ ਪਾਸ ਕਰੀ ਜਾਨਾ ਪਰ ਆਖਰ, ਐਨ ਸਿਖਰ ਤੋਂ ਡਿਗਾਂਗਾ ਹੇਠ। ਮੈਨੂੰ ਡਰਾਉਣੇ ਸੁਫ਼ਨੇ ਆਉਂਦੇ।

''ਹਰ ਰੋਜ਼ ਨੌਕਰਾਣੀ ਸਵੇਰ ਸਾਰ ਸਕੂਲ ਛੱਡਣ ਜਾਂਦੀ। ਪੀਲਾ ਰੰਗ, ਪਤਲੀ, ਗੱਲ੍ਹਾਂ ਤੇ ਅੱਖਾਂ ਅੰਦਰ ਧਸੀਆਂ ਹੋਈਆਂ। ਉਹ ਮੈਨੂੰ ਵੱਖਰੀ ਤਰਾਂ ਡਰਾਉਂਦੀ, ਕਿਹਾ ਕਰਦੀ - ਤੇਰੇ ਟੀਚਰ ਨੂੰ ਦੱਸਾਂਗੀ ਘਰ ਤੂੰ ਕੀ ਕੀ ਸ਼ਰਾਰਤਾਂ ਕਰਦੈਂ, ਫੇਰ ਦੇਖਾਂਗੀ ਤੇਰਾ ਕੀ ਬਣਦੈ। ਮੈਂ ਸ਼ਰਾਰਤੀ ਨਹੀਂ, ਜ਼ਿੱਦੀ ਸਾਂ, ਆਲਸੀ ਸਾਂ, ਤਲਖ ਸਾਂ, ਭਾਵ ਕਿ ਉਹ ਤੰਗ ਆ ਹੀ ਜਾਂਦੀ ਤੇ ਮਾਸਟਰ ਤੋਂ ਕੁਟਵਾਉਣ ਲਈ ਇਹ ਮਸਾਲਾ ਕਾਫ਼ੀ ਹੁੰਦਾ। ਬੜਾ ਡਰਦਾ। ਪਰ ਇਕ ਦਿਨ ਮੈਂ ਉਹ ਨੂੰ ਕਹਿ ਹੀ ਦਿੱਤਾ - ਤੈਨੂੰ ਚੰਗੀ ਤਰ੍ਹਾਂ ਪਤੈ ਮਾਸਟਰ ਕਿੱਡੀ ਮਹਾਨ ਚੀਜ਼ ਹੁੰਦੈ। ਤੇਰੇ ਵਰਗੀ ਅਨਪੜ ਤੇ ਵਾਹਯਾਤ ਕੁੜੀ ਮਾਸਟਰ ਨਾਲ ਗੱਲ ਕਰ ਈ ਨੀ ਸਕਦੀ। ਮਾਸਟਰ ਤੋਂ ਸਾਰਾ ਜਹਾਨ ਡਰਦੈ। ਫ਼ਰਿਸ਼ਤੇ ਵੀ। ਹੌਸਲੈ ਤਾਂ ਗਲ ਕਰ ਕੇ ਦਿਖਾ। ਗੁੱਸੇ ਵਿਚ ਉਹ ਬੋਲੀ - ਮੈਂ ਤੇਰੀ ਇਹ ਗੱਲ ਵੀ ਦੱਸਾਂਗੀ। ਮੈਂ ਹੋਰ ਡਰ ਜਾਂਦਾ। ਸਕੂਲ ਤਾਂ ਪਹਿਲਾਂ ਹੀ ਭੈੜਾ ਸੀ, ਇਹ ਨੌਕਰਾਣੀ ਹੋਰ ਵੀ ਵਡਾ ਨਰਕ ਬਣਾ ਕੇ ਛਡਦੀ। ਫ਼ੇਰ ਮੈਂ ਉਹ ਤੋਂ ਮਾਫ਼ੀਆਂ ਮੰਗਣ ਲਗਦਾ। ਗਿੜਗਿੜਾਉਂਦਾ। ਉਹ ਹੋਰ ਸ਼ੇਰਨੀ ਹੋ ਜਾਂਦੀ। ਮੈਂ ਆਖ਼ਰੀ ਦਾਉ ਲਾਉਂਦਿਆਂ ਆਖਦਾ - ਠੀਕ ਹੈ ਫੇਰ। ਤੂੰ ਮਾਸਟਰ ਤੋਂ ਮੈਨੂੰ ਕੁਟਵਾ। ਮੈਂ ਤੈਨੂੰ ਪਿਤਾ ਤੋਂ ਕੁਟਵਾਵਾਂਗਾ। ਉਹ ਉਚੀ ਉਚੀ ਹਸਦੀ। ਉਹਨੂੰ ਪਕਾ ਪਤਾ ਸੀ ਕਿ ਬਾਪੂ ਫਰਾਂਜ਼ ਨੂੰ ਕੁਟ ਸਕਦੈ ਨੌਕਰਾਣੀ ਨੂੰ ਨਹੀਂ। ਡਰ ਕੇ ਮੈਂ ਲੋਕਾਂ ਦੀਆਂ ਬਾਰੀਆਂ ਨਾਂਲ, ਰਾਹ ਦੇ ਦਰਖਤਾਂ ਨਾਲ ਚਿੰਬੜਦਾ ਜਾਂਦਾ। ਉਸਦਾ ਕਮੀਜ਼ ਖਿੱਚ ਲੈਂਦਾ, ਬੈਠ ਜਾਂਦਾ, ਉਹ ਬਾਹਾਂ ਤੋਂ ਫੜ ਕੇ ਧੂਈ ਜਾਂਦੀ। ਸਕੂਲ ਅਜੇ ਦੂਰ ਹੁੰਦਾ ਪਰ ਸਕੂਲ ਲੱਗਣ ਦੀ ਘੰਟੀ ਵੱਜਣ ਲਗਦੀ। ਫੇਰ ਅਸੀਂ ਦੋਵੇਂ ਸਕੂਲ ਵੱਲ ਤੇਜ਼ ਦੌੜਦੇ। ਦੌੜਦੀ ਦੌੜਦੀ ਉਹ ਕਹਿੰਦੀ ਚਲੋ ਕੋਈ ਗੱਲ ਨੀਂ, ਅੱਜ ਨਹੀਂ ਤਾਂ ਨਾ ਸਹੀ ਕੱਲ੍ਹ ਨੂੰ ਸ਼ਿਕਾਇਤ ਲਾਵਾਂਗੀ। ਉਹਨੇ ਕਦੇ ਸ਼ਿਕਾਇਤ ਨਹੀਂ ਲਾਈ ਪਰ ਮੈਂ ਸਦਾ ਡਰਿਆ ਰਹਿੰਦਾ - ਸ਼ਿਕਾਇਤ ਲਾ ਸਕਦੀ ਹੈ ਇਹ।''

ਜੁਲਾਈ 1910 ਵਿਚ ਜਦੋਂ ਉਹ ਲਾਅ ਵਿਚ ਡਾਕਟਰੇਟ ਕਰ ਚੁਕਾ ਸੀ, ਉਦੋਂ ਵੀ ਲਿਖਦੈ - ਸਾਰਾ ਜਹਾਨ ਮੈਨੂੰ ਡਰਾਉਣ ਲਈ ਬਣਿਆ ਹੈ। ਮਾਮੂਲੀ ਨੌਕਰਾਣੀ ਤੋਂ ਲੈ ਕੇ ਮਾਪੇ, ਮਾਸਟਰ, ਰਿਸ਼ਤੇਦਾਰ, ਕਈ ਲੇਖਕ, ਮੇਰੀ ਨੌਕਰੀ ਵੇਲੇ ਕੰਪਨੀ ਦੇ ਮਾਲਕ ਸਾਰੇ ਹੀ ਦਹਿਲ ਪਾਈ ਰਖਦੇ। ਮੇਰਾ ਕੋਈ ਹਮਦਰਦ ਨਹੀਂ ਸੀ। ਉਸਦੀਆਂ ਬਚਪਨ ਦੀਆਂ ਫੋਟੋਆਂ ਦੇਖੋ। ਉਸਦੀਆਂ ਅੱਖਾਂ ਬੇਚੈਨ ਹਨ ਅਤੇ ਦਰਸ਼ਕ ਨੂੰ ਬੇਚੈਨ ਕਰਦੀਆਂ ਹਨ। ਉਹਨੂੰ ਪਤਾ ਨਹੀਂ ਲਗਦਾ ਕਦੋਂ ਉਸ ਨਾਲ ਕੌਣ ਕੀ ਦੁਰ ਵਿਹਾਰ ਕਰੇਗਾ। ਕਾਫ਼ਕਾ ਜੋ ਮਰਜ਼ੀ ਕਹੇ, ਉਹ ਪੜ੍ਹਾਈ ਵਿਚ ਹੁਸ਼ਿਆਰ ਸੀ, ਰੱਟੇ ਮਾਰਨ ਵਿਚ ਵੀ ਪ੍ਰਬੀਨ, ਮੋਟੀਆਂ ਰਕਮਾ, ਪਹਾੜੇ, ਇਤਿਹਾਸ ਦੀਆਂ ਤਰੀਕਾਂ ਨੂੰ ਘੋਟਾ ਮਾਰਦਾ, ਜਦੋਂ ਮਰਜੀ ਪੁੱਛ ਲਉ, ਦੱਸ ਦਏਗਾ, ਪਰ ਇਉਂ ਜਿਵੇਂ ਦਿਲ ਦਿਮਾਗ ਤੋਂ ਬਾਈਪਾਸ ਹੋਵੇ ਉਹਦੀ ਯਾਦ ਦਾਸ਼ਤ, ਇਕ ਦਮ ਮਕਾਨਕੀ। ਜਮਾਤੀ ਉਹਦਾ ਆਦਰ ਕਰਦੇ, ਮਾਸਟਰਾਂ ਨੂੰ ਉਹ ਚੰਗਾ ਲਗਦਾ। ਹਿਊਗੋ ਬਰਗਮਾਨ ਤੇ ਮੈਕਸ ਬਰੋਦ ਦੀ ਕਾਫਕਾ ਨਾਲ ਦੋਸਤੀ ਸੰਸਾਰ ਦੀਆਂ ਯਾਦਗਾਰੀ ਦੋਸਤੀਆਂ ਵਿਚ ਰੱਖਣਯੋਗ ਹਨ।

ਸਕੂਲ ਵਿਚੋਂ ਕਾਲਜ ਭੇਜਣ ਲਈ ਸਖਤ ਇਮਤਿਹਾਨ ਲਏ ਗਏ। ਕਾਫਕਾ ਉਨ੍ਹਾਂ 24 ਮੁੰਡਿਆ ਵਿਚੋਂ ਇੱਕ ਸੀ ਜਿਹੜੇ 83 ਬੱਚੇ ਟੈਸਟਾਂ ਵਿਚ ਬੈਠੇ ਸਨ। ਉਹਨੂੰ ਵਧੀਆ ਕਾਲਜ ਵਿਚ ਦਾਖਲਾ ਮਿਲਿਆ ਪਰ ਹਰ ਟੈਸਟ ਉਸ ਲਈ ਇਉਂ ਹੁੰਦਾ ਜਿਵੇਂ ਪਰਲੋ ਦੇ ਦਿਨ ਰੱਬ ਇਕ ਇਕ ਨੂੰ ਖੜ੍ਹਾ ਕਰਕੇ ਜ਼ਿੰਦਗੀ ਦਾ ਹਿਸਾਬ ਮੰਗੇ। ਜਦੋਂ ਉਹ ਟੈਸਟ ਪਾਸ ਕਰ ਜਾਂਦਾ ਤਾਂ ਸੋਚਦਾ - ਇਕ ਵਾਰੀ ਫੇਰ ਜੱਜਾਂ ਨੂੰ ਧੋਖਾ ਦੇਣ ਵਿਚ ਕਾਮਯਾਬ ਹੋ ਗਿਆ ਹਾਂ। ਪਰ ਸਾਰੇ ਧੋਖੇ ਜਦੋਂ ਫੜੇ ਜਾਣਗੇ ਉਦੋਂ ਸਜ਼ਾ ਕਿੰਨੀ ਇਕੱਠੀ ਹੋ ਜਾਵੇਗੀ, ਕੀ ਬਣੂੰਗਾ ਫੇਰ? ਏਸ ਭੁਚਾਲ ਵੱਲੋਂ ਮੈਂ ਅੱਖਾਂ ਬੰਦ ਕਿਵੇਂ ਕਰ ਸਕਦਾਂ?

ਜਰਮਨ, ਚੈਕੱ ਬੋਲੀ ਨੂੰ ਅਤੇ ਯਹੂਦੀਆਂ ਨੂੰ ਉਸੇ ਤਰ੍ਹਾਂ ਨਫ਼ਰਤ ਕਰਦੇ ਸਨ ਜਿਵੇਂ ਮੱਧ ਕਾਲੀ ਮੁਗਲ, ਹਿੰਦੂਆਂ ਨੂੰ। ਅਦਨ ਦੇ ਬਾਗ ਦਾ ਵਰਜਿਤ ਫਲ ਏਡਾ ਵਡਾ ਅਪਰਾਧ ਨਹੀਂ ਸੀ ਜਿੱਡਾ ਯਹੂਦੀਆਂ ਹੱਥੋਂ ਯੱਸੂ ਦਾ ਕਤਲ। ਹਰੇਕ ਕੁਦਰਤੀ ਆਫ਼ਤ ਦਾ ਕਾਰਨ ਯਹੂਦੀਆਂ ਦੇ ਕੁਕਰਮ ਜਾਣਿਆ ਜਾਂਦਾ ਤੇ ਭੀੜਾਂ ਯਹੂਦੀ ਬਸਤੀਆਂ (ਗੇਟੋ) ਉਪਰ ਹਥਿਆਰ ਲੈਕੇ ਟੁੱਟ ਪੈਂਦੀਆਂ। ਉਨ੍ਹਾਂ ਦੀਆਂ ਦੁਕਾਨਾ ਦਾ ਕੇਵਲ ਬਾਈਕਾਟ ਨਹੀਂ, ਸਗੋਂ ਸਾਮਾਨ ਲੁੱਟ ਲਿਆ ਜਾਂਦਾ, ਅਗਜ਼ਨੀ ਹੁੰਦੀ। ਪਲੇਗ ਪੈ ਗਈ, ਇਸਦੇ ਜ਼ਿੰਮੇਵਾਰ ਵੀ ਯਹੂਦੀ, ਕੋਈ ਕੁੜੀ ਨੱਸ ਗਈ, ਇਸ ਪਿਛੇ ਯਹੂਦੀ। ਅਜਿਹੀ ਆਬੋ ਹਵਾ ਵਿਚ ਆਮ ਬੰਦਾ ਵੀ ਘੁਟਣ ਦਾ ਸ਼ਿਕਾਰ ਸੀ, ਕਾਫ਼ਕਾ ਤਾਂ ਫ਼ਿਰ ਕਾਫਕਾ ਸੀ ਆਖਰ। ਮਿਲੇਨਾ ਨੂੰ ਖ਼ਤ ਵਿਚ ਲਿਖਦਾ ਹੈ - ਕਲਾਸ-ਰੂਮ ਵਿਚ ਮਾਸਟਰ ਅਗੇ ਕੋਈ ਬਹਾਨਾ ਲਾਕੇ ਬਚ ਜਾਣਾ, ਜੀਵਨ ਵਿਚ ਬੇਇਨਸਾਫ਼ੀ ਦੇਖ ਕੇ ਅੱਖਾਂ ਬੰਦ ਕਰ ਲੈਣੀਆਂ, ਸੁਖੀ ਰਹਿਣ ਲਈ ਚੰਗਾ ਸਮਾਨ ਹੈ। ਇਸੇ ਤਰ੍ਹਾਂ, ਜੀਵਨ ਜੇ ਸੁਖਦਾਈ ਨਹੀਂ ਤਾਂ ਮੌਤ ਤਾਂ ਆਪਣੇ ਹੱਥ ਵਿਚ ਹੈ, ਜਦੋਂ ਮਰਜ਼ੀ ਅਨੰਤ ਹਨੇਰ ਵਿਚ ਕੁੱਦ ਪਵੋ ਤੇ ਸ਼ਾਂਤ ਹੋ ਜਾਉ। ਇਸ ਸਭ ਕੁੱਝ ਦੇ ਬਾਵਜੂਦ ਮੈਂ ਲਗਾਤਾਰ ਬੇਚੈਨੀ ਦਾ ਸ਼ਿਕਾਰ ਕਿਉਂ ਹਾਂ?

''ਸਕੂਲ ਤੋਂ ਬਾਦ ਮੰਦਰ ਬੋਰ ਕਰਦਾ। ਉਹੀ ਪੁਰਾਣੀ ਰਟ, ਉਹੋ ਰਾਗ ਰਾਗਣੀ, ਉਹੋ ਅਰਦਾਸ। ਪਾਠ ਨਹੀਂ, ਮੈਂ ਪਾਠ ਕਰਨ ਦਾ ਦਿਖਾਵਾ ਕਰਦਾ, ਊਂਘਦਾ ਰਹਿੰਦਾ। ਉਬਾਸੀਆਂ ਲੈਂਦਾ। ਧਿਆਨ ਕਿਤੇ ਦਾ ਕਿਤੇ ਹੁੰਦਾ। ਉਦੋਂ ਨਹੀਂ ਹੁਣ ਮੈਨੂੰ ਲਗਦਾ ਹੈ ਕਿ ਸਕੂਲ ਅਤੇ ਮੰਦਰ ਵਿਚ ਬੱਚਿਆਂ ਨੂੰ ਇਸ ਕਰਕੇ ਸਾਰਾ ਸਾਰਾ ਦਿਨ ਬਿਠਾਇਆ ਜਾਂਦਾ ਹੈ ਤਾਂ ਕਿ ਉਹ ਸਿੱਖ ਜਾਣ ਕਿ ਜੀਵਨ ਕਠੋਰ ਬੋਰੀਅਤ ਹੈ, ਉਸ ਵਕਤ ਇਸੇ ਤਰ੍ਹਾਂ ਚੁਪ ਚਾਪ ਅਨੁਸ਼ਾਸਨ ਵਿਚ ਰਹਿਣਾ ਹੈ, ਸ਼ਾਂਤ ਰਹਿਣਾ ਹੈ ਜਾਂ ਘੱਟੋ ਘੱਟ ਸ਼ਾਂਤ ਹੋਣ ਦਾ ਦਿਖਾਵਾ ਕਰਨਾ ਹੈ। ਇਸ ਪੱਖੋਂ ਇਹ ਟਰੇਨਿੰਗ ਮਾੜੀ ਵੀ ਨਹੀਂ। ਬਾਗ ਬਾਗ ਹੈ, ਜੰਗਲ ਜੰਗਲ ਹੈ। ਮੈਨੂੰ ਲਗਦਾ ਹੁੰਦਾ, ਮੰਦਰ ਅੰਦਰ ਜਾਕੇ ਮਕਾਰੀ ਕਰਨ ਨਾਲੋਂ ਨਾ ਜਾਣਾ ਵਧੀਕ ਪਵਿਤਰ ਬੰਦਗੀ ਹੈ। ਮੈਨੂੰ ਪਤਾ ਨਾ ਲਗਦਾ ਮੰਦਰ ਵਾਸਤੇ ਯਹੂਦੀ ਮਰਨ ਨੂੰ ਕਿਉਂ ਤਿਆਰ ਨੇ, ਕਤਲ ਹੋ ਜਾਣ ਨੂੰ ਬੇਚੈਨ ਪਰ ਮੰਦਰ ਬਚੇ, ਬੰਦੇ ਬਚਣ ਨਾ ਬਚਣ। ਹਰੇਕ ਯਹੂਦੀ ਨਫ਼ਰਤ ਤ੍ਰਿਸਕਾਰ ਦਾ ਸ਼ਿਕਾਰ ਹੋਣ ਕਾਰਨ ਦੁਖੀ ਹੈ। ਮੈਂ ਯਹੂਦੀ ਨਹੀਂ ਪਰ ਮੈਂ ਕਿਉਂਕਿ ਦੁਖੀ ਹਾਂ ਇਸ ਕਰਕੇ ਯਹੂਦੀ ਹੀ ਹੋਇਆ ਏਸ ਹਿਸਾਬ ?

ਜਦੋਂ ਆਪਣੇ ਫੈਸਲੇ ਆਪ ਕਰਨ ਜੋਗਾ ਹੋਇਆ, ਉਹ ਕਦੀ ਮੰਦਰ ਨਹੀਂ ਗਿਆ, ਅਰਦਾਸ ਨਹੀਂ ਕੀਤੀ। ਹੈਰਾਨੀਜਨਕ ਤੱਥ ਇਹ ਕਿ ਉਹ ਮਾਰਕਸਵਾਦੀ ਨਹੀਂ ਸੀ। ਉਮਰ ਭਰ ਕਦੀ ਮਾਰਕਸਵਾਦ ਨੇ ਉਸਨੂੰ ਪ੍ਰਭਾਵਿਤ ਨਹੀਂ ਕੀਤਾ ਹਾਲਾਂ ਕਿ ਇਹ ਉਹ ਦਿਨ ਸਨ ਜਦੋਂ ਰੂਸ ਵਿਚ ਇਨਕਲਾਬ ਆ ਚੁੱਕਾ ਸੀ ਤੇ ਯੌਰਪ ਲਾਲ ਰੰਗ ਵਿਚ ਰੰਗਿਆ ਜਾਣ ਲੱਗਾ ਸੀ। ਕਾਫ਼ੀ ਹਾਊਸਾਂ ਵਿਚ ਉਹ ਕਾਮਰੇਡਾਂ ਦੇ ਵਿਚਾਰ ਸੁਣਦਾ, ਬਹਿਸਾਂ ਹੁੰਦੀਆਂ, ਉਸ ਉਪਰ ਕੋਈ ਅਸਰ ਨਾ ਹੁੰਦਾ। ਹੱਸ ਕੇ ਉਠ ਆਉਂਦਾ। ਯਾਰ ਬੇਲੀ ਉਸਨੂੰ ਖੱਬਾ ਸਾਹਿਤ ਪੜ੍ਹਨ ਲਈ ਦਿੰਦੇ। ਪੜ੍ਹਦਾ। ਪੜ੍ਹਨ ਤੋਂ ਵਧੀਕ ਤਾਂ ਉਹ ਕਿਸੇ ਗੱਲ ਵਿਚ ਗੰਭੀਰ ਨਹੀਂ ਸੀ। ਇਹ ਵਾਦ ਉਸਨੂੰ ਜਚਿਆ ਨਹੀਂ। ਜਦੋਂ ਉਸ ਦੀਆਂ ਕੁੱਝ ਲਿਖਤਾਂ ਛਪੀਆਂ ਤਾਂ ਸਭ ਤੋਂ ਪਹਿਲੀ ਗਾਲ ਕਾਮਰੇਡਾਂ ਨੇ ਕੱਢੀ। ਉਸਦੀ ਨਿਖੇਧੀ ਭਾਂਜਵਾਦੀ ਆਖ ਕੇ ਕੀਤੀ।

ਬਰਗਮਾਨ ਨੇ 1969 ਵਿਚ ਜੇਰੂਸਲਮ ਦੀ ਹਿਬਰੂ ਯੂਨੀਵਰਸਿਟੀ ਵਿਚ ਕਾਫਕਾ-ਨੁਮਾਇਸ਼ ਲਾਈ ਗਈ। ਉਸਨੇ ਕਵਿਤਾ ਦਾ ਉਹ ਬੰਦ ਰੱਖਿਆ ਜੋ 14 ਸਾਲ ਦੀ ਉਮਰ ਵਿਚ ਕਾਫਕਾ ਨੇ ਲਿਖਿਆ-

ਆਉਂਦਾ ਹੈ ਕੋਈ, ਤੁਰ ਜਾਣ ਲਈ।

ਮਿਲਾਪ ਝੂਠ, ਵਿਜੋਗ ਸੱਚ।

ਪੰਜ ਫੁੱਟ ਨੌ ਇੰਚ, ਅੱਠਵੀਂ ਕਲਾਸ ਵਿਚ ਉਹ ਸਭ ਤੋਂ ਲੰਮਾ ਮੁੰਡਾ ਸੀ। ਜੁਆਨ ਹੋਕੇ ਉਹ ਛੇ ਫੁੱਟ ਕੱਦ ਕੱਢ ਗਿਆ। ਉਸ ਦੀਆਂ ਲਿਸ਼ਕਦੀਆਂ ਅੱਖਾਂ ਵਿਚ ਸ਼ਰਮ ਸੀ, ਝਿਜਕ ਸੀ, ਬੇਚੈਨੀ ਸੀ ਅਤੇ ਸੁਫਨੇ ਸਨ। ਬਾਦ ਵਿਚ ਕਾਫਕਾ ਦਾ ਦੋਸਤ ਬਰਗਮਾਨ, ਹਿਬਰੂ ਯੂਨੀਵਰਸਿਟੀ ਦਾ ਵਾਈਸ-ਚਾਂਸਲਰ ਨਿਯੁਕਤ ਹੋਇਆ ਅਤੇ ਉਸਨੇ ਸੰਸਾਰ ਪ੍ਰਸਿੱਧ *ਨੈਸ਼ਨਲ ਲਾਇਬਰੇਰੀ ਆਫ਼ ਇਜ਼ਰਾਈਲ* ਸਥਾਪਤ ਕੀਤੀ। ਬਰਗਮਾਨ ਦਾ ਕਥਨ ਹੈ -

ਜੁਆਨੀ ਵਿਚ ਉਹ ਮੇਰਾ ਤੇ ਮੇਰੇ ਯਹੂਦੀ ਧਰਮ ਦਾ ਮਜ਼ਾਕ ਉਡਾਇਆ ਕਰਦਾ ਸੀ। ਉਸ ਕੋਲ ਦਲੀਲਾਂ ਦੀਆਂ ਵਾਛੜਾਂ ਹੁੰਦੀਆਂ। ਮੈਂ ਖਾਮੋਸ਼ ਸੁਣਦਾ ਰਹਿੰਦਾ। ਪਰ ਉਮਰ ਦੇ ਅਖੀਰ ਵਿਚ ਉਹ ਯਹੂਦੀ ਹੋ ਗਿਆ ਸੀ। ਜੋ ਜੋ ਮੈਨੂੰ ਸੁੱਟ ਦੇਣ ਲਈ ਆਖਦਾ, ਕਾਫਕਾ ਨੇ ਅਖੀਰ, ਉਹ ਸਭ ਅਪਣੀ ਹਿੱਕ ਨਾਲ ਲਾ ਲਿਆ। ਉਹ ਬੇਅੰਤ ਸ਼ਰੀਫ ਸੀ ਪਰ ਸ਼ਬਦਾਂ ਦੀ ਵਰਤੋਂ ਵਕਤ ਜਲਾਦ ਹੋ ਜਾਂਦਾ। ਮੁਸਕਾ ਦੇ ਬੋਲਿਆ ਉਸਦਾ ਇਕ ਵਾਕ ਹੱਡ ਮਾਸ ਵਿਚੋਂ ਦੀ ਲੰਘ ਜਾਂਦਾ। ਪਰਸਪਰ ਪੱਕੇ ਵਿਰੋਧੀ ਵਿਚਾਰਾਂ ਨੂੰ ਉਹ ਦੋਵੇਂ ਹੱਥਾਂ ਵਿਚ ਫੜ ਕੇ ਖੇਡਦਾ ਤੇ ਲਹੂ ਲੁਹਾਣ ਹੁੰਦਾ।

ਜਨਮਸਾਖੀ ਵਿਚ ਅੱਖਰ ਸ਼ਬਦ ਮੈਂ ਪਹਿਲੀ ਵਾਰ ਹਥਿਆਰ ਵਜੋਂ ਵਰਤਿਆ ਜਾਂਦਾ ਪੜ੍ਹਿਆ। ਭਾਈ ਮਰਦਾਨਾ, ਰੱਬ ਦੀ ਉਸਤਤ ਨਹੀਂ, ਗੁਰੂ ਨਾਨਕ ਦੇਵ ਜੀ ਦੀ ਉਸਤਤਿ ਗਾਉਣ ਲੱਗੇ। ਮਹਾਰਾਜ ਨੇ ਮਨ੍ਹਾਂ ਕੀਤਾ ਤਾਂ ਭਾਈ ਜੀ ਨੇ ਕਿਹਾ, ਮੈਂ ਦੇਖ ਲਿਆ ਹੈ ਬਾਬਾ, ਸ੍ਰਿਸ਼ਟੀ ਦੀ ਰਚਨਾ ਦੁਬਾਰਾ ਹੋਣ ਲੱਗੀ ਹੈ। ਬ੍ਰਹਿਮੰਡ ਦਾ ਪੇੜਾ ਹੱਥਾਂ ਵਿਚ ਲੈ ਕੇ ਤੂੰ ਦੁਬਾਰਾ ਗੁੰਨ੍ਹਣ ਲੱਗਾ ਹੈਂ। ਗੁਰੂ ਜੀ ਨੇ ਫੁਰਮਾਇਆ - ਬਸ ਭਾਈ ਬਸ। ਏਦੂੰ ਅਗੈ ਨਹੀਂ ਚਲਾਵਣਾ ਹੋਰ ਅੱਖਰ ਕੁਈ।

ਤੀਰ, ਤਲਵਾਰ, ਗੋਲੀ ਚਲਦੀ ਸੁਣੀ ਸੀ। ਅੱਖਰ ਚਲਦਾ ਸਾਖੀ ਵਿਚ ਦੇਖਿਆ।

ਕਾਫ਼ਕਾ ਦੀ ਕਲਾਸ ਨੂੰ ਜਰਮਨ ਭਾਸ਼ਾ ਪੜ੍ਹਾਉਣ ਵਾਲੀ ਟੀਚਰ ਪਰੀ ਕਥਾਵਾਂ ਸੁਣਾਉਂਦੀ ਹੋਈ ਕਿਹਾ ਕਰਦੀ - ਜਿਹੜੇ ਬੱਚੇ ਪਰੀ ਕਹਾਣੀਆਂ ਨੂੰ ਪਿਆਰ ਕਰਨਗੇ, ਉਹ ਜੀਵਨ ਵਿਚ ਉਦਾਸ ਨਹੀਂ ਹੋਣਗੇ। ਯੋਧਿਆਂ ਵਾਂਗ ਲੜਨਗੇ। ਕਾਫ਼ਕਾ ਉਪਰ ਇਹ ਕਥਨ ਲਾਗੂ ਨਾ ਹੋਇਆ।

ਉਸਦਾ ਕਹਿਣਾ ਹੈ, ''ਕਲਾ ਨੂੰ ਕਾਰੀਗਰੀ ਦੀ ਲੋੜ ਪੈਂਦੀ ਹੈ, ਕਾਰੀਗਰ ਕਲਾ ਤੋਂ ਬਗੈਰ ਵੀ ਕੰਮ ਚਲਾ ਸਕਦਾ ਹੈ। ਬਾਂਝ ਔਰਤ ਬੱਚਾ ਜੰਮਣ ਤੋਂ ਅਸਮਰਥ ਹੋਵੇ, ਪਰ ਬੱਚੇ ਦੀ ਪਰਿਵਰਸ਼ ਕਰਨੀ ਤਾਂ ਸਿੱਖੇ। ਲਿਖਤ ਮੇਰੀ ਜਾਨ ਹੈ। ਲਿਖਾਂ ਨਾਂ ਤਾਂ ਮਰ ਜਾਵਾਂ। ਮੈਂ ਲਿਖਦਾ ਹਾਂ ਇਸ ਕਰਕੇ ਰੱਬ ਹੋ ਜਾਨਾ। ਮੇਰੀ ਲਿਖਤ ਮੇਰੀ ਪ੍ਰਾਰਥਨਾ ਹੈ। ਲਿਖਣ ਵਾਲਾ ਮੇਜ਼ ਕੋਈ ਖੋਹਣਾ ਚਾਹੇ ਤਾਂ ਕੇਵਲ ਹੱਥ ਵਿਚ ਘੁੱਟ ਕੇ ਨਹੀਂ, ਦੰਦਾਂ ਵਿਚ ਫੜਕੇ ਰੱਖਣਾ ਹੈ। ਮੇਜ਼ ਮੇਰਾ ਮੰਦਰ ਹੈ।

ਉਨ੍ਹੀ ਦਿਨੀ ਪਰਾਗ ਲੇਖਕਾਂ ਕਲਾਕਾਰਾਂ ਦਾ ਗੜ੍ਹ ਸੀ। ਦਿਲਚਸਪ ਤੱਥ ਇਹ ਕਿ ਬਹੁਤੇ ਯਹੂਦੀ। ਸਥਾਪਤ ਕਮਿਉਨਿਸਟ ਲੇਖਕ ਵੀ ਯਹੂਦੀ, ਕਮਿਊਨਿਸ਼ਟਾਂ ਦੇ ਵਿਰੋਧੀ ਰਹੱਸਵਾਦੀ ਵੀ ਯਹੂਦੀ। ਯੋਰਪ ਦੇ ਕਿਸੇ ਸ਼ਹਿਰ ਵਿਚ ਕੋਈ ਆਖ ਦਿੰਦਾ ਮੈਂ ਪਰਾਗ ਦਾ ਹਾਂ, ਬਸ ਉਸਨੂੰ ਲੇਖਕ ਮੰਨ ਲਿਆ ਜਾਂਦਾ। ਜਿਵੇਂ ਹਰੇਕ ਬਨਾਰਸ ਵਾਸੀ ਠੱਗ ਹੀ ਹੋਵੇ।

ਪਾਵਲ ਦਾ ਵਾਕ ਹੈ - ਹਰੇਕ ਸਵਾਲ ਵਿਚੋਂ ਕਾਫ਼ਕਾ ਦੋ ਉੱਤਰ ਲਭਦਾ, ਦੋਵੇਂ ਇਕ ਦੂਜੇ ਦੇ ਵਿਰੋਧੀ। ਦੋਵਾਂ ਉਤਰਾਂ ਨੂੰ ਫ਼ੇਰ ਵਿਚਾਰਦਾ ਤਾਂ ਹਰੇਕ ਵਿਚੋਂ ਚਾਰ ਚਾਰ ਸਵਾਲ ਹੋਰ ਨਿਕਲਦੇ ਜਿਨ੍ਹਾਂ ਦਾ ਕੋਈ ਜਵਾਬ ਨਾ ਹੁੰਦਾ। ਉਹ ਜੰਗਲ ਵਿਚ ਗਵਾਚਾ ਬੱਚਾ ਸੀ।

ਉਹਨੂੰ ਤਾਂ ਆਮ ਜਿਹੀਆਂ ਗੱਲਾਂ ਦੀ ਸਮਝ ਨਹੀਂ ਸੀ, ਰੱਬ ਉਸਨੂੰ ਕਿਵੇਂ ਸਮਝ ਵਿਚ ਆਉਂਦਾ? ਪਰ ਰੱਬ ਉਨ੍ਹਾਂ ਦੀ ਹੀ ਸਮਝ ਵਿਚ ਪੈਂਦਾ ਹੈ ਜਿਨ੍ਹਾਂ ਨੂੰ ਆਮ ਗੱਲਾਂ ਨਹੀਂ ਆਉਂਦੀਆਂ। ਤਲਵੰਡੀ ਰਾਇਭੋਇ ਪਿੰਡ ਵਿਚ ਵਸਦੇ ਪਿਤਾ ਮਹਿਤਾ ਕਲਿਆਣ ਰਾਇ ਨੂੰ ਇਸੇ ਗੱਲ ਦਾ ਦੁਖ ਸੀ ਕਿ ਉਸਦੇ ਪੁੱਤਰ ਨੂੰ ਮਾਮੂਲੀ ਜਿਹੀ ਗੱਲ ਵੀ ਸਮਝ ਨਹੀਂ ਪੈਂਦੀ।

23 ਅਕਤੂਬਰ 1902 ਨੂੰ ਪਰਾਗ ਦੇ ਵੱਡੇ ਸੈਮੀਨਾਰ ਹਾਲ ਵਿਚ 18 ਸਾਲ ਦਾ ਇਕ ਜੁਆਨ ਸ਼ਾਫਨਹਾਵਰ ਉਪਰ ਭਾਸ਼ਣ ਦੇਣ ਲਈ ਆਇਆ। ਇਹ ਮੁੰਡਾ ਕਾਨੂੰਨ ਦਾ ਵਿਦਿਆਰਥੀ, ਸੰਗੀਤਕਾਰ, ਸ਼ਾਇਰ ਅਤੇ ਉਭਰਦਾ ਨਾਵਲਕਾਰ ਸੀ। ਅਪਣੇ ਭਾਸ਼ਣ ਵਿਚ ਉਸਨੇ ਨੀਤਸ਼ੇ ਨੂੰ ਫ਼ਰਾਡ ਕਹਿ ਦਿੱਤਾ। ਤੁਰੰਤ ਬਾਦ ਵਿਚ 19 ਸਾਲ ਦੇ ਫ਼ਰਾਂਜ਼ ਕਾਫਕਾ ਨੇ ਏਸ ਮੁੰਡੇ ਦੀ ਉਹ ਛਿੱਲ ਲਾਹੀ ਕਿ ਸਰੋਤੇ ਦੰਗ ਰਹਿ ਗਏ। ਇਹ ਮੁੰਡਾ ਸੀ ਮੈਕਸ ਬਰੋਦ। ਮੈਕਸ ਉਸੇ ਪਲ ਕਾਫ਼ਕਾ ਦਾ ਮੁਰੀਦ ਹੋ ਗਿਆ। ਦੋਵਾਂ ਦੀ ਦੋਸਤੀ ਉਮਰਭਰ ਨਿਭੀ। ਉਮਰ ਵਿਚ ਛੋਟਾ ਹੋਣ ਦੇ ਬਾਵਜੂਦ ਉਸਨੇ ਕਾਫ਼ਕਾ ਦੀ ਸਰਪ੍ਰਸਤੀ ਦੇ ਸਾਰੇ ਫਰਜ਼ ਉਮਰ ਭਰ ਨਿਭਾਏ। ਜਦੋਂ ਕਾਫਕਾ ਦਾ ਕੋਈ ਨਾਮ ਨਹੀਂ ਜਾਣਦਾ ਸੀ, ਮੈਕਸ ਯੋਰਪ ਉਪਰ ਛਾ ਚੁੱਕਾ ਸੀ। ਕਾਫਕਾ ਛਪਣ ਲਈ ਤਿਆਰ ਨਹੀਂ ਸੀ। ਕਿਹਾ ਕਰਦਾ - ਇਹ ਕੋਈ ਛਪਣਯੋਗ ਚੀਜ਼ਾਂ ਨੇ? ਬਹੁਤ ਮਿਹਨਤ ਕਰਕੇ, ਮਿੰਨਤਾਂ ਕਰਕੇ ਇਕ ਵਾਰ

*ਟਰਾਇਲ* *(Trial)* ਛਪਵਾਉਣ ਲਈ ਕਾਫ਼ਕਾ ਨੂੰ ਮਨਾ ਲਿਆ। ਪ੍ਰਕਾਸ਼ਕ ਵੱਡਾ ਸੀ ਤੇ ਵਾਕਫ਼ੀਅਤ ਕਰਵਾਉਣ ਵਾਲਾ ਮੈਕਸ ਕਿਹੜਾ ਛੋਟਾ ਸੀ? ਖਰੜਾ ਉਸਨੇ ਫੜਾਉਂਦਿਆਂ ਕਾਫ਼ਕਾ ਦੇ ਸਾਹਮਣੇ ਪ੍ਰਕਾਸ਼ਕ ਨੂੰ ਕਿਹਾ - ਮੈਂ ਇਹਦੇ ਸਾਮ੍ਹਣੇ ਤੁੱਛ ਹਾਂ। ਤੂੰ ਦੇਖੀਂ ਇਸ ਦੀ ਲਿਖਤ ਵਿਚਲੀ ਰੂਹ।

ਅਗਲੇ ਦਿਨ ਕਾਫ਼ਕਾ ਇਕੱਲਾ ਪ੍ਰਕਾਸ਼ਕ ਕੋਲ ਗਿਆ, ਇਹ ਕਹਿਕੇ ਕਿ ਇਸ ਵਿਚ ਤਾਂ ਦਰਜਣਾ ਗਲਤੀਆਂ ਨੇ ਅਜੇ। ਹਾਲੇ ਛਪਣਯੋਗ ਨਹੀਂ। ਉਥੋਂ ਖਰੜਾ ਵਾਪਸ ਚੁੱਕ ਲਿਆਇਆ। ਕਾਫ਼ਕਾ ਤੰਗੀ ਵਿਚ ਸੀ, ਬਿਮਾਰ ਸੀ, ਚੰਗੀ ਰਾਇਲਟੀ ਮਿਲਣੀ ਸੀ। ਪਰ ਨਹੀਂ ਤਾਂ ਨਹੀਂ।

ਕਾਫ਼ਕਾ ਦੀ ਮੌਤ 1924 ਵਿਚ ਹੋਈ ਤੇ ਮੈਕਸ 1968 ਤੱਕ ਜੀਵਿਆ। ਕਾਫਕਾ ਦੀ ਜਦੋਂ ਅਜੇ ਇਕ ਲਿਖਤ ਵੀ ਨਹੀਂ ਛਪੀ ਸੀ ਉਸਦੀਆਂ 37 ਕਿਤਾਬਾਂ ਛਪ ਚੁੱਕੀਆਂ ਸਨ ਤੇ ਪਾਰਲੀਮੈਂਟ ਵਿਚ ਯਹੂਦੀਆਂ ਦਾ ਨੁਮਾਇੰਦਾ ਚੁਣਿਆ ਗਿਆ ਸੀ। ਕਿਹਾ ਜਾਂਦਾ ਹੈ ਕਿ ਇਕੋ ਖੇਤਰ ਦੇ ਇਕ ਕਲਾਕਾਰ ਦੀ ਚੜ੍ਹਤ ਦੂਜੇ ਵਡੇ ਕਲਾਕਾਰ ਲਈ ਜ਼ਹਿਰ ਹੁੰਦੀ ਹੈ। ਮੈਕਸ ਬਰੋਦ ਹੋਰ ਮਿੱਟੀ ਦਾ ਸੀ। ਉਸਨੇ ਕਾਫਕਾ ਦੀਆਂ ਰਚਨਾਵਾਂ ਕੇਵਲ ਨਸ਼ਟ ਹੋਣ ਤੋਂ ਨਹੀਂ ਬਚਾਈਆਂ, ਉਮਰ ਦੇ ਅਖੀਰ ਤੱਕ ਕਿਹਾ ਕਰਦਾ ਸੀ - ਦੁਨੀਆਂ ਮੇਰੀ ਇਜੱਤ ਏਸ ਕਰਕੇ ਕਰੇਗੀ ਕਿ ਕਾਫਕਾ ਨਾਮ ਦਾ ਇਕ ਜੀਨੀਅਸ ਮੇਰਾ ਦੋਸਤ ਹੁੰਦਾ ਸੀ। ਪਹਿਲਾਂ ਉਸਨੇ ਕਾਫਕਾ ਹੱਥੋਂ ਉਸਦੀਆਂ ਲਿਖਤਾਂ ਬਚਾਈਆਂ ਕਿਉਂਕਿ ਕਾਫਕਾ ਨੇ ਅੱਗ ਲਾ ਦੇਣੀ ਸੀ। ਦੂਜੀ ਵਾਰ ਨਾਜ਼ੀਆਂ ਤੋਂ ਬਚਾਈਆਂ। ਮੈਕਸ ਨਾ ਹੁੰਦਾ, ਕਾਫਕਾ ਸਮੇਂ ਦੀ ਧੁੰਦ ਵਿਚ ਗੁਆਚ ਜਾਂਦਾ। ਜਦੋਂ ਰਾਇਲਟੀ ਮਿਲਦੀ, ਤੁਰੰਤ ਕਾਫਕਾ ਦੀ ਪਤਨੀ ਦੋਰਾ ਨੂੰ ਦੇ ਆਉਂਦਾ ਜੋ ਬੁਰੀ ਤਰ੍ਹਾਂ ਗਰੀਬੀ ਅਤੇ ਬਿਮਾਰੀ ਨੇ ਘੇਰੀ ਹੋਈ ਸੀ। ਵਚਿੱਤਰ ਗੱਲ ਇਹ ਹੈ ਕਿ ਮੈਕਸ ਅਤੇ ਕਾਫ਼ਕਾ ਵਿਚਾਰਧਾਰਾ ਵਿਚ ਇਕ ਦੂਜੇ ਦੇ ਵਿਰੋਧੀ ਸਨ। ਮੈਕਸ ਕੱਟੜ ਯਹੂਦੀ ਤੇ ਜ਼ਿਓਨਿਸਟ ਲਹਿਰ ਦਾ ਨਾਮਵਰ ਲੀਡਰ ਜਦੋਂ ਕਿ ਕਾਫਕਾ ਕਰਮਕਾਂਡੀ ਧਰਮਾਂ ਤੋਂ ਮੁਕਤ, ਸਗੋਂ ਇਨ੍ਹਾਂ ਦੀ ਖਿੱਲੀ ਉਡਾਉਣ ਵਾਲਾ। ਪਰ ਮੈਕਸ ਜਾਣ ਗਿਆ ਸੀ ਕਿ ਕਾਫਕਾ ਨੇ ਯਹੂਦੀਆਂ ਨੂੰ ਉਮੀਦ ਦਿੱਤੀ, ਸੰਸਾਰ ਨੂੰ ਭਰੋਸਾ ਦਿੱਤਾ, ਇਹੀ ਭਰੋਸਾ ਮੈਕਸ ਦੀ ਜ਼ਿੰਦਗੀ ਦਾ ਧੁਰਾ ਬਣਿਆ। ਭਰੋਸਾ ਹੀ ਧਰਮ ਹੈ, ਕਾਫਕਾ ਨੂੰ ਪਤਾ ਸੀ, ਮੈਕਸ ਨੇ ਦੇਰ ਬਾਦ ਜਾਣਿਆ। ਕਾਫਕਾ ਦੇ ਭਰੋਸੇ ਦਾ ਜੇ ਕੋਈ ਨਾਮ ਨਹੀਂ ਫੇਰ ਕੀ ਹੋਇਆ?

ਨਮਸਤੰ ਅਮਜਬੇ

(ਨਮਸਕਾਰ ਅਕਾਲ ਪੁਰਖ ਨੂੰ ਜਿਸਦਾ ਕੋਈ ਮਜਹਬ ਨਹੀਂ)

ਜਾਪ ਸਾਹਿਬ ਦੀ ਇਸ ਪੰਕਤੀ ਬਾਬਤ ਪ੍ਰੋਫੈਸਰ ਭੁਪਿੰਦਰ ਸਿੰਘ ਨੇ ਕਿਹਾ ਸੀ ''ਰੱਬ ਤੋਂ ਮੁਨਕਰ ਨਾਸਤਕ ਧਰਮਾਂ ਦੀ ਥਾਂ ਮੈਂ ਉਸ ਰੱਬ ਦਾ ਮੁਰੀਦ ਹਾਂ ਜਿਸਦਾ ਕੋਈ ਧਰਮ ਨਹੀਂ।''

ਜੱਜ, ਹਾਂਸ ਗਰੋਸ ਨੇ ਅਦਾਲਤ ਤੋਂ ਅਸਤੀਫਾ ਦੇਕੇ 1902 ਵਿਚ ਪਰਾਗ ਯੂਨੀਵਰਸਿਟੀ ਵਿਚ ਪ੍ਰੋਫੈਸਰ ਵਜੋਂ ਨੌਕਰੀ ਸ਼ੁਰੂ ਕਰਕੇ ਕਰਿਮਿਨਲ ਲਾਅ ਪੜ੍ਹਾਉਣਾ ਸ਼ੁਰੂ ਕੀਤਾ। ਉਸਦਾ ਮੱਤ ਸੀ ਕਿ ਅਪਰਾਧ ਦੀ ਥਾਂ ਅਪਰਾਧੀ ਨੂੰ ਸਮਝੋ। ਉਸਦੀਆਂ ਲਿਖਤਾਂ ਪੁਲਸ ਵਿਭਾਗ ਲਈ ਅਤੇ ਲੈਕਚਰ ਵਿਦਿਆਰਥੀਆਂ ਲਈ ਮਾਡਲ ਬਣੇ। ਕਾਫ਼ਕਾ ਉਸਦਾ ਵਿਦਿਆਰਥੀ ਸੀ। *ਕੈਸਲ* ਅਤੇ *ਟਰਾਇਲ* ਵਿਚ ਇਸ ਪ੍ਰੋਫੈਸਰ ਦੇ ਨੈਣ ਨਕਸ਼ ਦਿਸਦੇ ਹਨ। ਕਾਫਕਾ ਦਾ ਦੋਸਤ, ਜੱਜ ਦਾ ਪੁੱਤਰ ਓਟੋ ਗਰੋਸ, ਮਨੋਵਿਗਿਆਨੀ ਬਣਿਆ। ਉਹ ਫਰਾਇਡ ਦਾ ਵਿਦਿਆਰਥੀ ਸੀ। ਫਰਾਇਡ ਫਖਰ ਨਾਲ ਕਿਹਾ ਕਰਦਾ - ਓਟੋ ਤੇ ਜੁੰਗ ਵਿਚ ਕਹਿਰਾਂ ਦੀ ਮੌਲਿਕਤਾ ਹੈ। ਆਖ਼ਰ ਓਟੋ ਮਨੋਰੋਗੀ ਹੋ ਗਿਆ ਤੇ ਜੁੰਗ ਉਸਦਾ ਇਲਾਜ ਕਰਦਾ ਰਿਹਾ। ਪਿਤਾ ਦੀ 1915 ਵਿਚ ਮੌਤ ਹੋਈ ਤੇ 1918 ਵਿਚ ਓਟੋ ਨੇ ਖੁਦਕਸ਼ੀ ਕੀਤੀ।

ਅੰਨ੍ਹੇ ਨਾਵਲਿਸਟ ਆਸਕਰ ਬੱਮ ਨੂੰ ਮਿਲਣ ਲਈ ਕਾਫਕਾ ਉਸਦੇ ਕਮਰੇ ਵਿਚ ਗਿਆ ਤਾਂ ਝੁਕ ਕੇ ਸਲਾਮ ਅਰਜ਼ ਕੀਤੀ। ਮੈਕਸ ਬਰੋਦ ਨੇ ਬੱਮ ਨੂੰ ਦੱਸਿਆ, ਉਹ ਤੈਨੂੰ ਝੁਕ ਕੇ ਮਿਲਿਆ ਸੀ। ਬੱਮ ਨੂੰ ਯਾਦ ਹੈ - ਉਸਨੂੰ ਪਤਾ ਸੀ ਮੈਂ ਅੰਨ੍ਹਾ ਹਾਂ। ਉਹ ਨਾ ਝੁਕਦਾ ਫੇਰ ਕਿਹੜਾ ਮੈਨੂੰ ਪਤਾ ਲਗਦਾ? ਪਰ ਉਹ ਕਿਸੇ ਵੱਡੀ ਸਭਿਅਤਾ ਦਾ ਰਾਜਕੁਮਾਰ ਸੀ। ਦੇਖੇ ਕੋਈ ਨਾ ਦੇਖੇ। ਉਹਨੇ ਨੇਕੀ ਕਰਨੀ ਸੀ।

ਉਹ ਦੋ ਸੰਸਾਰਾਂ ਦਾ ਨਾਗਰਿਕ ਸੀ। ਇਕ ਤਾਂ ਮਧਵਰਗੀ ਯਹੂਦੀ ਬੰਦਾ, ਸਮਾਜਕ ਹਿੰਸਾ ਦਾ ਸ਼ਿਕਾਰ, ਦੂਜਾ ਤਿਆਗੀ ਜੋਗੀ, ਸਭ ਕਾਸੇ ਤੋਂ ਨਿਰਲੇਪ। ਕਿਹਾ ਕਰਦਾ - ਨਰਕ ਅਤੇ ਸੁਰਗ ਤੁਹਾਡੇ ਲਈ ਦੋ ਵੱਖ ਵੱਖ ਥਾਵਾਂ ਹੋਣਗੀਆਂ। ਮੇਰੇ ਲਈ ਇਹ ਇਕੋ ਹਨ। ਬਰੋਦ ਲਿਖਦਾ ਹੈ -

''ਉਹਦੀ ਹਾਜ਼ਰੀ ਵਿੱਚ ਕਿਸੇ ਦੀ ਹਿੰਮਤ ਨਹੀਂ ਕਿ ਹੋਛੀ, ਸਤਹੀ, ਘਟੀਆ ਗੱਲ ਕਰੇ। ਚੱਜ ਦੀ ਗੱਲ ਜਾਂ ਖਾਮੋਸ਼ੀ। ਲੋਕ ਦਸਦੇ ਹਨ ਕਿ ਧਰਮਾਂ ਦੇ ਜਨਮਦਾਤਿਆਂ ਦਾ ਲੋਕਾਂ ਉਪਰ ਇਹੋ ਜਿਹਾ ਅਸਰ ਹੁੰਦਾ ਸੀ। ਕਾਫਕਾ ਦੀ ਸੰਗਤ ਨੇ ਮੇਰਾ ਵਿਸ਼ਵਾਸ਼ ਪੱਕਾ ਕੀਤਾ ਹੈ ਕਿ ਪੈਗੰਬਰਾਂ ਦੀ ਹਾਜ਼ਰੀ ਯਕੀਨਨ ਉਹੋ ਜਿਹੀ ਹੋਵੇਗੀ ਜਿਹੋ ਜਿਹੀ ਲੋਕ ਦੱਸਿਆ ਕਰਦੇ ਹਨ।''

ਉਸਦੀ ਕਲਪਣਾ ਕੁਝ ਇਹੋ ਜਿਹੀ ਹੁੰਦੀ - ''ਫਰਜ਼ ਕਰੋ ਇਕ ਆਦਮੀ ਦੀ ਇਛਾ ਹੈ ਕਿ ਕਾਫ਼ੀ ਸਾਰੇ ਬੰਦੇ ਕਿਸੇ ਥਾਂ ਬਿਨਾਂ ਬੁਲਾਏ ਇਕੱਠੇ ਹੋ ਜਾਣ। ਬਸ ਇਕ ਦੂਜੇ ਨੂੰ ਮਿਲਣ। ਗੱਲਾਂ ਕਰਨ। ਕੋਈ ਰਿਸ਼ਤਾ ਨਹੀਂ, ਦੋਸਤੀ ਨਹੀਂ, ਇਕ ਦੂਜੇ ਨੂੰ ਪਰਖਣ। ਜਦੋਂ ਕਿਸੇ ਦਾ ਦਿਲ ਕਰੇ ਆ ਜਾਏ ਜਦੋਂ ਦਿਲ ਕਰੇ ਚਲਾ ਜਾਏ। ਕੋਈ ਬੋਝ ਕੋਈ ਬੰਦਸ਼ ਨਹੀਂ। ਆਉਂਦੇ ਮਹਿਮਾਨ ਦਾ ਸੁਆਗਤ ਜਾਂਦੇ ਨੂੰ ਮੁਸਕਾਣ ਸਹਿਤ ਵਿਦਾਇਗੀ। ਜਿਸ ਬੰਦੇ ਦੇ ਮਨ ਵਿਚ ਇਹੋ ਜਿਹੇ ਖਿਆਲ ਪੈਦਾ ਹੋਏ ਉਸਨੇ ਦੁਨੀਆਂ ਦਾ ਪਹਿਲਾ ਕਾਫ਼ੀ-ਹਾਊਸ ਉਸਾਰਿਆ।''

ਉਹ ਬਹੁਤ ਵਧੀਆ ਤੈਰਾਕ ਸੀ ਤੇ ਹਿੰਮਤੀ ਮਲਾਹ। ਪਾਣੀ ਉਪਰਲੀਆਂ ਖੇਡਾਂ ਦੇ ਮੁਕਾਬਲੇ ਉਸਨੂੰ ਵਧੀਆ ਲਗਦੇ ਤੇ ਮੁਕਾਬਲਿਆਂ ਵਿਚ ਹਿੱਸਾ ਲੈਦਾ। ਜੀਵਨ ਬਾਬਤ - ''ਜਿਵੇਂ ਕੋਈ ਉਚੀ ਥਾਂ ਤੋਂ ਨੇਰ੍ਹੇ ਸਮੁੰਦਰ ਵਿਚ ਛਾਲ ਮਾਰ ਦਏ, ਫਿਰ ਹੱਥ ਪੈਰ ਮਾਰਦਾ ਹੋਇਆ ਤਲ ਉਪਰ ਆਉਣ ਦਾ ਯਤਨ ਕਰੇ, ਫਿਰ ਪਾਣੀ ਵਿਚੋਂ ਸਿਰ ਬਾਹਰ ਕੱਢ ਕੇ ਤੇਜ਼ੀ ਨਾਲ ਰੁਕੇ ਹੋਏ ਸਾਹਾਂ ਦੀ ਲੜੀ ਫੜੇ।''

ਦਿਨ ਅਜਿਹੇ ਸਨ ਕਿ ਕਾਨੂੰਨ ਵਿਚ ਪੀਐਚ.ਡੀ. ਉਪਰੰਤ ਨੌਕਰੀ ਨਾ ਮਿਲੀ। ਹਾਰ ਕੇ ਐਕਸੀਡੈਂਟ ਬੀਮਾ ਵਿਭਾਗ ਵਿਚ ਕਲਰਕ ਦੀ ਨੌਕਰੀ ਮਿਲੀ ਉਹ ਵੀ ਸਿਫਾਰਿਸ਼ ਨਾਲ, ਕਿਉਂਕਿ ਯਹੂਦੀ ਸੀ। ਸਾਰੇ ਅਦਾਰੇ ਵਿਚ ਉਹ ਇਕੱਲਾ ਯਹੂਦੀ ਮੁਲਾਜ਼ਮ ਸੀ। ਇਹ ਬੜੀ ਅਜੀਬ ਗੱਲ ਹੈ ਕਿ ਦੁਨੀਆਂਦਾਰੀ ਤੋਂ ਬੇਨਿਆਜ਼ ਇਹ ਜੀਨੀਅਸ ਨੌਕਰੀ ਵਿਚ ਦਿਲਚਸਪੀ ਲਏਗਾ। ਦਫ਼ਤਰ ਵਿਚ ਉਹ ਮੁਲਾਜ਼ਮ ਹੁੰਦਾ, ਤੇ ਬੱਸ। ਉਸਨੇ ਏਨਾ ਕੰਮ ਕੀਤਾ ਕਿ ਸੀਨੀਅਰ ਖੁਸ਼ ਹੋ ਹੋ ਤਰੱਕੀ ਪਿਛੋਂ ਤਰੱਕੀ ਦਿੰਦੇ ਗਏ। ਫੈਕਟਰੀਆਂ ਤੇ ਫਰਮਾਂ ਵਿਚ ਵਧਦੇ ਐਕਸੀਡੈਂਟ ਘਟਾਉਣ ਲਈ ਉਸਨੇ ਇਕ ਪਾਲਿਸੀ ਤਿਆਰ ਕੀਤੀ ਤੇ ਲਾਗੂ ਕੀਤੀ। ਇਸ ਵਿਉਤਬੰਦੀ ਤਹਿਤ ਫੈਕਟਰੀਆਂ ਵਿਚ ਸੁਰੱਖਿਅਕ ਸਾਜ਼ੋ ਸਾਮਾਨ ਮੁਹੱਈਆ ਕਰਵਾਇਆ ਤੇ ਸਾਵਧਾਨੀਆਂ ਸਿਖਾਈਆਂ। ਉਸਦੀ ਵਿਧੀ ਇੰਨੀ ਕਾਰਗਰ ਸਾਬਤ ਹੋਈ ਕਿ ਕੰਪਨੀ ਮੁਆਵਜ਼ਿਆਂ ਦੇ ਭਾਰ ਹੇਠੋਂ ਨਿਕਲ ਕੇ ਲੱਖਾਂ ਦੇ ਮੁਨਾਫੇ ਵਿਚ ਚਲੀ ਗਈ। ਉਸਦੇ ਤਿਆਰ ਕੀਤੇ ਅੰਕੜਾ-ਚਾਰਟ ਅਤੇ ਸਾਲਾਨਾ ਆਮਦਨ-ਖਰਚ ਬਜਟ ਦੇ ਵੇਰਵੇ ਤਾਂ ਸੌ ਫੀਸਦੀ ਠੀਕ ਹੁੰਦੇ ਹੀ, ਹਰ ਸਾਲ ਉਹ ਅਗਲੇ ਵਰ੍ਹੇ ਦੀ ਨਵੀਂ ਵਿਉਂਤਬੰਦੀ ਪ੍ਰਕਾਸ਼ਿਤ ਕਰਦਾ। ਉਹ ਸਕੱਤਰ ਦੇ ਵਡੇ ਰੁਤਬੇ ਤੱਕ ਅੱਪੜਿਆ ਤੇ 15 ਸਾਲ ਦੀ ਨੌਕਰੀ ਦੌਰਾਨ ਹੋਰ ਕਿਸੇ ਨੇ ਇਹ ਸਾਲਾਨਾ ਰਿਪੋਰਟਾਂ ਤਿਆਰ ਨਹੀਂ ਕੀਤੀਆਂ। ਐਕਸੀਡੈਂਟਾਂ ਵਿਚ ਮਰੇ ਮੁਲਾਜ਼ਮ ਦੇ ਵਾਰਸ ਬੀਮੇ ਦੀ ਰਕਮ ਲੈਣ ਆਉਂਦੇ, ਤਰਲੇ ਕਰਦੇ, ਹੱਥ ਬੰਨ੍ਹਦੇ, ਉਹ ਏਨੇ ਸਲੀਕੇ ਨਾਲ ਪੇਸ਼ ਆਉਂਦਾ ਕਿ ਫੱਟੜ ਦਿਲ ਹੋਰ ਜ਼ਖਮੀ ਨਾ ਹੋਣ, ਕਿਹਾ ਕਰਦਾ - ਤੁਹਾਡੇ ਪੈਸੇ ਤੁਹਾਨੂੰ ਦੇ ਰਹੇ ਹਾਂ, ਕੋਈ ਅਹਿਸਾਨ ਨੀ ਕਰਦੇ। ਹਉਕਾ ਲੈਕੇ ਆਖਦਾ - ਕਿੰਨੇ ਭਲੇ ਨੇ ਇਹ ਦੁਖੀ ਲੋਕ। ਪੱਥਰ ਮਾਰ ਮਾਰ ਸਾਡੇ ਦਫ਼ਤਰ ਚਕਨਾਚੂਰ ਕਰਨ ਦੀ ਥਾਂ, ਇਹ ਆਉਂਦੇ ਨੇ ਤੇ ਫਰਿਆਦਾਂ ਕਰੀ ਜਾਂਦੇ ਨੇ।

ਉਹ ਕਦੀ ਪੂਰੀ ਤਰਾਂ ਤੰਦਰੁਸਤ ਨਹੀਂ ਹੋਇਆ। ਪਹਿਲੋਂ ਮਿਹਦੇ ਵਿਚ ਜ਼ਖਮ। ਬਾਦ ਵਿਚ ਤਪਦਿਕ। ਸਾਰੀ ਉਮਰ ਮੀਟ ਖਾਣ ਤੋਂ ਪਰਹੇਜ਼ ਕੀਤਾ, ਵਿਸਕੀ ਤੋਂ ਦੂਰ ਰਿਹਾ। ਮਿਹਦੇ ਦੇ ਰੋਗ ਕਾਰਨ ਉਹਨੇ ਬੜਾ ਪਰਹੇਜ਼ ਰੱਖਿਆ। ਕਈ ਗੱਲਾਂ ਵਿਚ ਵਹਿਮ ਦੀ ਹੱਦ ਤੱਕ ਸਨਕੀ। ਉਸਦਾ ਖਿਆਲ ਸੀ ਕਿ ਉਬਾਲਿਆ ਹੋਇਆ ਦੁੱਧ, ਗੈਰਕੁਦਰਤੀ ਹੋ ਜਾਂਦਾ ਹੈ, ਸੋ ਕੱਚਾ ਪੀਣਾ ਲਾਹੇਵੰਦ ਹੈ। ਡਾਕਟਰਾਂ ਦਾ ਕਹਿਣਾ ਸੀ ਕਿ ਤਪਦਿਕ ਉਸ ਵਿਚ ਦੁੱਧ ਰਾਹੀਂ ਆਈ। ਉਨ੍ਹੀ ਦਿਨੀ ਪਰਾਗ ਦੇ ਪਸ਼ੂਆਂ ਵਿਚ ਤਪਦਿਕ ਰੋਗਾਣੂ ਆਮ ਸਨ।

ਪਰਾਗ ਦੇ ਕਾਫ਼ੀ ਹਾਊਸ ਸ਼ਹਿਰ ਦੀ ਜਿੰਦਜਾਨ ਸਨ। ਡਾਕੂਆਂ ਤੋਂ ਲੈਕੇ ਫਿਲਾਸਫਰਾਂ ਤੱਕ, ਸਭ ਇਥੇ ਗੇੜਾ ਮਾਰਦੇ। ਮੇਜ਼ ਦੁਆਲੇ ਜੁੜੀ ਇਕ ਜੁੰਡਲੀ ਵਿਚ ਸਟਾਲਿਨ ਦਾ ਮੁਰੀਦ ਉਸ ਦੀਆਂ ਸਿਫ਼ਤਾਂ ਕਰਨੋ ਹਟਿਆ ਨਾ ਤਾਂ ਕਾਫ਼ਕਾ ਬੋਲਿਆ - ਦੋ ਸਾਲ ਪਹਿਲਾਂ ਇਸੇ ਕਾਫ਼ੀ ਹਾਊਸ ਵਿਚ ਮੈਂ ਤੇਰੀਆਂ ਗੱਲਾਂ ਸੁਣੀਆਂ। ਉਦੋਂ ਭੂਤਾਂ ਵਿਚ ਤੈਨੂੰ ਪੱਕਾ ਵਿਸ਼ਵਾਸ਼ ਹੁੰਦਾ ਸੀ। ਤੇਰਾ ਦਾਅਵਾ ਸੀ ਤੂੰ ਭੂਤ ਦੇਖਿਆ, ਤੇ ਦਿਖਾ ਸਕਦੈਂ। ਓਨਾ ਈ ਪੱਕਾ ਤੇਰਾ ਵਿਸ਼ਵਾਸ ਅੱਜ ਸਟਾਲਿਨ ਵਿਚ ਹੈ।

ਸਮਕਾਲੀ ਰਾਜਨੀਤੀ ਵਿਚ ਉਸਦੀ ਕੋਈ ਦਿਲਚਸਪੀ ਨਹੀਂ ਸੀ ਪਰ ਜਿਉਂ ਜਿਉਂ ਬਤੌਰ ਚਿੰਤਕ ਉਸ ਨੂੰ ਜਾਣਿਆ ਜਾਣ ਲੱਗਾ, ਯਹੂਦੀ ਅੱਤਵਾਦੀਆਂ ਪਿਛੇ ਕਾਫ਼ਕਾ ਦਾ ਦਿਮਾਗ ਨਜ਼ਰ ਆਉਣ ਲੱਗਾ। ਜੀਵਨ ਵਿਚ ਕੇਵਲ ਇਕ ਵਾਰ ਠਾਣੇ ਵਿਚ ਜਾਕੇ ਮਾਰੇਸ ਦੀ ਜ਼ਮਾਨਤ ਭਰੀ ਸੀ, ਮਾਰੇਸ ਪੁਲਿਸ ਮੁਠਭੇੜ ਵਿਚ ਸ਼ਾਮਲ ਸੀ। ਕੁੱਤਾ ਭੌਂਕਣ ਵਿਰੁੱਧ ਲਿਖਾਈ ਸ਼ਿਕਾਇਤ ਤੱਕ ਪੁਲਿਸ ਰਿਕਾਰਡ ਵਿਚ ਮੌਜੂਦ ਹੈ ਪਰ ਕਿਤੇ ਕਾਫਕਾ ਦਾ ਇੰਦਰਾਜ ਨਹੀਂ ਮਿਲਿਆ।

ਮੈਕਸ ਬਰੋਦ, ਮੇਰਿੰਕ ਸ਼ਾਇਰ ਨੂੰ ਪਸੰਦ ਕਰਦਾ ਸੀ ਪਰ ਕਾਫਕਾ ਵਾਸਤੇ ਉਹ ਫ਼ਜ਼ੂਲ ਸੀ। ਇਕ ਦਿਨ *ਜਾਮਣੀ ਮੌਤ* ਕਾਵਿਸੰਗ੍ਰਹਿ ਵਿੱਚੋਂ ਮੈਕਸ ਨੇ ਕਵਿਤਾ ਪੜ੍ਹ ਕੇ ਸੁਣਾਈ ਜਿਸ ਵਿਚ ਇਹ ਵਾਕ ਸੀ – 'ਵੱਡੀਆਂ ਸੁਹਣੀਆਂ ਤਿਤਲੀਆਂ ਖਾਮੋਸ਼ ਫੁੱਲਾਂ ਉਪਰ ਇਉਂ ਬੈਠੀਆਂ ਹਨ ਜਿਵੇਂ ਜਾਦੂ ਦੀਆਂ ਕਿਤਾਬਾਂ ਖੁੱਲ੍ਹੀਆਂ ਹੋਣ।' ਕਾਫ਼ਕਾ ਹੱਸ ਪਿਆ ਤੇ ਕਿਹਾ – ਇਹਨੂੰ ਤੂੰ ਸ਼ਾਇਰੀ ਕਹਿੰਨੈ?

ਕਿਤਾਬਾਂ ਲਈ ਉਸਦਾ ਸ਼ੈਦਾਅ ਸਿਖਰ ਦਾ ਸੀ। ਲਾਇਬ੍ਰੇਰੀ ਜਾਣ ਦੀ ਥਾਂ ਬਾਜਾਰ ਜਾ ਕੇ ਖਰੀਦਦਾ ਕਿਹਾ ਕਰਦਾ – ਕਿਤਾਬ ਉਹ ਕੁੰਜੀ ਹੈ ਜਿਹੜੀ ਪਾਠਕ ਦੇ ਦਿਲ ਦਾ ਜੰਦਰਾ ਖੋਲ੍ਹਦੀ ਹੈ। ਉਹਨੇ ਪੋਲਕ ਨੂੰ ਖ਼ਤ ਲਿਖਿਆ – ਉਹ ਕਿਤਾਬਾਂ ਪੜ੍ਹੋ ਜਿਹੜੀਆਂ ਡੰਗ ਮਾਰਨ, ਜ਼ਖਮੀ ਕਰਨ। ਕਿਤਾਬ ਜੇ ਤੁਹਾਡੀ ਖੋਪੜੀ ਉੱਪਰ ਘਸੁੰਨ ਨੀਂ ਮਾਰਦੀ ਫ਼ਿਰ ਕਿਤਾਬ ਕਿਵੇਂ ਹੋਈ? ਤੂੰ ਕਹਿਨੈ ਖੁਸ਼ੀ ਦੇਣ ਵਾਲੀਆਂ ਕਿਤਾਬਾਂ ਹੋਣ। ਉਏ ਪਾਗਲ, ਬੰਦੇ ਬਹੁਤ ਖੁਸ਼ ਹੁੰਦੇ ਜੇ ਕਿਤਾਬਾਂ ਹੁੰਦੀਆਂ ਈ ਨਾ। ਕਿਤਾਬ ਪੜ੍ਹਕੇ ਲੱਗੇ ਜਿਵੇਂ ਸਾਡਾ ਸਭ ਤੋਂ ਵਧੀਕ ਕੋਈ ਪਿਆਰਾ ਸਦਾ ਲਈ ਵਿਜੋਗ ਦੇ ਗਿਐ। ਮਨੁਖਤਾ ਤੋਂ ਦੂਰ, ਇਕਾਂਤ ਵਾਸੀ, ਸਾਨੂੰ ਬਣਵਾਸੀ ਬਣਾ ਦਏ। ਸਾਡੇ ਅੰਦਰਲਾ ਉਹ ਸਮੁੰਦਰ ਜਿਹੜਾ ਬਰਫ਼ ਬਣ ਗਿਐ, ਉਸ ਜੰਮੇ ਸਮੁੰਦਰ ਵਾਸਤੇ ਕੋਈ ਕੁਹਾੜਾ ਹੋਵੇ ਕਿਤਾਬ। ਮੇਰਾ ਤਾਂ ਇਹੋ ਖਿਆਲ ਐ ਭਾਈ।

17 ਸਾਲ ਦੀ ਉਮਰ ਵਿਚ ਉਸਨੇ ਪੂਰਾ ਨੀਤਸ਼ੇ ਪੜ੍ਹ ਲਿਆ ਸੀ। ਚਾਲੀਵੇਂ ਸਾਲ, ਉਮਰ ਦੇ ਅਖੀਰਲੇ ਦਿਨੀ ਉਹ ਪਰੀ ਕਹਾਣੀਆਂ ਪੜ੍ਹਦਾ ਰਹਿੰਦਾ। ਫਲਾਬੇਅਰ, ਡਿਕਨਜ਼, ਦੋਸਤੋਇਵਸਕੀ, ਗੇਟੇ ਅਤੇ ਕਿਰਕੇਗਾਰਦ ਉਸਦੇ ਮਨਪਸੰਦ ਲੇਖਕ ਰਹੇ। ਫਰਾਂਜ਼ ਬਲੀ ਨੇ 1907 ਵਿਚ ਲਿਖਿਆ, ''ਅੱਜ ਜਰਮਨ ਸਾਹਿਤ ਜਿਨ੍ਹਾਂ ਬੁਲੰਦੀਆਂ ਨੂੰ ਛੁਹ ਰਿਹਾ ਹੈ ਉਹ ਹੈਨਰਿਕ ਮਾਨ, ਮੇਰਿੰਕ ਅਤੇ ਕਾਫ਼ਕਾ ਦੀ ਬਦੌਲਤ ਹੈ।'

ਕਾਫ਼ਕਾ ਦੀ ਪੰਕਤੀ – ਜਿਉਣਾ ਮੁਸ਼ਕਲ ਹੈ, ਠੀਕ, ਪਰ ਨਾ ਜਿਉਣਾ ਕਿਹੜਾ ਆਸਾਨ ਹੈ? ਮੈਕਸ ਨੇ ਕਿਹਾ – ਕੇਵਲ ਮੇਰੇ ਨਾਲੋਂ ਨਹੀਂ, ਉਹ ਹਰੇਕ ਨਾਲੋਂ ਵੱਖਰਾ ਸੀ। ਉਸ ਵਰਗਾ ਕਦੀ ਨਹੀਂ ਹੋਇਆ। ਉਸਨੂੰ ਕੀ ਚਾਹੀਦਾ ਹੈ, ਸ਼ਾਇਦ ਉਹ ਨਹੀਂ ਜਾਣਦਾ, ਪਰ ਕੀ ਕੀ ਨਹੀਂ ਚਾਹੀਦਾ, ਇਸ ਬਾਰੇ ਉਹ ਪੂਰਾ ਜਾਣੂੰ ਹੈ।

ਕਾਫ਼ਕਾ ਹੱਸਦਿਆਂ ਦਸਦਾ ਹੈ – ਇਹ ਜੀਵਨ ਬੀਮਾਂ ਵੀ ਲੱਖਾਂ ਸਾਲ ਪੁਰਾਤਨ ਮਨੁੱਖ ਦੇ ਵਹਿਮ ਵਰਗਾ ਹੈ ਜਿਸਦਾ ਵਿਸ਼ਵਾਸ ਸੀ ਕਿ ਧੂਪ ਧੁਖਾ ਕੇ ਢੋਲ ਵਜਾ ਕੇ ਮੁਸੀਬਤਾਂ ਭਜਾਈਆਂ ਜਾ ਸਕਦੀਆਂ ਹਨ।

''ਮੈਂ ਬਹੁਤ ਸੁਸਤ ਹਾਂ। ਦਾਅਵਾ ਕਰਦਾ ਹਾਂ ਸਭ ਕੁਝ ਕਰ ਸਕਦਾਂ, ਕਰ ਕੁਝ ਵੀ ਨਹੀਂ ਸਕਦਾ। ਫਰਜ਼ ਕਰੋ ਖੁਦਕਸ਼ੀ ਕਰਨ ਵਾਸਤੇ ਮਨ ਬਣ ਜਾਵੇ, ਤਾਂ ਵੀ ਨਾਂ ਕਰਾਂ, ਸੁਸਤ ਹਾਂ।

''ਔਰਤ ਨਾਲ ਦੁਰ ਵਿਹਾਰ ਆਦਮੀ ਏਸ ਕਰਕੇ ਕਰਦਾ ਹੈ ਕਿਉਂਕਿ ਉਹ ਔਰਤ ਤੋਂ ਡਰਦਾ ਹੈ। ਸਾਡੇ ਸਾਹਿਤ, ਸਾਰੀਆਂ ਕੋਮਲ ਕਲਾਵਾਂ ਉਪਰ ਤਾਂ ਉਹ ਛਾਈ ਪਈ ਹੈ। ਔਰਤ ਸਰਬ-ਸ਼ਕਤੀਮਾਨ ਹੈ, ਮਰਦ ਨਹੀਂ।

''ਇਸਨੂੰ ਮੇਰੀ ਸ਼ਾਨ ਕਹੋ ਜਾਂ ਮੇਰਾ ਹੰਕਾਰ, ਮੈਂ ਕੇਵਲ ਉਸ ਨੂੰ ਪਿਆਰ ਕਰ ਸਕਦਾਂ ਜਿਹੜਾ ਮੇਰੇ ਤੋਂ ਬਹੁਤ ਉਚਾ ਹੋਵੇ, ਜਿਸ ਤੱਕ ਮੈਂ ਕਦੀ ਪੁੱਜ ਨਾ ਸਕਾਂ।

ਉਸਦੀ ਮਾਸੂਮੀਅਤ ਦੇਖਦਿਆਂ ਮੁਲਾਜ਼ਮ ਕਿਹਾ ਕਰਦੇ – ਕਾਫ਼ਕਾ, ਕੰਪਨੀ ਦਾ ਸਭ ਤੋਂ ਨਿੱਕਾ ਤੇ ਸਭ ਤੋਂ ਪਿਆਰਾ ਬੱਚਾ ਹੈ। ਇਕ ਦਿਨ ਦੁਪਹਿਰ ਉਹ ਅਪਣੇ ਕੁਲੀਗ ਦੇ ਕਮਰੇ ਵਿਚ ਚਲਾ ਗਿਆ, ਜਿਹੜਾ ਦੁਪਹਿਰ ਦਾ ਖਾਣਾ ਖਾਣ ਲੱਗਾ ਸੀ – ਬਰੈਡ ਤੇ ਮੱਖਣ। ਕਾਫ਼ਕਾ ਨੇ ਹੈਰਾਨ

ਹੁੰਦਿਆਂ ਕਿਹਾ – ਓ ਰੱਬ ਜੀ ! ਏਨਾ ਬਰੈਡ ਤੇ ਏਨਾ ਮੱਖਣ ਖਾ ਜਾਨੈ ਤੂੰ? ਦੋਸਤ ਨੇ ਪੁੱਛਿਆ – ਤੂੰ ਕਿੰਨਾ ਖਾਂਦਾ ਹੁੰਨੈ ਦੁਪਹਿਰੈ? ਕਾਫ਼ਕਾ ਨੇ ਕਿਹਾ – ਪਾਣੀ ਦੇ ਗਲਾਸ ਵਿਚ ਇਕ ਨਿੰਬੂ ਨਚੋੜਦਾਂ। ਘੱਟ ਐ ਇਹ ਤੇਰੇ ਖਿਆਲ ਵਿਚ?

ਦਫ਼ਤਰ ਦੀ ਸਫਾਈ ਸੇਵਕਾ ਦੇ ਬੱਚਿਆਂ ਨੂੰ ਕਾਫ਼ੀਆਂ, ਪੇਸਟਰੀਆਂ ਦਿੰਦਾ ਹੋਇਆ ਔਰਤ ਨੂੰ ਪੁੱਛਦਾ – ਤੂੰ ਬੁਰਾ ਤਾਂ ਨੀ ਮਨਾਏਂਗੀ ਬੀਬੀ? ਬਚਪਨ ਵਿਚ ਪਿਤਾ ਨੂੰ ਆਪਣੇ ਮੁਲਾਜ਼ਮਾ ਨੂੰ ਗਾਲਾਂ ਦਿੰਦਿਆਂ ਦੇਖਦਾ ਤਾਂ ਉਹ ਉਨ੍ਹਾਂ ਸਾਰਿਆਂ ਨੂੰ ਸਲਾਮ ਆਖ ਕੇ ਪਰਿਵਾਰਿਕ ਪਾਪ ਧੋਣ ਦਾ ਯਤਨ ਕਰਦਾ।

ਜਦੋਂ ਗੰਭੀਰ ਕਲਾ ਚਿੰਤਕਾਂ ਵਿਚ ਉਸਦੀ ਪ੍ਰਸਿਧੀ ਖੁਸ਼ਬੂ ਬਣਕੇ ਦੂਰ ਦੁਰਾਡੇ ਤੱਕ ਪੁੱਜੀ ਤਾਂ ਉਸਦੀ ਟਿੱਪਣੀ ਸੀ – ਕਿਤਾਬਾਂ ਮੈਨੂੰ ਜੀਊਣ ਨਹੀਂ ਸਨ ਦਿੰਦੀਆਂ। ਉਹੀ ਕਿਤਾਬਾਂ ਹੁਣ ਮੈਨੂੰ ਮਰਨ ਨੀਂ ਦਿੰਦੀਆਂ।

ਲੰਮਾ ਸਮਾਂ ਬਿਮਾਰੀ ਦੌਰਾਨ ਕਿਹਾ ਕਰਦਾ – ਡਾਕਟਰਾਂ ਉਪਰ ਮੈਨੂੰ ਬਿਲਕੁਲ ਇਤਬਾਰ ਨਹੀਂ। ਡਾਕਟਰ ਮੈਨੂੰ ਉਦੋਂ ਸਹੀ ਲਗਦੈ ਜਦੋਂ ਕਹਿੰਦੈ ਕਿ ਏਸ ਬਿਮਾਰੀ ਦਾ ਕੋਈ ਪਤਾ ਨੀ ਲਗਦਾ। ਮੈਨੂੰ ਡਾਕਟਰਾਂ ਵਿਰੁੱਧ ਨਫ਼ਰਤ ਹੈ। ਮੇਰੇ ਦੋ ਛੋਟੇ ਛੋਟੇ ਭਰਾ ਡਾਕਟਰਾਂ ਨੇ ਈ ਮਾਰੇ। ਪਤਾ ਈ ਨੀ ਲੱਗਾ ਕਿ ਉਨ੍ਹਾਂ ਨੂੰ ਬਿਮਾਰੀ ਕੀ ਸੀ। ਇਹ ਨਾ ਕਹੋ ਮੈਂ ਦੁਖ ਵਿਚ ਗ੍ਰਸਤ ਹਾਂ। ਸੁਖੀ ਵੀ ਨਹੀਂ, ਦੁਖ ਸੁਖ ਤੋਂ ਮੁਕਤ ਵੀ ਨਹੀਂ। ਹੁਣ ਮੈਨੂੰ ਦੁਖ ਦੇ ਕਾਰਨ ਦਾ ਪਤਾ ਲਗਣ ਲੱਗਾ ਹੈ, ਉਹ ਇਹ ਹੈ ਕਿ ਮੇਰੇ ਤੋਂ ਠੀਕ ਨਹੀਂ ਲਿਖਿਆ ਜਾਂਦਾ। ਅਵੱਲ ਤਾਂ ਲਿਖਿਆ ਹੀ ਨਹੀਂ ਜਾਂਦਾ। ਜਦੋਂ ਲਿਖ ਚੁਕਦਾਂ ਕੁਝ, ਉਹ ਪੜ੍ਹਨਯੋਗ ਨੀਂ ਹੁੰਦਾ। ਮੇਰੀ ਲਿਖਤ ਇਸ ਤਰ੍ਹਾਂ ਦੀ ਹੁੰਦੀ ਹੈ ਜਿਵੇਂ ਕਿਸੇ ਜਮਾਂਦਰੂ ਅਪਰਾਧੀ ਦਾ ਦਿਲ ਅਕਾਰਨ ਕਤਲ ਕਰਨ ਨੂੰ ਕਰ ਆਏ ਤੇ ਕਰ ਦੇਵੇ ਉਸ ਬੰਦੇ ਦਾ ਕਤਲ ਜਿਸਨੂੰ ਕਦੀ ਜਾਣਦਾ ਨਹੀਂ ਸੀ।

''ਲਿਖਣ ਵੇਲੇ ਇਕ ਇਕ ਸ਼ਬਦ ਨੂੰ ਮੈਂ ਘੁਮਾ ਫ਼ਿਰਾ ਕੇ ਦੇਖਦਾਂ। ਸ਼ਬਦ ਵੀ ਮੇਰੇ ਹੱਥ ਵਿੱਚ ਆਉਣ ਤੋਂ ਪਹਿਲਾਂ ਕਈ ਵਾਰ ਮੇਰੇ ਵਲ ਦੇਖਦੈ। ਜਦੋਂ ਵਾਕ ਪੂਰਾ ਹੋ ਜਾਂਦੈ, ਮੈਨੂੰ ਅਕਸਰ ਕਾਂਬਾ ਛਿੜ ਜਾਂਦੈ ਕਿਉਂਕਿ ਬੋਲੀ ਨੂੰ ਮੈਂ ਅੰਦਰ ਤੱਕ ਦੇਖ ਗਿਆ ਹੁੰਨਾ, ਨਿਰਵਸਤਰ, ਫੇਰ ਮੈਂ ਸ਼ਰਮਾ ਕੇ ਜਲਦੀ ਨਿਗਾਹਾਂ ਪਰੇ ਕਰ ਲੈਨਾ।

'' ਪਾਠਕ ਏਸ ਤਰਾਂ ਮੇਰੀ ਲਿਖਤ ਪੜ੍ਹਿਆ ਕਰਨਗੇ ਸਹਿਜੇ ਸਹਿਜੇ, ਜਿਵੇਂ ਕਬਰਿਸਤਾਨ ਵਿਚ ਹੈਟ ਉਤਾਰ ਕੇ ਲੋਕ ਆਪਣੇ ਪੁਰਖਿਆਂ ਦੀਆਂ ਸਿਲਾਂ ਉਪਰ ਲਿਖੇ ਵਾਕ ਪੜ੍ਹਦੇ ਹਨ।

''ਪੈਗੰਬਰ ਮੂਸਾ ਚਾਲੀ ਸਾਲ ਯਹੂਦੀਆਂ ਨੂੰ ਮਾਰੂਥਲਾਂ ਵਿਚ ਪਤੈ ਕਿਉਂ ਚੱਕਰ ਕਟਾਉਂਦਾ ਭੁੱਖੇ ਮਾਰਦਾ ਰਿਹਾ? ਫਰਾਊਨ ਦਾ ਦਿਤਾ ਮਾਸ ਖਾ ਖਾ ਕੇ ਉਹ ਮੋਟੇ ਹੋ ਗਏ ਸਨ। ਚਰਬੀ ਪੰਘਰਾਣ ਲਈ ਉਹ ਇਧਰ ਉਧਰ ਫਿਰਦਾ ਫਿਰਾਂਦਾ ਰਿਹਾ। ਜਦੋਂ ਯਹੂਦੀ ਮੇਰੇ ਵਰਗੇ ਪਿੰਜਰ ਹੋ ਗਏ ਫੇਰ ਕੈਨਾਨ ਵਿਚ ਵੜਨ ਦਿੱਤੇ। ਮੈਂ ਵੀ ਫਲਸਤੀਨ ਜਾਣ ਜੋਗਾ ਹੋ ਗਿਆਂ ਹੁਣ।

''ਹੀਨ (Heine) ਨੇ ਜਰਮਨ ਭਾਸ਼ਾ ਦਾ ਨਾਸ ਮਾਰ ਦਿਤੈ। ਬਦਤਮੀਜ਼ ਨੇ ਅੰਗੀ ਦੀ ਗੰਢ ਖੋਲ੍ਹ ਦਿਤੀ। ਹੁਣ ਜਣਾ ਖਣਾ ਛਾਤੀਆਂ ਚ ਹੱਥ ਮਾਰਨ ਨੂੰ ਫਿਰਦੈ।

''ਯਹੂਦੀਆਂ ਨਾਲ ਮੇਰਾ ਕੀ ਰਿਸ਼ਤੈ? ਮੇਰਾ ਤਾਂ ਖੁਦ ਨਾਲ ਕਦੀ ਕੋਈ ਰਿਸ਼ਤਾ ਨਹੀਂ ਰਿਹਾ।

''ਮੇਰੇ ਤੋਂ ਮੇਰੀ ਲੇਖਣੀ ਨੇ ਸਭ ਵਾਸਨਾਵਾਂ ਖੋਹ ਲਈਆਂ, ਖਾਣਾ ਪੀਣਾ, ਫਲਸਫ਼ਾ, ਇਥੋਂ ਤੱਕ ਕਿ ਸੰਗੀਤ ਵੀ। ਏਨੀ ਮੇਰੀ ਤਾਕਤ ਵੀ ਨਹੀਂ ਸੀ ਕਿ ਮੈਂ ਸਾਰੇ ਈ ਕੰਮ ਕਰ ਸਕਦਾ। ਲਿਖਤ ਉਪਰ ਫੋਕਸ ਕਰਨਾ ਜ਼ਰੂਰੀ ਸੀ। ਮੇਰੀ ਮਰਜ਼ੀ ਨਾਲ ਕੁਝ ਨਹੀਂ ਹੋਇਆ, ਮੇਰੀ ਲਿਖਤ ਦੀ ਮਰਜ਼ੀ ਨਾਲ ਹੋਇਆ। ਲਿਖਤ ਮੇਰੀ ਜ਼ਿੰਦਗੀ ਹੈ। ਬਾਕੀ ਸਾਰੀਆਂ ਚੀਜ਼ਾਂ ਜਦੋਂ ਮਨਫੀ ਹੋ ਜਾਣ, ਉਹ ਜ਼ਿੰਦਗੀ ਵੈਸੇ ਜ਼ਿੰਦਗੀ ਕਿਵੇਂ ਰਹੀ?

ਬਰੋਦ ਉਸਨੂੰ ਗੇਟੇ ਦੀ ਹਵੇਲੀ ਦਿਖਾਉਣ ਵਈਮਾਰ ਲੈ ਗਿਆ। ਸ਼ਿੱਲਰ ਵੀ ਇਥੇ ਰਿਹਾ ਸੀ। ਗੇਟੇ ਦੇ ਵਸਤਰ, ਵਰਤੋਂ ਦੀਆਂ ਚੀਜ਼ਾ ਤੇ ਨਿਸ਼ਾਨੀਆਂ ਦੇਖਕੇ ਕਾਫਕਾ ਉਦਾਸ ਹੋ ਗਿਆ, ਬਰੋਦ ਨੂੰ ਕਿਹਾ – ਕਾਹਨੂੰ ਆਉਣਾ ਸੀ ਇੱਥੇ। ਲਿਖਤਾਂ ਵਿਚ ਉਹ ਜਿਉਂਦਾ ਜਾਗਦਾ ਮਹਿਕਦਾ ਫਿਰਦਾ ਦਿਸਦਾ ਸੀ। ਇਥੇ ਤਾਂ ਮੈਨੂੰ ਮੇਰੇ ਮਰੇ ਬਾਬੇ ਦੀਆਂ ਉਦਾਸ ਵਸਤਾਂ ਦਿੱਸੀਆਂ।

ਆਪਣੇ ਪ੍ਰਕਾਸ਼ਕ ਨੂੰ ਲਿਖਿਆ - ਜੇ ਤੈਨੂੰ ਛਾਪਣ ਯੋਗ ਲਗੇ ਤਾਂ ਕਿਤਾਬ ਛਾਪ ਦੇਈਂ। ਮੈਂ ਬਹੁਤ ਹੁਸਿਆਰੀ ਨਾਲ ਕੰਮ ਕੀਤੈ। ਗਲਤੀਆਂ ਤਾਂ ਹਨ ਅਜੇ ਵੀ, ਪਰ ਤਕੜਾ ਉਸਤਾਦ ਵੀ ਫੜ ਨਹੀਂ ਸਕਦਾ। ਆਪਣੀਆਂ ਕਮੀਆਂ ਨੂੰ ਛੁਪਾਉਣ ਦਾ ਨਾਂ ਹੀ ਕਲਾ ਹੈ। ਜਿੰਨਾ ਵੱਡਾ ਕੋਈ ਕਲਾਕਾਰ ਓਨਾ ਵੱਡਾ ਠੱਗ।

ਉਸਦੀ ਸਹੇਲੀ ਫੇਲਿਸ ਨੇ ਜਦੋਂ ਕਾਫਕਾ ਅਗੇ ਵਿਆਹ ਦੀ ਤਜਵੀਜ਼ ਰੱਖੀ ਤਾਂ ਉਸਨੇ ਇਉਂ ਇਨਕਾਰ ਕੀਤਾ, ''ਕੀ ਕਰੇਂਗੀ ਵਿਆਹ ਕਰਕੇ ਮੇਰੇ ਨਾਲ? ਸ਼ਾਮੀ ਤਿੰਨ ਵਜੇ ਦਫਤਰੋਂ ਆਉਨਾ। ਖਾਣਾ ਖਾਕੇ ਸੌਂ ਜਾਨਾ। ਫੇਰ ਘੰਟਾ ਸੈਰ ਕਰਦਾਂ। ਫੇਰ ਅੱਧੀ ਰਾਤ ਤੋਂ ਵਧੀਕ ਸਮਾਂ ਲਿਖਦਾ ਰਹਿੰਨਾ। ਕਦੀ ਕਦੀ ਲਿਖਦਿਆਂ ਹੀ ਸਵੇਰ ਹੋ ਜਾਂਦੀ ਹੈ। ਬਰਦਾਸ਼ਤ ਕਰ ਲਏਂਗੀ ਇਹ ਸਭ? ਲਿਖਣ ਵੇਲੇ ਮੈਂ ਇਕਾਂਤ ਲੋੜਦਾ ਹਾਂ, ਕਿਸੇ ਸਾਧ ਵਰਗੀ ਇਕਾਂਤ ਨਹੀਂ, ਮੁਰਦੇ ਦੀ ਇਕਾਂਤ। ਮੌਤ ਤਾਂ ਕੁੱਝ ਵੀ ਨਹੀਂ, ਲਿਖਤ, ਮੌਤ ਤੋਂ ਵਧੀਕ ਡੂੰਘੀ ਨੀਂਦ ਹੈ। ਮੁਰਦੇ ਨੂੰ ਕਬਰ ਵਿਚੋਂ ਬਾਹਰ ਧੂਹਣਾ ਕਿੰਨਾ ਔਖਾ ਕੰਮ ਹੈ, ਇਸੇ ਤਰ੍ਹਾਂ ਮੈਂ ਆਪਣੇ ਆਪ ਨੂੰ ਮੇਜ਼ ਉਪਰੋਂ ਪਰੇ ਧੂਹ ਨੀ ਸਕਦਾ। ਨਿਰਾ ਨਰਕ ਹੈ ਇਹ, ਨਿਰਾ ਪਾਗਲਪਣ। ਇਹੀ ਮੈਨੂੰ ਚੰਗਾ ਲਗਦਾ ਹੈ, ਇਹੀ ਮੇਰੀ ਹੋਣੀ ਹੈ ਫੇਲਿਸ।

ਪਹਿਲਾ ਵਿਸ਼ਵ-ਯੁੱਧ ਸ਼ੁਰੂ ਹੋ ਗਿਆ। ਮੈਕਸ ਲਿਖਦਾ ਹੈ - ਜੰਗ ਸਾਨੂੰ ਪਾਗਲਪਣ ਲਗਦਾ ਸੀ। ਸਾਡੀ ਵਿਗੜੇ ਛੋਕਰਿਆਂ ਦੀ ਪੀਹੜੀ ਸੀ ਜਿਹੜੀ 50 ਸਾਲ ਅਮਨ ਵਿਚ ਰਹੀ ਹੋਣ ਕਰਕੇ ਸੋਚਦੀ ਰਹੀ ਕਿ ਲੜਾਈ ਹੁਣ ਕਦੀ ਹੋਇਗੀ ਹੀ ਨਹੀਂ। ਮਨੁਖਤਾ ਦਾ ਸੰਤਾਪ ਦੇਖਣ ਲਈ ਅਸੀਂ ਅੰਨ੍ਹੇ ਸਾਂ। ਸਾਡੇ ਚੋਂ ਕਿਸੇ ਨੂੰ ਵੀ ਸਿਆਸਤ ਵਿਚ ਦਿਲਚਸਪੀ ਨਹੀਂ ਸੀ। ਵੈਗਨਰ ਦਾ ਸੰਗੀਤ, ਯਹੂਦੀ ਈਸਾਈ ਵਰਾਸਤ, ਇੰਪਰੈਸ਼ਨਿਸਟ ਪੇਟਿੰਗ ਉਪਰ ਚਰਚਾ ਸਾਡੇ ਲਈ ਵਧੀਕ ਜ਼ਰੂਰੀ ਸੀ। ਰਾਤੋ ਰਾਤ ਭੂਚਾਲ ਆ ਗਿਆ। ਅਸੀਂ ਪੂਰੇ ਮੂਰਖ ਸਾਬਤ ਹੋਏ। ਅਸੀਂ ਤਾਂ ਜੰਗ ਦੇ ਵਿਰੋਧੀ ਵੀ ਨਹੀਂ ਸਾਂ। ਜੰਗ ਦੇ ਵਿਰੁੱਧ ਬੰਦਾ ਆਖਰਕਾਰ ਇਹ ਤਾਂ ਜਾਣਦਾ ਹੁੰਦੈ ਨਾ ਕਿ ਜੰਗ ਹੋਇਗੀ ਤੇ ਇਸ ਦਾ ਵਿਰੋਧ ਕਰਨੈ। ਅਸੀਂ ਪੂਰਨ ਲਾਚਾਰ ਅਤੇ ਭੈਭੀਤ ਸਾਂ।

ਕਾਫ਼ਕਾ ਉਪਰ ਕੋਈ ਅਸਰ ਨਹੀਂ ਸੀ। ਜਿਵੇਂ ਕੁਝ ਨਹੀਂ ਹੋ ਰਿਹਾ ਹੁੰਦਾ। ਮੈਕਸ ਬਰੋਦ ਦੁਨੀਆਂ ਨੂੰ ਹਰ ਹੀਲੇ ਬਚਾਉਣ ਲਈ ਫ਼ਿਕਰਮੰਦ ਸੀ। ਕਾਫਕਾ ਖੁਦ ਨੂੰ ਬਚਾ ਲੈਣਾ ਕਾਫ਼ੀ ਸਮਝਦਾ ਸੀ, ਉਹ ਆਪਣੇ ਆਪ ਨੂੰ ਬਚਾ ਰਿਹਾ ਸੀ, ਯਾਨੀ ਕਿ ਲਗਾਤਾਰ ਲਿਖ ਰਿਹਾ ਸੀ।

ਮਹਿੰਗਾਈ ਵਧਣ ਲੱਗੀ। ਇਸ ਦਾ ਵੀ ਉਸ ਉਪਰ ਵਧੀਕ ਅਸਰ ਨਹੀਂ। ਤਿੰਨੇ ਭੈਣਾ ਅਤੇ ਚੌਥੀ ਮਾਂ ਰਾਸ਼ਣ ਕੱਪੜੇ ਭੇਜਦੀਆਂ ਰਹਿੰਦੀਆਂ ਸਨ। ਤਨਖਾਹ ਨਾਲ ਵਧੀਆ ਗੁਜਾਰਾ ਹੋਈ ਜਾਂਦਾ। ਦੁਕਾਨਾ ਅੱਗੇ ਲੰਮੀਆਂ ਲਾਈਨਾ ਲੱਗੀਆਂ ਹੁੰਦੀਆਂ। ਘੰਟੇ ਘੰਟੇ ਬਾਦ ਕੀਮਤਾਂ ਵਧ ਰਹੀਆਂ ਸਨ। ਕਦੀ ਕਦਾਈ ਉਹ ਲੰਮੀ ਲਾਈਨ ਵਿਚ ਪਿਛੇ ਲੱਗ ਜਾਂਦਾ। ਕੁਝ ਖਰੀਦਣ ਲਈ ਨਹੀਂ। ਕਿਉਂਕਿ ਬਾਕੀ ਲੋਕ ਦੁੱਖ ਝੱਲ ਰਹੇ ਹਨ, ਉਸ ਦੁਖ ਦਾ ਕੁਝ ਹਿਸਾ ਵੰਡਾਣ ਲਈ ਘੰਟਿਆਂ ਬੱਧੀ ਖਲੋਤਾ ਰਹਿੰਦਾ।

ਜਰਮਨ ਪਾਠਕ ਅਤੇ ਆਲੋਚਕ ਇਕ ਮੱਤ ਹਨ ਕਿ ਕਾਫਕਾ ਪੜ੍ਹਨਾ ਹੈ ਤਾਂ ਜਰਮਨ ਸਿਖੋ। ਉਸ ਦੀ ਜ਼ਬਾਨ ਦੀ ਕਾਟ, ਸੰਖੇਪਤਾ, ਸਿੱਧਾ ਹਮਲਾ, ਜੋ ਕਿਹਾ ਗਿਆ, ਅਰਥ ਉਸਦੇ ਉਲਟ, ਸ਼ਬਦਾਂ ਦੀ ਜੜਤ ਅਤੇ ਫੇਰ ਉਨ੍ਹਾਂ ਦਾ ਉਚਾਰਣ, ਇਸਦਾ ਅਨੁਵਾਦ ਹੁੰਦਾ ਹੀ ਨਹੀਂ। *ਟਰਾਇਲ* ਨਾਵਲ ਦਾ ਪਹਿਲਾ ਵਾਕ ਹੈ - ਕਿਸੇ ਨੇ ਯਕੀਨਨ ਚੁਗਲੀ ਕੀਤੀ ਹੈ ਕਿਉਂਕਿ ਕੁਝ ਵੀ ਗਲਤ ਨਾ ਕਰਨ ਦੇ ਬਾਵਜੂਦ ਸਵੇਰ ਸਾਰ ਪੁਲਸ ਉਸਨੂੰ ਗ੍ਰਿਫ਼ਤਾਰ ਕਰਕੇ ਲੈ ਗਈ।''

ਇਸ ਇਕ ਵਾਕ ਨਾਲ ਉਹ ਦੱਸ ਦਿੰਦਾ ਹੈ ਕਿ ਵਰਤਮਾਨ ਯੁੱਗ ਦਾ ਹਰ ਸਵੇਰਾ ਪਰਲੋ ਲਿਆਇਆ ਕਰੇਗਾ। ਬੇਕਸੂਰੇ ਲੋਕ ਟੰਗ ਦਿਤੇ ਜਾਣਗੇ ਜਿੰਨ੍ਹਾਂ ਨੂੰ ਅੰਤ ਤਕ ਪਤਾ ਨਹੀਂ ਲੱਗਣਾ ਹੋ ਕੀ ਰਿਹਾ ਹੈ।

ਪਰਾਗ ਵਿਚ ਪਾਗਲ ਹੋ ਚੁੱਕੇ ਜੰਗੀ ਸਿਪਾਹੀਆ ਦਾ ਕੈਂਪ ਲੱਗ ਗਿਆ। ਸਾਲ 1916 ਵਿਚ 4 ਹਜ਼ਾਰ ਸਿਪਾਹੀ ਮਨੋਰੋਗ ਦਾ ਸ਼ਿਕਾਰ ਸਨ। ਕੰਪਨੀ ਵਲੋਂ ਕਾਫਕਾ ਨੂੰ ਇਨ੍ਹਾਂ ਦੇ ਬੀਮੇ ਦੇ ਕੇਸ ਤਿਆਰ ਕਰਨ ਲਈ ਭੇਜਿਆ ਗਿਆ ਸੀ ਪਰ ਉਹ ਨਾਲ ਨਾਲ ਉਨ੍ਹਾਂ ਦਾ ਇਲਾਜ ਵੀ ਕਰਦਾ। ਉਸਨੇ ਦਾਨੀਆਂ ਅਗੇ ਲਿਖਤਾਂ ਰਾਹੀਂ ਉਹ ਅਪੀਲਾਂ ਕੀਤੀਆਂ ਕਿ ਧਨ ਦੀ ਕਮੀ ਨਾ ਰਹੀ। ਸਰਕਾਰ ਵਲੋਂ ਉਸਨੂੰ ਇਨਾਮ ਦੇਣ ਦਾ ਫੈਸਲਾ ਹੋਇਆ।

ਤਪਦਿਕ ਉਸਦੇ ਫੇਫੜਿਆਂ ਨੂੰ ਖਾਣ ਲੱਗੀ। ਬੁਖਾਰ ਰਹਿਣ ਲੱਗ ਪਿਆ। ਖੰਘ ਨਾਲ ਖੂਨ ਦੇ ਲੋਥੜੇ ਨਿਕਲਦੇ। ਉਹ ਨਿਕੀ ਭੈਣ ਓਟਲਾ ਦੇ ਪਿੰਡ ਚਲਾ ਗਿਆ ਜਿਥੇ ਬਿਜਲੀ ਵੀ ਨਹੀਂ ਸੀ। ਇੱਥੇ ਉਸਨੂੰ ਮਨਪਸੰਦ ਮਾਹੌਲ ਅਤੇ ਸਿਹਤਵਰਧਕ ਖੁਰਾਕ ਮਿਲੀ। ਇਨ੍ਹਾਂ ਦਿਨਾਂ ਨੂੰ ਉਹ ਆਪਣੀ ਜ਼ਿੰਦਗੀ ਦੇ ਸਭ ਤੋਂ ਸੁਖੀ ਦਿਨ ਮੰਨਦਾ ਹੈ। ਓਟਲਾ ਆਖਦੀ - ਬਿਮਾਰੀ ਇਥੇ ਖਿੱਚ ਲਿਆਈ ਹੈ ਨਹੀਂ ਇਹ ਕਾਹਨੂੰ ਪਰਾਗ ਛਡਦਾ ਸੀ। ਇਥੇ ਉਹ ਟਾਲਸਟਾਇ, ਹਰਜ਼ਨ ਤੇ ਕਿਰਕੇਗਾਰਦ ਨੂੰ ਪੜ੍ਹਦਾ ਰਹਿੰਦਾ।

ਲਿਖਿਆ - ਮੈਂ ਇਸ ਕਰਕੇ ਬਿਮਾਰ ਨਹੀਂ ਹੋਇਆ ਕਿ ਜੀਵਨ ਦੇ ਹਰ ਪੱਖ ਤੋਂ ਫੇਲ੍ਹ ਹੋ ਗਿਆ। ਮੈਂ ਵੱਡਾ ਕੰਮ ਛੇੜ ਲਿਆ। ਧਰਤੀ, ਹਵਾ ਅਤੇ ਕਾਨੂੰਨ ਪ੍ਰਸੰਗਹੀਣ ਹੋ ਗਏ ਹਨ, ਮੈਂ ਨਵੇਂ ਸਿਰੇ ਤੋਂ ਇਨ੍ਹਾਂ ਦੀ ਸਿਰਜਣਾ ਕਰਨੀ ਚਾਹੀ। ਮੈਂ ਸ੍ਰਿਸ਼ਟੀ ਦਾ ਆਦਿ ਹਾਂ। ਮੈਂ ਸ੍ਰਿਸ਼ਟੀ ਦਾ ਅੰਤ ਹਾਂ। ਡਾਇਰੀ ਵਿਚਲਾ ਵਾਕ- ਵਿਆਹ, ਪਿਤਾ ਪੁਰਖੀ ਹਕੂਮਤ ਤੋਂ ਆਜ਼ਾਦੀ ਹੈ। ਫਲਸਤੀਨ, ਮੌਤ ਤੋਂ ਸੁਤੰਤਰਤਾ ਹੈ। ਮੈਂ ਬਿਮਾਰ ਹੋਣ ਕਰਕੇ ਫਲਾਸਤੀਨ ਨਹੀਂ ਜਾ ਸਕਦਾ, ਇਸ ਕਰਕੇ ਨਕਸ਼ੇ ਉਪਰ ਆਪਣੀ ਉਂਗਲ ਸਰਕਾਂਦਾ ਸਰਕਾਂਦਾ ਮੈਂ ਪਰਾਗ ਤੋਂ ਫਲਸਤੀਨ ਪੁੱਜ ਜਾਂਦਾ ਹਾਂ।

''ਮੌਤ ਵਲ ਜਾਂਦੀ ਸੜਕ ਉਪਰ ਏਨੇ ਸਟੌਪ ਕਿਉਂ ਬਣਾਏ ਗਏ?

''ਮੇਰੇ ਫੇਫੜੇ ਜ਼ਖਮੀ ਹਨ। ਸਾਹ ਲੈਂਦਿਆਂ ਦਰਦ ਹੁੰਦਾ ਹੈ। ਮੈਨੂੰ ਚੰਦ ਉਪਰ ਚਲਿਆ ਜਾਣਾ ਚਾਹੀਦੈ ਜਿਥੇ ਹਵਾ ਨਹੀਂ।

ਮਿਲੇਨਾ ਨੂੰ ਲਿਖਿਆ ਪੱਤਰ - ਬਾਦ ਦੁਪਹਿਰ ਅੱਧਾ ਦਿਨ ਸ਼ਹਿਰ ਦਾ ਗੇੜਾ ਮਾਰਿਆ। ਸ਼ਹਿਰ ਯਹੂਦੀਆਂ ਵਿਰੁੱਧ ਨਫ਼ਰਤ ਨਾਲ ਨੁੱਚੜ ਰਿਹੈ। 'ਗੰਦਾ ਖੂਨ', ਇਹ ਹੈ ਯਹੂਦੀਆਂ ਵਾਸਤੇ ਲਫਜ਼। ਏਨੀ ਨਫ਼ਰਤ ਵਿਚੋਂ ਨਿਕਲ ਕੇ ਕਿਤੇ ਹੋਰ ਚਲਿਆ ਜਾਣਾ ਠੀਕ ਰਹੇ। ਕਾਕਰੋਚ ਨੂੰ ਜਿੰਨਾ ਮਰਜੀ ਭਜਾਓ, ਫੇਰ ਰਸੋਈ ਵਿਚ। ਇਉਂ ਹਾਂ ਮੈਂ ਇੱਥੇ - ਇਹ ਹੈ ਮੇਰੀ ਬਹਾਦਰੀ । ਬਾਰੀ ਵਿਚ ਦੀ ਬਾਹਰ ਦਿਖਾਈ ਦੇ ਰਹੇ ਨੇ ਘੁੜ ਚੜ੍ਹੇ ਸਿਪਾਹੀ, ਹੱਥਾ ਵਿਚ ਸੰਗੀਨਾਂ ਮੜ੍ਹੀਆਂ ਬੰਦੂਕਾਂ। ਦੂਜੇ ਪਾਸੇ ਹਥਿਆਰਬੰਦ ਦੰਗਾਕਾਰੀਆਂ ਦੇ ਕਾਫ਼ਲੇ....।

''ਜੋ ਵਾਪਰਨਾ ਹੈ ਸੋ ਵਾਪਰੇਗਾ। ਜੋ ਵਾਪਰਿਆ, ਉਹੀ ਵਾਪਰਨਾ ਸੀ।

18 ਦਸੰਬਰ 1920, ਉਸਨੂੰ ਮਾਦਲੇਰੀ ਸੈਨੇਟੋਰੀਅਮ ਵਿਚ ਦਾਖਲ ਕਰਵਾਇਆ ਗਿਆ। ਇਹ ਕੋਈ ਹਸਪਤਾਲ ਨਹੀਂ, ਪਹਾੜੀ ਉਪਰ ਸੁਹਣਾ ਸਾਫ ਆਰਾਮਘਰ ਸੀ। ਲਾਇਲਾਜ ਮਰੀਜ਼ ਆਰਾਮ ਨਾਲ ਆਖਰੀ ਸਾਹ ਲੈ ਸਕਣ, ਇਸ ਦਾ ਮਨੋਰਥ ਏਨਾ ਹੀ ਸੀ।

ਇੱਥੋਂ ਉਸਨੇ ਮੈਕਸ ਨੂੰ ਲਿਖਿਆ - ਮੈਨੂੰ ਪਤਾ ਲੱਗੈ ਤੂੰ ਮਿਲੇਨਾ ਕੁੜੀ ਨੂੰ ਮਿਲਣ ਜਾਏਂਗਾ। ਚੰਗੀ ਗੱਲ ਹੈ। ਇਹ ਖੁਸ਼ੀ ਮੈਨੂੰ ਹੁਣ ਕਦੀ ਨਾ ਮਿਲੇਗੀ। ਮੇਰੇ ਬਾਰੇ ਕੁੱਝ ਪੁਛੇ ਤਾਂ ਇਉਂ ਦੱਸੀ ਜਿਵੇਂ ਕੋਈ ਮਰ ਮੁਕੇ ਬੰਦੇ ਦੀ ਗੱਲ ਸੁਣਾਇਆ ਕਰਦੈ। ਬੀਤੇ ਦੀ ਦਾਸਤਾਂ।

ਇਥੇ 17-18 ਸਾਲ ਦਾ ਇਕ ਜੁਆਨ ਉਹਨੂੰ ਮਿਲਣ ਆਇਆ। ਉਹਨੇ ਕਾਫਕਾ ਦੀਆਂ ਕਈ ਲਿਖਤਾਂ ਪੜ੍ਹੀਆਂ ਹੋਈਆਂ ਸਨ। ਕਦੀ ਹੱਸ ਪੈਂਦਾ ਕਦੀ ਰੋ ਪੈਂਦਾ। ਕਾਫਕਾ ਵਾਸਤੇ ਕਿਤਾਬਾਂ ਦਾ ਇਕ ਬੰਡਲ ਲਿਆਇਆ। ਫੇਰ ਸੇਬਾਂ ਦੀ ਟੋਕਰੀ। ਕਾਫਕਾ ਨੇ ਲਿਖਿਆ - ਕਹਿੰਦੈ ਬੜਾ ਖੁਸ਼ ਹਾਂ। ਪਰ ਇਹਦੇ ਚਿਹਰੇ ਦੇ ਰੰਗ ਪਲ ਪਲ ਬਦਲਦੇ ਨੇ। ਡਰ ਲਗਦੈ। ਕਿਸ ਸ਼ੈਤਾਨ ਦੀ ਅੱਗ ਫੱਕ ਰਿਹੈ ਇਹ ਮੁੰਡਾ ਬਈ?

ਇਹ ਭਵਿਖ ਦਾ ਪ੍ਰਸਿਧ ਸ਼ਾਇਰ ਗੁਸਤਾਵ ਜਾਨੁਖ ਸੀ ਜਿਸਨੇ 25 ਸਾਲ ਬਾਦ ''ਕਾਫਕਾ ਨਾਲ ਗੁਫਤਗੂ'' ਕਿਤਾਬ ਲਿਖੀ। ਏਨੀਆਂ ਗੱਲਾਂ, ਕਿ ਦੋ ਜਿਲਦਾਂ ਬਣ ਗਈਆਂ। ਕਾਫ਼ਕਾ ਦੀ ਹੀ ਅੱਗ ਦੇ ਫੱਕੇ ਮਾਰੇ ਸਨ ਉਸਨੇ।

ਇਕੱਲੇ *ਕੈਸਲ* ਉਪਰ ਹਜ਼ਾਰਾਂ ਲੇਖ/ਕਿਤਾਬਾਂ ਲਿਖੀਆਂ ਗਈਆਂ। ਅਨੇਕ ਨਜ਼ਰੀਏ ਦੇਖਣ ਵਿਚ ਆਏ। ਮੈਕਸ ਅਨੁਸਾਰ ਇਹ ਰੂਹਾਨੀ ਬਖਸ਼ਿਸ਼ ਦਾ ਚਿੰਨ੍ਹ ਹੈ। ਕਿਸੇ ਨੇ ਕਿਹਾ, ਇਹ ਨੌਕਰਸ਼ਾਹੀ ਦਾ ਚਿੰਨ੍ਹ ਹੈ। ਕਿਸੇ ਨੇ ਜੂਡਾਇਜ਼ਮ, ਕਿਸੇ ਨੇ ਰਾਜ ਸੱਤਾ, ਕਿਸੇ ਨੇ ਇਕੱਲਤਾ ਦਾ ਅਨੁਭਵ ਤੇ ਕਿਸੇ ਨੇ ਯਸੂ ਮਸੀਹ ਵੱਲ ਨੂੰ ਲਿਜਾਂਦਾ ਰਾਹ ਦੱਸਿਆ। ਫਰਾਇਡਵਾਦੀਆਂ ਅਤੇ ਸ਼ੋਸ਼ਿਆਲੋਜਿਸਟਾਂ ਨੇ ਇਸ ਦੀ ਆਪਣੇ ਹਿਸਾਬ ਨਾਲ ਵਿਆਖਿਆ ਕੀਤੀ। ਸਾਰਤਰ ਨੇ ਇਸ ਨੂੰ ਅਸਤਿੱਤਵਾਦ ਦਾ ਸ਼ਾਹਕਾਰ ਦਸਦਿਆਂ ਕਿਹਾ ਕਿ ਬੇਕੀਮਤੇ ਬੇਰੰਗ ਸੰਸਾਰ ਵਿਚ ਭਟਕੇ ਮਨੁੱਖ ਦਾ ਸੰਕਟ ਹੈ *ਕੈਸੱਲ।* ਸਿਮੋਨ ਬੇਵੁਅਰ ਨੇ ਲਿਖਿਆ - ਸ਼ੁਰੂ ਵਿਚ ਪਤਾ ਹੀ ਨਹੀਂ ਲਗਦਾ ਸੀ ਉਸਦੀ ਲਿਖਤ ਦਿਲ ਵਿਚ ਕਿਉਂ ਧੂਹ ਪਾਉਂਦੀ ਹੈ। ਕਾਫ਼ਕਾ ਸਾਨੂੰ ਸਾਡੇ ਦਿਲਾਂ ਦੀਆਂ ਗੱਲਾਂ ਸੁਣਾਉਂਦਾ ਹੈ, ਰੱਬ ਗੈਰ-ਹਾਜ਼ਰ ਹੋ ਗਿਆ ਹੈ, ਆਦਮੀ ਏਨਾ ਬਲਵਾਨ ਨਹੀਂ ਕਿ ਅਪਣਾ ਚਰਾਗ ਆਪ ਬਣੇ। ਸੋ ਮੁਕਤੀਦਾਤੇ

ਜਿਹੜੀਆਂ ਕੈਦਣਾ ਕੰਟਰੋਲ ਤੋ ਬਾਹਰ ਹੋ ਜਾਂਦੀਆਂ ਯਾਨੀ ਕਿ ਮਾਨਸਿਕ ਤਵਾਜ਼ਨ ਗੁਆ ਬਹਿੰਦੀਆਂ ਜਾਂ ਫਿਰ ਲਾਇਲਾਜ ਬਿਮਾਰੀ ਵਿੱਚ ਗ੍ਰਸਤ ਹੋ ਜਾਂਦੀਆਂ ਉਨ੍ਹਾਂ ਨੂੰ ਜੇਲ੍ਹ ਦੇ ਹਸਪਤਾਲ ਵਿੱਚ ਦਾਖਲ ਕਰਵਾ ਦਿੰਦੇ ਜਿਥੇ ਇਲਾਜ ਇਕੋ ਸੀ। ਜ਼ਹਿਰ ਦਾ ਟੀਕਾ। ਇਲਾਜ ਲਈ ਗਈ ਕੈਦਣ ਵਾਪਸ ਨਹੀ ਆਉਦੀ ਸੀ। ਇੱਕ ਡਾਕਟਰਾਂ ਦੀ ਵਿਸ਼ੇਸ਼ ਟੀਮ ਜੇਲ੍ਹ ਵਿੱਚ ਆਈ ਤੇ ਕਿਹਾ ਕਿ ਵਧੀਕ ਗੰਭੀਰ ਕੈਦੀਆਂ ਨੂੰ ਵਡੇ ਹਸਪਤਾਲ ਵਿੱਚ ਲਿਜਾ ਕੇ ਇਲਾਜ ਕਰਨਾ ਹੈ। ਇਨ੍ਹਾਂ ਵਿੱਚ ਅਪਾਹਜ, ਟੀਬੀ, ਸਿਫਲਿਸ ਦੀਆਂ ਮਰੀਜ਼, ਮਾਨਸਿਕ ਰੋਗਣਾ, ਦਮੇ ਦੀਆਂ ਮੀਰਜ਼ ਔਰਤਾਂ ਸਨ। ਦੋ ਟਰੱਕ ਆਏ, ਲੱਦ ਕੇ ਲੈ ਗਏ। ਅਗਲੇ ਦਿਨ ਉਨ੍ਹਾਂ ਦੀਆਂ ਵਰਦੀਆਂ ਵਾਪਸ ਜੇਲ੍ਹ ਪੁੱਜੀਆਂ ਤਾਂ ਪਤਾ ਲੱਗਾ ਕਿ ਟਰੱਕਾਂ ਵਿੱਚ ਲੱਦ ਕੇ ਉਨ੍ਹਾਂ ਨੂੰ ਕਬਰਸਤਾਨ ਵਿੱਚ ਦਫਨਾ ਦਿੱਤਾ ਗਿਆ। ਇਸ ਪਿਛੋ ਯਹੂਦੀ ਜ਼ਨਾਨੀਆਂ ਦੀਆਂ ਸੂਚੀਆਂ ਬਣੀਆਂ। ਸਭ ਦਫਨ ਕੀਤੀਆਂ ਗਈਆਂ। ਗਰਭਵਤੀ ਔਰਤਾਂ ਗ੍ਰਿਫਤਾਰ ਹੋ ਕੇ ਅੰਦਰ ਆਉਦੀਆਂ। ਕੰਮ ਅਤੇ ਭੁਖਮਰੀ ਕਾਰਨ ਜੇ ਗਰਭਪਾਤ ਨਾ ਹੁੰਦਾ ਤੇ ਬੱਚਾ ਜੰਮ ਪੈਦਾ, ਹਸਪਤਾਲ ਦਾ ਡਾਕਟਰ ਦਸਦਾ- ਮਰਿਆ ਹੋਇਆ ਬੱਚਾ ਪੈਦਾ ਹੋਇਆ। ਵਾਸਤਵ ਵਿੱਚ ਨਵਜਾਤ ਹਰੇਕ ਬੱਚਾ ਇਸ਼ਨਾਨ ਕਰਵਾਉਣ ਵਾਲੇ ਟੱਬ ਵਿੱਚ ਡਬੋ ਕੇ ਮਾਰਿਆ ਜਾਂਦਾ।

ਪੱਤਰਕਾਰ ਹੋਣ ਕਾਰਨ ਉਹ ਕੁਝ ਨਾ ਭੁੱਲਦੀ, ਅਣਗਿਣਤ ਸਨਸਨੀਖੇਜ਼ ਘਟਨਾਵਾਂ ਸੁਣ ਕੇ ਦੁਖੀ ਹੁੰਦੀ, ਦੁਖੀ ਇਸ ਲਈ ਨਹੀ ਕਿ ਹੈਵਾਨੀਅਤ ਪਸਰ ਗਈ ਹੈ, ਦੁਖੀ ਇਸ ਕਰਕੇ ਹੁੰਦੀ ਕਿ ਉਹ ਇਸ ਵਿਰੁੱਧ ਕੁਝ ਕਰ ਨਹੀ ਸਕਦੀ। ਫਿਰ ਕਹਿ ਦਿੰਦੀ, ਹੋਰ ਕੁਝ ਨੀ ਕਰ ਸਕਦੀ, ਕਿਤਾਬ ਤਾਂ ਲਿਖਾਂਗੀ ਹੀ ਲਿਖਾਂਗੀ।

ਜਰਮਨਾ ਨੇ ਰੂਸ ਤੇ ਹੱਲਾ ਬੋਲ ਦਿੱਤਾ। ਬਹੁਤ ਸਾਰੀਆਂ ਰੂਸੀ ਔਰਤਾਂ ਇਸੇ ਤਸੀਹਾ ਕੇਂਦਰ ਵਿੱਚ ਲਿਆਂਦੀਆਂ ਗਈਆਂ। ਚੈੱਕ ਤੇ ਜਰਮਨ ਕਮਿਊਨਿਸਟ ਔਰਤਾਂ ਨੇ ਇਨ੍ਹਾਂ ਦਾ ਸਵਾਗਤ ਕੀਤਾ। ਖੁਸ਼ ਹੋਈਆਂ ਕਿ ਅਸਲੀ ਦੇਸ ਦੀਆਂ ਅਸਲੀ ਕਮਿਊਨਿਸਟ ਇਨਕਲਾਬਣਾ ਆਈਆਂ ਹਨ। ਇਨ੍ਹਾਂ ਤੋ ਬਾਕੀ ਕੈਦਣਾ ਬੜਾ ਕੁਝ ਸਿੱਖਣਗੀਆਂ। ਉਨ੍ਹਾਂ ਦੇ ਬਦਬੂ ਮਾਰਦੇ ਕੱਪੜੇ ਧੋਏ ਤੇ ਜੂਆਂ ਕੱਢੀਆਂ। ਇਨ੍ਹਾਂ ਔਰਤਾਂ ਦੀ ਜ਼ਬਾਨ ਏਨੀ ਗੰਦੀ ਕਿ ਮਰਦਾਂ ਨੂੰ ਸ਼ਰਮਾ ਜਾਏ। ਨਾ ਇਨ੍ਹਾਂ ਨੂੰ ਇਨਕਲਾਬ ਦਾ ਕੋਈ ਪਤਾ ਸੀ ਨਾ ਸਮਾਜਵਾਦ ਦਾ। ਇਹ ਸਿਆਸਤ ਤੋ ਕੋਰੀਆਂ ਅਨਪੜ੍ਹ ਔਰਤਾਂ ਸਨ। ਕੁਝ ਕੁ ਨੇ ਸਟਾਲਿਨ ਅਤੇ ਉਸਦੀ ਸਰਕਾਰ ਨੂੰ ਉਹ ਗਾਲਾਂ ਵਾਹੀਆਂ ਕਿ ਮਲਾਹਾਂ ਦੀ ਬਦਜ਼ਬਾਨ ਮਾਤ ਖਾ ਜਾਏ। ਚੈੱਕ ਕਮਿਊਨਿਸਟ ਨੇਤਾ ਬੀਬੀ ਪਲੈਕੋਵਾ ਪਹਿਲਾਂ ਤਾਂ ਕੁੱਝ ਦਿਨ ਕਹਿੰਦੀ ਰਹੀ ਕਿ ਸਾਰੀਆਂ ਰੂਸਣਾ ਏਸ ਤਰ੍ਹਾਂ ਦੀਆਂ ਨਹੀ ਹੁੰਦੀਆਂ ਪਰ ਹਫਤੇ ਕੁ ਬਾਅਦ ਉਸਦਾ ਵੀ ਮਾਨਸਿਕ ਤਵਾਜਨ ਵਿਗੜ ਗਿਆ। ਮਿਲੇਨਾ ਨੇ ਉਸਨੂੰ ਹਸਪਤਾਲ ਵਿੱਚ ਨਹੀ ਜਾਣ ਦਿੱਤਾ ਕਿਉਕਿ ਉਥੇ ਉਸਨੂੰ  ਟੀਕਾ ਲਾ ਕੇ ਮਾਰ ਦੇਣਾ ਸੀ। ਜਦੋ ਹਾਲਤ ਬਦਤਰ ਹੋ ਗਈ, ਉਸਨੂੰ ਨਸ਼ੇ ਦਾ ਟੀਕਾ ਲਾਇਆ ਗਿਆ, ਉਹ ਚੀਕਦੀ ਰਹੀ- ਮੈ ਠੀਕ ਹਾਂ... ਮੈ ਠੀਕ ਹਾਂ, ਕਿਉਕਿ ਉਸਨੂੰ ਲੱਗਿਆ ਇਹ ਜ਼ਹਿਰ ਦਾ ਟੀਕਾ ਹੈ। ਫਿਰ ਉਸਨੂੰ ਹਸਪਤਾਲ ਲੈ ਗਏ। ਇੱਕ ਔਰਤ ਨੇ ਦੱਸਿਆ- ਉਸਦੀ ਹਾਲਤ ਬਦਤਰ ਹੁੰਦੀ ਗਈ। ਉਸਨੇ ਖਾਣਾ ਖਾਣ ਤੋ ਇਨਕਾਰ ਕਰ ਦਿੱਤਾ। ਘੰਟਿਆਂ ਬੱਧੀ ਕੰਧ ਨਾਲ ਢੋਅ ਲਾਕੇ ਖਲੋਤੀ ਰਹਿੰਦੀ, ਫਿਰ ਚੀਕਣ ਲਗਦੀ- ਸਟਾਲਿਨ ਆਈ ਲਵ ਯੂ। ਦੋ ਹਫਤਿਆਂ ਬਾਦ ਜਦੋ ਉਸਦੀ  ਲਾਸ਼ ਹਸਪਤਾਲੋ ਬਾਹਰ ਆਈ ਉਹ ਹੱਡੀਆਂ ਦੀ ਮੁੱਠੀ ਸੀ। ਆਪੇ ਮਰੀ ਕਿ ਟੀਕਾ ਲਾਕੇ ਮਾਰੀ ਗਈ ਕਿਸੇ ਨੂੰ ਪਤਾ ਨਹੀ।

ਕਮਿਊਨਿਸਟ ਕੈਦਣਾ ਦਾ ਵਰਤਾਰਾ ਅਜੀਬ ਸੀ। ਉਹ ਕੈਦਣਾ ਨੂੰ ਇਹ ਨਹੀ ਸਨ ਪੁਛਦੀਆਂ ਕਿ ਭੁਖੀਆਂ ਹੋ, ਜਾਂ ਦਰਦ ਕੁਝ ਘਟਿਆ ਕਿ ਨਹੀ, ਉਹ ਪੁਛਿਆ ਕਰਦੀਆਂ- ਤੂੰ ਕਾਮਰੇਡ ਹੈ ਕਿ ਨਹੀ। ਉਨ੍ਹਾਂ ਦੇ ਖਿਆਲ ਵਿੱਚ ਬਾਕੀ ਲੋਕ, ਕੁਲੀ, ਮਜ਼ਦੂਰ, ਬਿਮਾਰ, ਮਰਦੇ ਨੇ ਤਾਂ ਮਰਨ, ਕਮਿਊਨਿਸਟ ਬਚਣੇ ਚਾਹੀਦੇ ਨੇ, ਇਹ ਵਰਤਾਰਾ ਮਿਲੇਨਾ ਨੂੰ ਦੁਖੀ ਕਰਦਾ, ਉਹ ਹੋਰ ਸਖਤ ਹੋ ਜਾਂਦੀ। ਮਿਲੇਨਾ ਅੰਦਰਲਾ ਜੱਜ ਉਨ੍ਹਾਂ ਨੂੰ ਲਾਹਨਤਾ ਪਾਉਦਾ। ਕਮਿਊਨਿਸਟ ਕੈਦਣਾ ਉਸ ਨੂੰ ਬੁਰਜੁਆ ਜ਼ਨਾਨੀ ਸ਼ਬਦਾਂ ਦੀ ਅਕਸਰ ਗਾਲ ਦਿੰਦੀਆਂ।

ਜਰਮਨੀ ਨੇ ਰੂਸ ਤੇ ਹੱਲਾ ਬੋਲਿਆ ਤਾਂ ਮਿਲੇਨਾ ਤੋ ਇਲਾਵਾ ਸਾਰੀਆਂ ਕੈਦਣਾ ਖੁਸ਼ ਹੋਈਆਂ ਕਿ ਜਿੱਤ ਯਕੀਨਨ ਰੂਸ ਦੀ ਹੋਵੇਗੀ ਤੇ ਫਿਰ ਉਨ੍ਹਾ ਦੀ ਰਿਹਾਈ ਹੋਏਗੀ। ਮਿਲੇਨਾ ਦੀ ਰਾਜਨੀਤਕ ਸਮਝ ਅਥਾਹ ਸੀ। ਉਸਨੇ ਕਿਹਾ- ਜੇ ਸਟਾਲਿਨ ਜਿੱਤ ਗਿਆ ਤਾ ਯੋਰਪ ਉਸਦੇ ਸਾਰੇ ਪੁਰਾਣੇ ਗੁਨਾਹ ਮਾਫ ਕਰ ਦਏਗਾ ਤੇ ਨਵੇ ਗੁਨਾਹ ਕਰਨ ਦੀ ਇਜਾਜ਼ਤ ਦਏਗਾ, ਰਾਸ਼ਟਰੀ ਸਮਾਜਵਾਦ ਤੇ ਕਮਿਊਨਿਜ਼ਮ ਵਖ ਵਖ ਨਹੀ ਹਨ। ਕਾਮਰੇਡ

ਔਰਤਾਂ ਇਹ ਗੱਲਾਂ ਸੁਣ ਕੇ ਬਾਕੀਆਂ ਨੂੰ ਆਖਦੀਆਂ- ਜਦੋ ਆਪਾਂ ਸਭ ਰਿਹਾਅ ਹੋਵਾਂਗੀਆਂ ਤਾਂ ਮਿਲੇਨਾ ਅਤੇ ਮਾਰਗ੍ਰੇਟ ਨੂੰ ਕੰਧ ਵਲ ਮੂੰਹ ਕਰਵਾਕੇ ਗੋਲੀਆਂ ਨਾਲ ਭੁੰਨ ਦਿਤਾ ਜਾਏਗਾ।

ਆਖਰ ਮਿਲੇਨਾ ਇਸ ਨਰਕ ਵਿੱਚ ਹਾਰ ਗਈ। ਉਸਨੂੰ ਅਧਰੰਗ ਦਾ ਦੌਰਾ ਪਿਆ। ਉਸਦਾ ਚਿਹਰਾ ਨੁੱਚੜ ਗਿਆ, ਉਸਨੂੰ ਬਿਮਾਰੀ ਦਾ ਦੁਖ ਨਹੀ ਸੀ, ਸੋਚਦੀ ਸੀ ਜ਼ਹਿਰ ਦਾ ਟੀਕਾ ਲਾਉਣਗੇ। ਸ਼ੀਸ਼ਾ ਦੇਖਕੇ ਕਹਿਣ ਲੱਗੀ- ਮੈ ਬਿਲਕੁਲ ਉਸ ਬਾਂਦਰ ਵਰਗੀ ਹੋ ਗਈ ਹਾਂ ਜਿਹੜਾ ਸਾਡੀ ਗਲੀ ਵਿੱਚ ਮੰਗਤੇ ਸਾਹਮਣੇ ਨੱਚਿਆ ਕਰਦਾ ਸੀ ਤੇ ਅਸੀ ਹੱਸ ਹੱਸ ਕੇ ਲੋਟ ਪੋਟ ਹੋ ਹੋ ਕੇ ਭੀਖ ਦਿੰਦੇ। ਜੀਵਨ ਛੋਟਾ ਮਾਰਗ੍ਰੇਟ, ਮੌਤ ਵੱਡੀ।

ਇਸੇ ਹਸਪਤਾਲ ਵਿੱਚ ਇੱਕ ਦਿਨ ਮਰਦ ਕੈਦੀਆਂ ਨੂੰ ਇਲਾਜ ਵਾਸਤੇ ਲਿਆਂਦਾ ਗਿਆ। ਇੱਕ ਮਰੀਜ਼ ਨੂੰ ਮਿਲੇਨਾ ਨੇ ਪਛਾਣ ਲਿਆ, ਇਹ ਤਾਂ ਪ੍ਰਸਿੱਧ ਚੈੱਕ ਇਤਿਹਾਸਕਾਰ ਜ਼ੇਵਿਸ ਕਲੰਦਰਾ ਸੀ। ਨਰਸ ਦੀ ਮਿੰਨਤ ਕਰਕੇ ਮਿਲੇਨਾ ਨੇ ਉਸ ਕੋਲ ਪਰਚੀ ਭੇਜੀ, ਲਿਖਿਆ ਸੀ-ਖਾਣ ਲਈ ਕੁੱਝ ਭੇਜਾਂ? ਜ਼ੇਵਿਸ ਨੇ ਜਵਾਬ ਦਿਤਾ, ਦੁਬਾਰਾ ਪਰਚੀ ਨਾ ਭੇਜੀ ਮਿਲੇਨਾ। ਤੂੰ ਤੇ ਮੈ ਵਡੀ ਮੁਸੀਬਤ ਵਿੱਚ ਫਸ ਜਾਵਾਂਗੇ। ਚੰਗੀ ਕਿਸਮਤ ਨੂੰ 1945 ਵਿੱਚ ਜ਼ੇਵਿਸ ਰਿਹਾ ਹੋਕੇ ਪਰਾਗ ਪੁੱਜ ਗਿਆ ਜਿਥੇ 1949 ਵਿੱਚ ਕਮਿਊਨਿਸਟਾਂ ਨੇ ਗ੍ਰਿਫਤਾਰ ਕਰਕੇ ਉਸਨੂੰ ਗੱਦਾਰ ਐਲਾਨ ਕੇ ਮੌਤ ਦੀ ਸਜ਼ਾ ਦਿੱਤੀ।

ਜੇਲ੍ਹ ਕਮਾਂਡੈਟ ਨੇ ਮਿਲੇਨਾ ਅਤੇ ਮਾਰਗ੍ਰੇਟ ਗੱਲਾਂ ਕਰਦੀਆਂ ਦੇਖ ਲਈਆਂ। ਉਸਨੇ ਗਰਜਦਿਆਂ ਮਾਰਗ੍ਰੇਟ ਨੂੰ ਕਿਹਾ- ਮੇਰੇ ਪਿਛੇ ਆ। ਉਹ ਤੁਰ ਪਈ। ਉਸਦੇ ਗਰਮ ਕੱਪੜੇ ਉਤਰਵਾ ਕੇ ਠੰਢੇ ਸੂਤੀ ਕੱਪੜੇ ਪੁਆਏ ਗਏ ਤੇ ਤਹਿਖਾਨੇ ਵਿੱਚ ਬੰਦ ਕਰ ਦਿਤੀ। ਇਹ ਇਮਾਰਤ ਪਹਿਲੋਂ ਬੈਂਕ ਹੁੰਦੀ ਸੀ ਤੇ ਇਹ ਜ਼ਮੀਨਦੋਜ਼ ਲੋਹੇ ਦਾ ਬਕਸਾ ਸਟਰਾਂਗ ਰੂਮ ਸੀ। ਉਹ ਨਾ ਰੋਈ ਕੁਰਲਾਈ, ਨਾ ਤਰਸ ਕਰਨ ਲਈ ਮਿੰਨਤਾਂ ਕੀਤੀਆਂ, ਕਿਹਾ ਕਰਦੀ- ਸਾਇਬੇਰੀਆ ਦਾ ਪੰਜ ਸਾਲਾ ਨਰਕ ਭੁਗਤ ਚੁਕੀ, ਫਿਰ ਇਸ ਸਭ ਕੁਝ ਦਾ ਕੀ ਮਾਇਨਾ? ਭੁਖੀ ਰੱਖਿਆ ਗਿਆ ਕਈ ਦਿਨਾਂ ਤੱਕ, ਤਾਂ ਸੁਫਨੇ ਆਉਦੇ ਜਿਵੇ ਆਲੇ ਦੁਆਲੇ ਡਬਲ ਰੋਟੀਆਂ ਦੇ ਪਹਾੜ ਹੋਣ। ਠੰਢ ਹੋਣ ਕਰਕੇ ਸੁਫਨਿਆਂ ਵਿੱਚ ਰੇਸ਼ਮੀ ਰਜਾਈਆਂ ਦਿਸਦੀਆਂ। ਕੁਝ ਦਿਨਾਂ ਬਾਦ ਇਹ ਸਭ ਬੰਦ। ਨਾ ਭੁਖ ਰਹੀ ਨਾਂ ਠੰਢ ਲੱਗੀ, ਆਲਾ ਦੁਆਲਾ ਸ਼ਾਂਤ ਹੋ ਗਿਆ, ਇਸ ਨੂੰ ਮੌਤ ਦੀ ਸ਼ਾਂਤੀ ਕਹੋਗੇ ਕਿ ਜੀਵਨ ਦੀ ਆਸ, ਪਤਾ ਨਹੀ, ਪਰ ਅਜੇ ਮਿਲੇਨਾ ਵਾਸਤੇ ਜਿਉਣਾ ਚਾਹੁੰਦੀ ਸੀ। ਉਸਨੂੰ ਮਾਰਗ੍ਰੇਟ ਦੀ ਲੋੜ ਸੀ। ਇੱਕ ਦਿਨ ਬੰਕਰ ਦਾ ਦਰਵਾਜਾ ਖੁੱਲ੍ਹਿਆ, ਇੱਕ ਕੈਦੀ ਔਰਤ ਨੇ ਨਿਕਾ ਜਿਹਾ ਪੈਕਟ ਦਿਤਾ। ਕਿਹਾ- ਮਿਲੇਨਾ ਨੇ ਭੇਜਿਆ ਹੈ, ਲੁਕਾ ਲੈ। ਮੈ ਚੱਲੀ। ਇੱਕ ਮੁੱਠੀ ਚੀਨੀ, ਥੋੜੀ ਕੁ ਬਰੈੱਡ ਤੇ ਦੋ ਬੰਦ। ਮਿਲੇਨਾ ਦੇ ਪਾਪਾ ਨੇ ਜੋ ਭੇਜਿਆ, ਉਸ ਵਿੱਚੋਂ ਹਿੱਸਾ। ਇੱਕ ਦਿਨ ਇਹੀ ਕੈਦਣ ਫੇਰ ਕੁਝ ਦੇਣ ਆਈ, ਮਾਰਗ੍ਰੇਟ ਨੇ ਪੋਟਲੀ ਹੱਥ ਵਿੱਚ ਫੜ ਲਈ, ਉਹ ਔਰਤ ਗਿੜਗਿੜਾਈ, ਕਹਿਣ ਲੱਗੀ__ ਗ੍ਰੇਟ, ਮੈ ਮਿਲੇਨਾ ਨੂੰ ਤੇਰੇ ਵਲੋ ਕਹਿ ਦਿਆਂ ਕਿ ਤੈਨੂੰ ਕਿਸੇ ਚੀਜ਼ ਦੀ ਲੋੜ ਨੀ? ਇਹ ਖਤਰਨਾਕ ਕੰਮ ਹੈ ਗ੍ਰੇਟ, ਕਹਿਦਾਂ? ਉਸਨੇ ਹਾਂ ਵਿੱਚ ਸਿਰ ਹਿਲਾਇਆ। ਇਸ ਨੇਰ੍ਹੇ ਨਰਕ ਵਿੱਚ ਉਹ ਚਾਰ ਮਹੀਨੇ ਬੰਦ ਰਹੀ।

ਮਿਲੇਨਾ ਨੂੰ ਪਤਾ ਨਹੀ ਸੀ ਕਿ ਮਾਰਗ੍ਰੇਟ ਜਿਉਦੀ ਹੈ ਕਿ ਨਹੀ। ਉਹ ਕਮਾਂਡਰ ਰੈਮਡੋਰ ਕੋਲ ਗਈ। ਕਮਾਂਡਰ ਪੂਰਾ ਜਲਾਦ ਸੀ। ਮਿਲੇਨਾ ਨੇ ਕਿਹਾ- ਜੇ ਤੂੰ ਮੈਨੂੰ ਗ੍ਰੇਟ ਨੂੰ ਮਿਲਵਾ ਦਏਂ ਤਾਂ ਤੈਨੂੰ ਅਜਿਹਾ ਭੇਦ ਦੱਸਾਂਗੀ ਕਿ ਤੇਰੀ ਨੌਕਰੀ ਬਚ ਸਕੇ। ਰੈਮ ਉਛਲਿਆ, ਇਕ ਬਿਮਾਰ ਕੈਦਣ ਦੀ ਇਹ ਹਿੰਮਤ? ਜਦੋ ਉਲਟਾ ਸਿੱਧਾ ਬਕਵਾਸ ਕਰਨ ਲੱਗਾ ਤਾਂ ਮਿਲੇਨਾ ਨੇ ਕਿਹਾ- ਠੀਕ ਹੈ, ਤੇਰੀ ਮਰਜ਼ੀ। ਵਾਪਸ ਤੁਰਨ ਲੱਗੀ ਤਾਂ ਰੈਮ ਨੇ ਕਿਹਾ- ਅੱਛਾ, ਤਾਂ ਦੱਸ। ਮਿਲੇਨਾ ਨੇ ਕਿਹਾ- ਪਹਿਲਾਂ ਗ੍ਰੇਟ ਨੂੰ ਮਿਲਾ। ਰੈਮ ਨੇ ਕਿਹਾ- ਬਾਦ ਵਿਚ ਮਿਲਾਵਾਂਗਾ। ਮਿਲੇਨਾ ਨੇ ਕਿਹਾ- ਮੰਨ ਲਵਾਂ ਕਿ ਇਹ ਜਰਮਨ ਨਾਗਰਿਕ ਦਾ ਵਾਅਦਾ ਹੈ? ਰੈਮ ਨੇ ਹਾਂ ਵਿਚ ਸਿਰ ਹਿਲਾਇਆ। ਇਹੋ ਜਿਹੀ ਗੱਲ ਤੇ ਜਰਮਨ ਜਲਦੀ ਫੂਕ ਛਕ ਜਾਂਦੇ ਹਨ- ਪ੍ਰਾਮਿਸ ਆਫ ਏ ਜਰਮਨ। ਮਿਲੇਨਾ ਨੇ ਦੱਸਿਆ ਕਿ ਬਿਮਾਰ ਕੈਦਣਾਂ ਨੂੰ ਜ਼ਹਿਰ ਦੇ ਟੀਕੇ ਨਾਲ ਮਾਰਿਆ ਜਾ ਰਿਹਾ ਹੈ। ਜੋ ਕੈਦੀ ਕੈਦਣਾਂ ਬਿਮਾਰ ਨਹੀ ਪਰ ਸੋਨੇ ਦਾ ਕੋਈ ਦੰਦ ਹੈ, ਡਾ. ਰੇਜ਼ਨਥਾਲ ਤੇ ਨਰਸ ਗੇਰਡਾ ਜੋ ਡਾਕਟਰ ਦੀ ਰਖੇਲ ਹੈ ਮਾਰ ਦਿੰਦੇ ਹਨ। ਨਵਜਾਤ ਬੱਚੇ ਪਾਣੀ ਵਿਚ ਡੋਬ ਕੇ ਮਾਰੇ ਜਾਂਦੇ ਹਨ। ਇਕ ਕੈਦਣ ਨੇ ਖੁਦ ਬੱਚਾ ਜੰਮ ਦਿੱਤਾ, ਬੱਚੇ ਦੀਆਂ ਚੀਕਾਂ ਸਭ ਨੇ ਸੁਣੀਆਂ ਪਰ ਨਰਸ ਨੇ ਐਲਾਨ ਕੀਤਾ ਕਿ ਮਰਿਆ ਹੋਇਆ ਬੱਚਾ ਪੈਦਾ ਹੋਇਐ।

ਰੈਮ ਨੂੰ ਕਿਹੜਾ ਇਨ੍ਹਾਂ ਗੱਲਾਂ ਦਾ ਪਤਾ ਨਹੀ ਸੀ। ਪਰ ਉਹ ਡਰ ਗਿਆ ਕਿ ਗੱਲ ਹੁਣ ਨਸ਼ਰ ਹੋ ਗਈ ਹੈ, ਮੈ ਆਪਣੇ ਸਿਰ ਖਤਰਾ ਕਿਉ ਲਵਾਂ? ਖ਼ੈਰ ਉਸਨੇ ਮਿਲੇਨਾ ਅਤੇ ਗ੍ਰੇਟ ਦੀ ਮੁਲਾਕਾਤ ਕਰਵਾ ਦਿੱਤੀ ਤੇ ਡਾਕਟਰ ਅਤੇ ਨਰਸ ਨੂੰ ਗ੍ਰਿਫ਼ਤਾਰ ਕਰ ਲਿਆ। ਜੇ ਕਿਤੇ ਰੈਮ ਡਾਕਟਰ ਦੀ ਤਰਫਦਾਰੀ ਕਰਨ ਦਾ ਫੈਸਲਾ ਕਰ ਲੈਦਾ ਤਾਂ ਮਿਲੇਨਾ ਦੇ ਸਿਰ ਵਿਚ ਗੋਲੀ ਵੱਜਣੀ ਸੀ, ਇਸ ਗੱਲ ਦਾ ਮਿਲੇਨਾ ਨੂੰ ਪਤਾ ਸੀ, ਪਰ ਫਿਰ ਕੀ? ਇਸ ਨਾਲ ਵੀ ਕੀ ਫਰਕ ਪੈਦਾ? ਮਿਲੇਨਾ ਸਭ ਕਾਸੇ ਲਈ ਤਿਆਰ ਸੀ। ਪਰ ਗ੍ਰੇਟ ਨੂੰ ਮਿਲਣਾ ਜ਼ਰੂਰੀ ਸੀ। ਉਸਦੀ ਜ਼ਿੰਦਗੀ ਕੀਮਤੀ ਸੀ ਕਿਉਂਕਿ ਮਿਲੇਨਾ ਨੇ ਉਸ ਤੋ ਕਿਤਾਬ ਲਿਖਵਾਣੀ ਸੀ। ਮਿਲੇਨਾ ਖੁਦ ਲਿਖਣ ਤੋ ਅਪਾਹਜ ਹੋ ਗਈ ਸੀ।

ਇੱਕ ਦਿਨ ਰੈਮਡੋਰ ਮਿਲੇਨਾ ਕੋਲ ਆ ਕੇ ਬੋਲਿਆ- ਜੇ ਤੂੰ ਕੈਦਣਾਂ ਦੀ ਜਸੂਸੀ ਕਰਨ ਲਗ ਜਾਵੇਂ, ਤੈਨੂੰ ਰਿਆਇਤਾਂ ਦਿਆਂ। ਮਿਲੇਨਾ ਹੱਸ ਪਈ- ਗਲਤ ਸਿਰਨਾਵੇ ਤੇ ਪੁੱਜ ਗਿਐਂ ਰੈਮ। ਮੈ ਦੁਖ ਵਿਚ ਤਾਂ ਹਾਂ, ਨਾ ਬੁਜ਼ਦਿਲ ਹਾਂ, ਨਾਂ ਮੂਰਖ। ਰੈਮ ਗੁੱਸਾ ਤਾਂ ਪੀ ਗਿਆ ਪਰ ਆਖਰ ਹੋਰ ਕੀ ਕਹਿੰਦਾ, ਬੋਲਿਆ- ਕੋਈ ਇਸ ਗੱਲ ਤੋ ਮੁਨਕਿਰ ਨਹੀ ਹੋ ਸਕਦਾ ਮਿਲੇਨਾ ਕਿ ਤੂੰ ਸ਼ਾਨਦਾਰ ਇਨਸਾਨ ਹੈ। ਮਿਲੇਨਾ ਨੇ ਕਿਹਾ- ਜੇ ਤੂੰ ਮੁਨਕਿਰ ਹੋ ਜਾਵੇਂ ਤਾਂ ਵੀ ਕੀ ਫਰਕ? ਮੈ ਹਾਂ ਈ ਜਦੋ ਸ਼ਾਨਦਾਰ।

ਕਾਫਕਾ ਨੇ ਮਿਲੇਨਾ ਨੂੰ ਖ਼ਤ ਵਿਚ ਦੇਰ ਪਹਿਲਾਂ ਲਿਖਿਆ ਸੀ- ਮੌਤ ਤਾਂ ਹੋਵੇ ਪਰ ਮੌਤ ਦੀ ਤਕਲੀਫ ਨਾ ਹੋਵੇ, ਇਹ ਇੱਛਾ ਗਲਤ ਹੈ। ਇਸ ਇੱਛਾ ਨੂੰ ਨਜ਼ਰਅੰਦਾਜ਼ ਕਰਕੇ ਵੀ ਮੌਤ ਦਾ ਜ਼ਿਕਰ ਹੋ ਸਕਦੈ।

ਇਕ ਦਿਨ ਮਿਲੇਨਾ ਨੇ ਮਾਰਗ੍ਰੇਟ ਨੂੰ ਕਿਹਾ- ਮੈਨੂੰ ਆਪਣੀ ਧੀ ਹੌਜ਼ਾ ਦੀ ਕੋਈ ਖਬਰ ਨੀ ਮਿਲੀ। ਕਿਸ ਰੰਗ ਦੇ ਕੱਪੜੇ ਪਹਿਨਦੀ ਹੋਵੇਗੀ? ਕੀ ਲੰਮੀਆਂ ਜੁਰਾਬਾਂ ਪਾਉਦੀ ਹੈ ਉਹ? ਖਾਸ ਖਾਸ ਦਿਨੀ ਕੀ ਕਰਿਆ ਕਰਦੀ ਹੈ? ਕੀ ਪਤਾ ਸਕੂਲ ਜਾਣੋ ਹਟ ਕੇ ਪਿਆਨੋ ਵਜਾਉਂਦੀ ਰਹਿੰਦੀ ਹੋਏ ਸਾਰਾ ਦਿਨ ? ਨਾਨਾ ਆਪਣੀ ਦੋਹਤੀ ਉਪਰ ਉਵੇ ਸਖਤੀ ਕਰਦਾ ਹੋਇਗਾ ਜਿਵੇ ਮੇਰੇ ਉੱਪਰ?

ਇਕ ਦਿਨ ਮਿਲੇਨਾ ਨੇ ਪਿਤਾ ਦਾ ਖ਼ਤ ਗ੍ਰੇਟ ਨੂੰ ਪੜ੍ਹਨ ਲਈ ਦਿੱਤਾ। ਇਸ ਖਤ ਵਿਚ ਫਿਕਰ, ਧੀ ਪ੍ਰਤੀ ਪਿਆਰ ਅਤੇ ਸੱਚੇ ਦੁਖ ਤੋ ਇਲਾਵਾ ਕੁਝ ਨਹੀ ਸੀ। ਮਿਲੇਨਾ ਨੇ ਕਿਹਾ- ਖੂਨ ਦੇ ਰਿਸ਼ਤੇ ਬਾਬਤ ਪਿਆਰ ਪ੍ਰਗਟਾਉਣ ਦਾ ਮੇਰੇ ਪਾਪਾ ਦਾ ਆਪਣਾ ਹੀ ਅੰਦਾਜ਼ ਹੈ। ਇਸ ਨਾਲ ਕੀ ਫਰਕ ਪੈਂਦੈ? ਸਾਫ ਗੱਲ ਕੇਵਲ ਇਹ ਹੈ ਕਿ ਉਹ ਨਿਰਦਈ ਹੈ ਹੋਰ ਕੁਝ ਨਹੀ। ਮਿਲੇਨਾ ਨੂੰ ਇਸ ਗੱਲ ਦਾ ਪਤਾ ਨਹੀ ਸੀ ਕਿ ਗੈਸਟਾਪੋ ਨੇ ਉਸਦੀ ਮਾਸੂਮ ਧੀ ਉਪਰ ਜੁਲਮ ਢਾਏ ਪਰ ਉਹ ਟੁੱਟੀ ਨਹੀ, ਕੋਈ ਭੇਦ ਨਹੀ ਦਿੱਤਾ, ਗੂੰਗੀ ਅਤੇ ਬੋਲੀ ਹੋ ਗਈ ਸੀ ਸਿਪਾਹੀਆਂ ਸਾਹਮਣੇ। ਉਸ ਦਾ ਨਾਨਾ ਫਖ਼ਰ ਨਾਲ ਦੋਸਤਾਂ ਵਿਚ ਇਸ ਗੱਲ ਦਾ ਜ਼ਿਕਰ ਕਰਿਆ ਕਰਦਾ ਸੀ।

ਸਾਰੀਆਂ ਸਖੀਆਂ ਨੇ ਫੈਸਲਾ ਕੀਤਾ ਕਿ 10 ਅਗਸਤ 1943 ਨੂੰ ਮਿਲੇਨਾ ਦਾ ਜਨਮ ਦਿਨ ਮਨਾਇਆ ਜਾਵੇ। ਡਰਦਿਆਂ, ਕਿਤੇ ਮਿਲੇਨਾ ਦਾ ਆਖਰੀ ਜਨਮ ਦਿਨ ਹੋਵੇ, ਸਾਰੀਆਂ ਉਸ ਵਾਸਤੇ ਤੁਹਫੇ ਤਿਆਰ ਕਰਦੀਆਂ ਰਹੀਆਂ। ਇਕ ਨੇ ਕਢਾਈ ਮਸ਼ੀਨ ਉਪਰ ਨਿੱਕੇ ਰੁਮਾਲ ਤੇ ਮਿਲੇਨਾ ਦਾ ਕੈਦੀ ਨੰਬਰ ਉਕਰਿਆ, ਇਕ ਨੇ ਕੱਪੜੇ ਉਪਰ ਲਾਲ ਰੰਗ ਦੀ ਟਾਕੀ ਕੱਟ ਕੇ ਨਿਕਾ ਜਿਹਾ ਦਿਲ ਬਣਾਇਆ, ਉਪਰ ਲਿਖਿਆ- ਮਿਲੇਨਾ। ਗੱਲ ਕੀ ਮੇਜ਼ ਸੁਗਾਤਾਂ ਨਾਲ ਭਰ ਗਿਆ। ਇਸ ਪਾਰਟੀ ਵਿਚ ਨਰਤਕੀਆਂ, ਪੱਤਰਕਾਰ, ਚਿਤਰਕਾਰ, ਸਹਿਤਕਾਰ, ਸਿਆਸਤਦਾਨ ਹਰ ਕਿਸਮ ਦੀਆਂ ਕੈਦਣਾਂ ਸਨ। ਦੰਦਾਂ ਦੇ ਬੁਰਸ਼ ਨਾਲ ਹੀ ਅਨੇਕ ਚਿਤਰ ਤਿਆਰ ਕਰ ਲਏ ਗਏ। ਮਿਲੇਨਾ ਇਹ ਸਾਰਾ ਕੁਝ ਦੇਖ ਕੇ ਰੋ ਪਈ- ਏਨਾ ਵੱਡਾ ਸਰਪ੍ਰਾਈਜ਼? ਫਿਰ ਮਾਫੀ ਮੰਗੀ ਕਿ ਮੈ ਕਿੰਨੇ ਕਿੰਨੇ ਦਿਨ ਤੁਹਾਨੂੰ ਮਿਲ ਨੀ ਸਕਦੀ। ਪਰ ਹੁਣ ਮੈ ਠੀਕ ਹੋ ਜਾਵਾਂਗੀ।

ਉਹ ਕਿਹਾ ਕਰਦੀ- ਤੁਹਾਡੇ ਕੋਲ ਦੋ ਤਿੰਨ ਜਣੇ ਹੋਣ ਜੇ, ਮੇਰਾ ਮਤਲਬ ਹੈ, ਬਸ ਇਕ ਸਹੀ ਦੋਸਤ ਹੋਵੇ ਜਿਸ ਦੇ ਸਾਹਮਣੇ ਕਮਜ਼ੋਰ ਹੋਣ ਵਿਚ ਸ਼ਰਮ ਨਾ ਆਵੇ, ਜਿਹੜਾ ਦਿਆਲੂ ਹੋਵੇ ਕਿ ਉਸ ਅੱਗੇ ਪਸ਼ਚਾਤਾਪ ਕਰ ਸਕੋ, ਫਿਰ ਤੁਹਾਡੇ ਵਰਗਾ ਕੌਣ ਹੈ ਹੋਰ? ਤੁਸੀਂ ਉਸੇ ਤੋ ਕਿਸੇ ਰਿਆਇਤ ਦੀ ਉਮੀਦ ਕਰ ਸਕਦੇ ਹੋ ਜਿਹੜਾ ਤੁਹਾਨੂੰ ਪਿਆਰ ਕਰਦਾ ਹੋਵੇ। ਬਾਕੀਆਂ ਤੋ ਕੌਣ ਰਿਆਇਤ ਮੰਗਦਾ ਹੈ? ਆਪਣੇ ਆਪ ਨਾਲ ਤਾਂ ਕੋਈ ਰਿਆਇਤ ਕਰਦਾ ਵੀ ਨਹੀ।

ਸਾਲ 1944 ਦੀਆਂ ਸਰਦੀਆਂ ਕਹਿਰਵਾਨ ਸਨ। ਹਿਟਲਰ ਥਾਂ ਥਾਂ ਹਾਰ ਰਿਹਾ ਸੀ ਪਰ ਇਧਰ ਕੈਦੀ ਕਿਹੜਾ ਬਚਣ ਲਗੇ ਸਨ। ਇਕ ਇਕ ਦਿਨ ਵਿਚ ਪੰਜਾਹ ਪੰਜਾਹ ਮੌਤਾਂ ਹੁੰਦੀਆਂ। ਕੈਦੀ ਆਪਣੇ ਮੁਰਦੇ ਆਪ ਢੋਂਦੇ। ਬਹੁਤੇ ਤਾਬੂਤ ਕੀ ਕਰਨੇ? ਇਕ ਇਕ ਕੱਫਨ ਵਿਚ ਦੋ ਦੋ ਪਿੰਜਰ ਵੜ ਜਾਂਦੇ। ਕਈ ਵਾਰ ਇਨ੍ਹਾਂ ਦੀ ਵੀ ਲੋੜ ਨਾਂ ਪੈਂਦੀ। ਟੋਆ ਪੁਟਿਆ, ਮੁਰਦੇ ਸੁੱਟੇ ਤੇ ਮਾੜੀ ਮੋਟੀ ਮਿਟੀ ਪਾ ਦਿੱਤੀ। ਕਬਰਾਂ ਦੀ ਖੁਦਾਈ ਕੈਦੀ ਕਰਦੇ। ਠੇਕੇਦਾਰ ਵੇਡਲੈਡ ਆਪਣੀ ਘੋੜਾ ਗੱਡੀ ਉਪਰ ਲਾਸ਼ਾਂ ਢੋਇਆ ਕਰਦਾ ਸੀ ਪਰ ਕੰਮ ਵਧ ਜਾਣ ਕਰਕੇ ਉਸਨੇ ਟਰੱਕ ਲੈ ਲਿਆ।

ਮਿਲੇਨਾ ਇਸ ਕਰਕੇ ਘਸਰਦੀ ਘਸਰਦੀ ਕੰਮ ਤੇ ਜਾਂਦੀ ਕਿ ਕਿਤੇ ਉਸਨੂੰ ਪੂਰਨ ਅਪਾਹਜ ਸਮਝ ਕੇ ਟੀਕਾ ਨਾ ਲਾ ਦੇਣ। ਉਂਜ ਉਸ ਅੰਦਰਲੀ ਜੀਵਨ ਰੌ ਖਤਮ ਹੋ ਗਈ ਸੀ। ਕਦੀ ਹਉਕਾ ਲੈ ਕੇ ਕਹਿੰਦੀ- ਮੈ ਜਿਉਂਦੀ ਪਰਾਗ ਨਹੀ ਜਾ ਸਕਦੀ ਹੁਣ। ਜੇ ਕਿੱਤੇ ਵੇਡਲੈਂਡ ਆਖਾ ਮੰਨ ਲਵੇ, ਮੇਰੀ ਲਾਸ਼ ਪਰਾਗ ਪੁਚਾ ਦੇਵੇ? ਉਹਦੀ ਜਾਕਟ ਕਿੰਨੀ ਸੁਹਣੀ ਐ, ਕਿੰਨਾ ਭਲਾ ਮਨੁੱਖ ਹੈ ਉਹ।

ਪਹਿਲੇ ਡਾਕਟਰ ਦੀ ਬਦਲੀ ਪਿਛੋਂ ਅੰਗਰੇਜ਼ ਡਾਕਟਰ ਟ੍ਰਾਇਟ ਆਇਆ। ਉਹ ਭਲਾ ਜੁਆਨ ਸੀ। ਉਸਨੇ ਮਿਲੇਨਾ ਨੂੰ ਦੱਸਿਆ ਕਿ ਉਹ ਮਿਲੇਨਾ ਦੇ ਪਾਪਾ ਦਾ ਵਿਦਿਆਰਥੀ ਰਿਹਾ ਹੈ। ਮਿਲੇਨਾ ਨੂੰ ਇਤਬਾਰ ਆ ਗਿਆ। ਡਾਕਟਰ ਨੇ, ਉਸਦਾ ਮੁਕੰਮਲ ਮੁਆਇਨਾ ਕੀਤਾ। ਇਕ ਗੁਰਦਾ ਪੂਰੀ ਤਰ੍ਹਾਂ ਅਲਸਰ ਨੇ ਨਕਾਰਾ ਕਰ ਦਿੱਤਾ ਸੀ। ਇਹ ਕੱਢਣਾ ਜ਼ਰੂਰੀ ਸੀ। ਤਿਆਰੀਆਂ ਹੋ ਗਈਆਂ। ਖੂਨ ਕਿਥੇ ਸੀ? ਚੜ੍ਹਾਇਆ ਗਿਆ। ਇਹ ਜਨਵਰੀ 1944 ਦੀ ਗੱਲ ਹੈ। ਉਸਨੇ ਖੂਨ ਚੜ੍ਹਨ ਤੋ ਬਾਦ ਖੁਸ਼ੀ ਖੁਸ਼ੀ ਆਪਣੇ ਲਾਲ ਲਾਲ ਹੱਥ ਕੈਦਣਾਂ ਨੂੰ ਦਿਖਾਏ। ਆਪ੍ਰੇਸ਼ਨ ਸ਼ੁਰੂ ਹੋਇਆ ਤਾਂ ਬਦਕਿਸਮਤੀ ਨਾਲ ਬੇਹੋਸ਼ੀ ਦੌਰਾਨ ਵਿਚਕਾਰੋਂ ਜਾਗ ਪਈ ਤੇ ਡਾਕਟਰ ਨੂੰ ਕੱਟ ਕੇ ਕੱਢੀ ਕਿਡਨੀ ਦਿਖਾਉਣ ਲਈ ਕਿਹਾ। ਡਾਕਟਰ ਨੇ ਦਿਖਾ ਦਿੱਤੀ, ਫਿਰ ਬੇਹੋਸ਼ ਕਰ ਦਿੱਤੀ। ਚਿਹਰਾ ਪੀਲਾ ਸੀ। ਪੂਰੀ ਹੋਸ਼ ਵਿਚ ਆਉਣ ਤੋ ਪਹਿਲਾਂ ਉਸਦੇ ਬੁੱਲ੍ਹ ਫਰਕੇ, ਚੈੱਕ ਭਾਸ਼ਾ ਵਿਚ ਇਹ ਸ਼ਬਦ ਕਹੇ- ਸ਼ੁਕਰ ਹੈ ਤੇਰਾ ਪਰਮੇਸ਼ਰ ਪਿਤਾ, ਮਿਹਰਬਾਨ ਪਿਤਾ।

ਉਹ ਰਾਜੀ ਹੋਣ ਲੱਗੀ। ਉਸਦੇ ਵਾਰਡ ਵਿਚ ਛੇ ਔਰਤਾਂ ਮੌਤ ਅਤੇ ਜਿੰਦਗੀ ਵਿਚਕਾਰ ਘਿਰੀਆਂ ਘੁਲ ਰਹੀਆਂ ਸਨ। ਮਿਲੇਨਾ ਦੀ ਜਿੰਦਗੀ ਮੁੜੀ ਦੇਖਕੇ ਉਹਨਾਂ ਦੀਆਂ ਅੱਖਾਂ ਵਿਚ ਚਮਕ ਆ ਗਈ, ਜੀਵਨ ਫਿਰ ਧੜਕਣ ਲੱਗਾ। ਮਿਲੇਨਾ ਦੇ ਪਿਤਾ ਨੇ ਪਾਰਸਲ ਭੇਜਿਆ, ਸਭ ਕੁਝ ਮਰੀਜਾਂ ਵਿਚ ਵੰਡ ਦਿੱਤਾ ਗਿਆ। ਮਨਹੂਸ ਕਮਰਾ ਤਿਉਹਾਰ ਵਿਚ ਬਦਲ ਗਿਆ। ਇਕ ਮਾਸੂਮ ਕੁੜੀ ਨੂੰ ਜੇਲ੍ਹ ਦਾ ਖਾਣਾ ਕਦੀ ਨਹੀ ਪਚਿਆ, ਮਰਨ ਕਿਨਾਰੇ ਪੁੱਜੀ ਹੋਈ ਸੀ- ਮਿਲੇਨਾ ਦੇ ਪਿਤਾ ਵਲੋ ਆਈਆਂ ਖਾਣ ਚੀਜਾਂ ਵੱਲ ਉਹ ਦੇਖਣੋਂ ਹਟੀ ਹੀ ਨਾ। ਉਸਨੂੰ ਉਸਦਾ ਹਿੱਸਾ ਦਿੱਤਾ ਗਿਆ ਤਾਂ ਉਸਨੇ ਰੱਬ ਦੇ ਸ਼ੁਕਰਾਨੇ ਦਾ ਗੀਤ ਗਾਇਆ। ਸਾਰੀਆ ਕੈਦਣਾਂ ਉਸ ਨਾਲ ਮਿਲ ਕੇ ਗਾਉਣ ਲੱਗੀਆਂ।

ਮਿਲੇਨਾ ਮੰਜੀ ਤੋ ਉਠ ਕੇ ਦਰਵਾਜ਼ੇ ਸਾਹਮਣੇ ਬੈਠ ਕੇ ਸੀਖਾਂ ਵਿਚੋ ਦੀ ਬਾਹਰਲੀ ਆਜ਼ਾਦ ਦੁਨੀਆਂ ਦੇਖਣ ਲਈ ਉਠਣ ਵਾਸਤੇ ਤਾਣ ਲਾਉਣ ਲੱਗੀ, ਵਿਅਰਥ। ਫਿਰ ਉਹ ਰੋਸ਼ਨਦਾਨ ਵਿਚੋ ਦੀ ਆਕਾਸ਼ ਵਿਚ ਉਡਦੇ ਬੱਦਲ ਦੇਖਣ ਲੱਗੀ ਜੋ ਮਰਜੀ ਨਾਲ ਇੱਧਰ ਉਧਰ ਜਾ ਸਕਦੇ ਸਨ। ਇੰਨੇ ਨੂੰ ਭਾਰ ਢੋਂਦੀਆਂ ਕੈਦਣਾਂ ਨੇ ਇਕ ਗੀਤ ਛੇੜ ਲਿਆ:

ਖਿੜ ਗਏ ਨੇ ਦੇਸ ਦੇ ਗੁਲਾਬ।  
ਜਾਣਾ ਹੈ ਜਨਾਬ, ਉਥੇ ਜਾਵਾਂਗੇ ਜਨਾਬ।  
ਰੰਗ ਬਰੰਗੇ ਖੁਸ਼ਬੂ ਭਿੰਨੇ ਖਿੜ ਗਏ ਗੁਲਾਬ  
ਜਾਨੂੰ ਖਿੜ ਗਏ ਗੁਲਾਬ।

ਇਹ ਬੋਲ ਸੁਣ ਕੇ ਮਿਲੇਨਾ ਨੇ ਦੋਵਾਂ ਹੱਥਾਂ ਨਾਲ ਮੂੰਹ ਢਕ ਲਿਆ ਤੇ ਖੂਬ ਰੋਈ।

ਅਪ੍ਰੈਲ ਦੇ ਮਹੀਨੇ ਦੂਜਾ ਗੁਰਦਾ ਖਰਾਬ ਹੋ ਗਿਆ। ਹੁਣ ਸਭ ਉਮੀਦਾਂ ਖਤਮ। ਕੈਦਣਾਂ ਨੇ ਰਲ ਕੇ ਦਿਨੇ ਸੂਰਜ ਅੱਗੇ ਅਰਦਾਸ ਕੀਤੀ, ਰਾਤ ਪਈ ਤਾਂ ਤਾਰਿਆਂ ਅੱਗੇ ਹੱਥ ਜੋੜੇ। ਜਿੰਨੀ ਵਧੀਕ ਹਾਲਤ ਵਿਗੜਦੀ, ਮਿਲੇਨਾ ਉਨੇ ਹੀ ਵਿਸ਼ਵਾਸ ਨਾਲ ਕਿਹਾ ਕਰਦੀ- ਮੈ ਠੀਕ ਹੋ ਰਹੀ ਆਂ। ਮੇਰੇ ਪੈਰਾਂ ਦਾ ਰੰਗ ਦੇਖੋ, ਇਹ ਕੋਈ ਮਰਦੀ ਹੋਈ ਔਰਤ ਦੇ ਪੈਰ ਨੇ? ਮੇਰੇ ਹੱਥ ਦੀਆਂ ਲਕੀਰਾਂ ਮਿਟ ਰਹੀਆਂ ਨੇ, ਮਿਟਿਆ ਈ ਕਰਦੀਆਂ ਨੇ।

ਪਿਤਾ ਨੇ ਕੁਝ ਕੁ ਦਿਨਾਂ ਦੇ ਵਕਫੇ ਬਾਦ ਖੂਬਸੂਰਤ ਦ੍ਰਿਸ਼ਾਂ ਵਾਲੇ ਤਿੰਨ ਪੋਸਟਕਾਰਡ ਭੇਜੇ, ਇਹ ਮੋਜ਼ਾਰਟ ਕਲਾਕ੍ਰਿਤਾਂ ਦੀਆਂ ਫੋਟੋਆਂ ਸਨ, ਮਿਲੇਨਾ ਕੈਦਣਾਂ ਨੂੰ ਦਸਦੀ ਰਹਿੰਦੀ- ਦੇਖੋ, ਇਹ ਪੁਲ। ਆਪਣੇ ਦੋਸਤ ਫਰੇਡੀ ਮੇਅਰ ਨਾਲ ਮੈ ਇਹ ਪੁਲ ਪਾਰ ਕਰਦੀ ਹੁੰਦੀ, ਅਹਿ ਸੰਤ ਜੌਨ ਦਾ ਬੁੱਤ ਹੈ ਜਿਸਦੇ ਪਿਛੇ ਤੰਗ ਗਲੀ ਪਰਾਗ ਦੇ ਬਜ਼ਾਰ ਵੱਲ ਜਾਂਦੀ ਹੈ। ਇਹ ਪੇਟਿੰਗ ਦੇਖੋ- ਚਾਰ ਦੇਵਤਿਆਂ ਦੇ ਹੱਥਾਂ ਵਿਚ ਤਲਵਾਰਾਂ ਹਨ, ਦਰਵਾਜ਼ਾ ਲੰਘ ਕੇ ਅਸੀ ਮਹੱਲ ਅੰਦਰ ਚਲੇ ਜਾਂਦੇ, ਪੌੜੀਆਂ ਚੜ੍ਹਨੀਆਂ ਪੈਂਦੀਆਂ ਸਨ।

ਫਿਰ ਪਿਤਾ ਦਾ ਖ਼ਤ ਆਇਆ, ਖੂਬਸੂਰਤ ਬਸੰਤ ਦੀਆਂ ਗੱਲਾਂ ਲਿਖੀਆਂ ਹੋਈਆਂ, ਬਾਗ ਵਿਚ ਪਿਉ ਧੀ ਵਲੋ ਪੁਰਾਣੇ ਦਿਨਾਂ ਦੀ ਸਵੇਰ ਦੀ ਸੈਰ, ਜੰਗਲ ਦੀ ਸੈਰ, ਗੱਲਾਂ ਪੜ੍ਹਕੇ ਕਿਹਾ- ਮਾਰਗ੍ਰੇਟ, ਪਾਪਾ ਹੋਰ ਕਿਉ ਨਹੀ ਲਿਖਦੇ?

ਕੁਝ ਦਿਨਾਂ ਬਾਦ ਪਿਤਾ ਦਾ ਫਿਰ ਖਤ ਆਇਆ।ਲਿਖਿਆ ਸੀ- ਮੁਬਾਰਕ ਧੀਏ। ਮੇਰੀ ਦੋਹਤੀ ਨੇ ਬਾਹਰਵੀ ਪਾਸ ਕਰ ਲਈ ਹੈ। ਪੜ੍ਹਨ ਨੂੰ ਚੰਗੀ ਨਿਕਲੀ ਐ। ਪਿਤਾ ਨੇ ਝੂਠ ਲਿਖਿਆ, ਮਿਲੇਨਾ ਨੇ ਝੂਠ ਫੜ ਲਿਆ ਤੇ ਅਗੋ ਚਿੱਠੀ ਨਹੀ ਪੜ੍ਹੀ।

15 ਮਈ 1944 ਨੂੰ ਵਾਨ ਜ਼ੇਵਿਟ ਦਾ ਭੇਜਿਆ ਪਾਰਸਲ ਆਇਆ। ਮਿਲੇਨਾ ਨੂੰ ਸੁਣਨੋ ਤੇ ਦਿੱਸਣੋ ਘਟ ਗਿਆ ਸੀ। ਬਾਰ ਬਾਰ ਪੁੱਛਦੀ, ਕਿਸਦਾ ਪਾਰਸਲ? ਬਾਰ ਬਾਰ ਦੱਸਿਆ ਜਾਂਦਾ- ਜ਼ੇਵਿਟ ਦਾ। ਉਹ ਦਾ ਜੀ ਕਰਦਾ ਸੀ ਬਾਰ ਬਾਰ ਕੋਈ ਇਹੋ ਨਾਮ ਸੁਣਾਈ ਜਾਵੇ। ਫਿਰ ਸ਼ੁਕਰਾਨੇ ਵਿਚ ਠੰਢਾ ਸਾਹ ਲਿਆ, ਖੁਸ਼ ਹੋ ਕੇ ਕਿਹਾ- ਸ਼ੁਕਰ ਰੱਬ ਸੱਚੇ ਦਾ ਕਿ ਉਹ ਜਿਉਂਦਾ ਹੈ। ਮੈ ਸਮਝਦੀ ਰਹੀ ਉਸਨੂੰ ਗੋਲੀ ਮਾਰ ਦਿੱਤੀ ਗਈ।

ਮਿਲੇਨਾ ਦੇ ਪਿਤਾ ਨੂੰ ਜ਼ੇਵਿਟ ਨੇ ਹੀ ਦੱਸਿਆ ਸੀ ਕਿ ਮਿਲੇਨਾ ਕਿਸ ਤਸੀਹਾ ਕੇਂਦਰ ਵਿਚ ਹੈ। ਮਿਲੇਨਾ ਤੋ ਬਾਦ ਉਹ ਵੀ ਫੜਿਆ ਗਿਆ ਸੀ ਪਰ ਚੰਗੀ ਕਿਸਮਤ ਜ਼ਮਾਨਤ ਹੋ ਗਈ। ਮਿਲੇਨਾ ਦੀ ਜ਼ਮਾਨਤ ਵਾਸਤੇ ਉਸਨੇ ਇੰਤਜ਼ਾਮ ਕਰ ਲਏ, ਅਦਾਲਤ ਦੀ ਪ੍ਰਵਾਨਗੀ, ਜ਼ਮਾਨਤੀ ਬਾਂਡ। ਵਕੀਲ ਦੇ ਘਰ ਬੰਬ ਡਿਗਿਆ, ਸਭ ਖਤਮ। ਮਾਰਗ੍ਰੇਟ ਆਪਣੀ ਜੇਲ੍ਹ ਡਿਊਟੀ ਦੀ ਮਸ਼ੱਕਤ ਤੇ ਗਈ ਹੋਈ ਸੀ ਕਿ ਇਕ ਕੈਦਣ ਦੌੜੀ ਗਈ- ਮਿਲੇਨਾ ਮਰ ਰਹੀ ਹੈ ਗ੍ਰੇਟ, ਮਿਲੇਨਾ ਮਰ ਰਹੀ ਹੈ ਗ੍ਰੇਟ। ਮਿਲੇਨਾ ਦਾ ਚਿਹਰਾ ਸ਼ਾਂਤ, ਅਨੰਦਿਤ, ਚਮਕਦਾ, ਚਮਕਦੀਆਂ ਨੀਲੀਆਂ ਅੱਖਾਂ ਨਾਲ ਮਾਰਗ੍ਰੇਟ ਵੱਲ ਦੇਖਕੇ ਮਿਲਣ ਲਈ ਬਾਹਾਂ ਫੈਲਾਈਆਂ। ਆਲੇ ਦੁਆਲੇ ਚੌਂਕ ਕੈਦਣਾਂ ਘੇਰਾ ਪਾਈ ਖਲੋਤੀਆਂ ਸਨ। ਫਿਰ ਬੇਹੋਸ਼ ਹੋ ਗਈ। ਦੋ ਦਿਨ ਬਾਦ 17 ਮਈ ਨੂੰ ਹਮੇਸ਼ ਵਾਸਤੇ ਅੱਖਾਂ ਬੰਦ ਹੋ ਗਈਆਂ।ਡਾਕਟਰ ਨੇ ਪਿਤਾ ਜੇਸੈਸਕੀ ਨੂੰ ਟੈਲੀਗ੍ਰਾਮ ਦਿੱਤੀ- ਚਾਹੋ ਤਾਂ ਮਿਲੇਨਾ ਦਾ ਤਾਬੂਤ ਪਰਾਗ ਲਿਜਾ ਸਕਦੇ ਹੋ।

ਮਾਰਗ੍ਰੇਟ, ਵੱਡੇ ਜੇਲ੍ਹ ਦਰਵਾਜ਼ੇ ਤੱਕ ਲਾਸ਼ ਵਿਦਾ ਕਰਨ ਗਈ ਲਿਖਦੀ ਹੈ- ਹਲਕੀ ਬੂੰਦਾ ਬਾਂਦੀ ਹੋ ਰਹੀ ਸੀ। ਮੈ ਚਾਹੁੰਦੀ ਸਾਂ ਮੇਰੀਆਂ ਗੱਲ੍ਹਾਂ ਉਪਰਲੀਆਂ ਬੂੰਦਾਂ ਨੂੰ ਕਣੀਆਂ ਸਮਝਿਆ ਜਾਵੇ। ਮੌਤ ਤੋ ਕੁਝ ਦਿਨ ਪਹਿਲਾਂ ਮਿਲੇਨਾ ਨੇ ਮੈਨੂੰ ਕਿਹਾ- ਯਾਦ ਐ ਨਾ ਤੈਨੂੰ? ਕਿਤਾਬ ਲਿਖਣੀ ਯਾਦ ਹੈ ਨਾ? ਘੱਟੋ ਘੱਟ ਤੂੰ ਮੈਨੂੰ ਨਹੀ ਭੁੱਲੇਂਗੀ। ਤੇਰੇ ਰਾਹੀ ਮੈ ਜਿਉਂਦੀ ਰਹਾਂਗੀ। ਤੇਰੇ ਰਾਹੀ ਲੋਕਾਂ ਨੂੰ ਪਤਾ ਲੱਗੇਗਾ ਮਿਲੇਨਾ ਕੁੜੀ ਕੌਣ ਸੀ। ਤੂੰ ਮੇਰੀ ਹਮਦਰਦ ਹੈਂ, ਮੇਰੀ ਜੱਜ। ਉਸਦੇ ਇਹਨਾਂ ਬੋਲਾਂ ਨੇ ਮੈਨੂੰ ਉਸਦੀ ਕਥਾ ਲਿਖਣ ਦੀ ਹਿੰਮਤ ਦਿੱਤੀ। ਮਿਲੇਨਾ ਦੀ ਮੌਤ ਵੇਲੇ ਧੀ ਹੌਂਜ਼ਾ ਗਿਆਰਾਂ ਸਾਲ ਦੀ ਸੀ, ਸਤਾਰਾਂ ਸਾਲ ਦੀ ਉਮਰ ਵਕਤ ਡਾਕਟਰ ਨਾਨਾ ਵਿਦਾ ਹੋ ਗਿਆ। ਮਿਲੇਨਾ ਆਪਣੇ ਸਿਆਸੀ ਅਤੇ ਸਾਹਿਤਕ ਕੰਮਾਂ ਵਿਚ ਏਨੀ ਉਲਝੀ ਰਹਿੰਦੀ ਕਿ ਜਿਸ ਤਰ੍ਹਾਂ ਦੀ ਪਰਿਵਰਿਸ਼ ਪਿਆਰ ਭਰੇ ਮਾਹੌਲ ਵਿਚ ਹੋਣੀ ਚਾਹੀਦੀ ਹੈ, ਹੌਜ਼ਾ ਦੀ ਉਵੇਂ ਨਹੀਂ ਹੋਈ। ਮਾਂ ਧੀ ਸਹੇਲੀਆਂ ਵਾਂਗ ਰਹਿੰਦੀਆਂ ਸਨ। ਮਾਪਿਆਂ ਦਾ ਸਹੀ ਪਿਆਰ ਨਾ ਮਿਲਣ ਕਾਰਨ ਇਸ ਕੁੜੀ ਦੀ ਜ਼ਿੰਦਗੀ ਦੁਰਘਟਨਾਵਾਂ ਭਰਪੂਰ ਰਹੀ। ਹੌਜ਼ਾ ਦਾ ਬੇਟਾ ਜਾਨ ਸਰਨੀ ਦਸਦਾ ਹੈ ਕਿ ਮੰਮੀ ਕਦੇ ਮੇਰੀ ਨਾਨੀ ਦੀ ਗੱਲ ਨਹੀਂ ਕਰ ਸਕੀ। ਅਸੀਂ ਸਭ ਹੈਰਾਨ ਰਹਿ ਗਏ ਜਦੋਂ ਸਾਨੂੰ ਪਤਾ ਲੱਗਾ ਉਸਨੇ ਤਾਂ ਮਿਲੇਨਾ

ਉਪਰ ਕਿਤਾਬ ਲਿਖ ਰੱਖੀ ਹੈ। ਇਸ ਕਿਤਾਬ ਦਾ ਨਾਮ ਹੈ *ਕਾਫਕਾ ਦੀ ਮਿਲੇਨਾ (ਕਾਫਕਾ'ਜ਼ ਮਿਲੇਨਾ)* ਏ.ਜੀ. ਬਰਨੇ ਨੇ ਚੈੱਕ ਵਿਚੋਂ ਅੰਗਰੇਜ਼ੀ ਵਿਚ ਅਨੁਵਾਦ ਕੀਤਾ ਹੈ।

ਹੌਜ਼ਾ ਲਿਖਦੀ ਹੈ - ''ਮਾਂ ਦੀ ਮੌਤ ਤੋਂ ਇਕ ਸਾਲ ਬਾਦ ਯੁੱਧ ਖਤਮ ਹੋ ਗਿਆ। ਮੈਨੂੰ ਯਕੀਨ ਨਹੀਂ ਆਉਂਦਾ ਸੀ ਮਾਂ ਦੀ ਮੌਤ ਦਾ। ਇਕ ਔਰਤ ਨੇ ਮੈਨੂੰ ਲੰਮਾ ਖ਼ਤ ਲਿਖਿਆ। ਇਹ ਬੀਬੀ ਅਖੀਰਲੇ ਸਾਹ ਤੱਕ ਰੇਵੰਸਬਰੁਕ ਜੇਲ੍ਹ ਵਿਚ ਮੰਮੀ ਨਾਲ ਰਹੀ ਸੀ। ਇਸ ਖ਼ਤ ਵਿਚ ਜੇਲ੍ਹ ਅੰਦਰਲੇ ਹਾਲਾਤ ਦਾ ਵਿਸਥਾਰ ਸਹਿਤ ਵਰਨਣ ਸੀ, ਬਹੁਤ ਸਾਰੇ ਕੈਦੀਆਂ ਦੇ ਨਾਮ ਲਿਖੇ ਹੋਏ ਸਨ ਪਰ ਮੈਂ ਏਨੀ ਛੋਟੀ ਸਾਂ ਕਿ ਮੇਰੀ ਕੁਝ ਸਮਝ ਵਿਚ ਨਾ ਆਇਆ। ਮੈਨੂੰ ਕੁੱਝ ਹੋਰ ਚਾਹੀਦਾ ਸੀ, ਕੋਈ ਇਹੋ ਜਿਹਾ ਸਬੂਤ ਜਿਥੋਂ ਮੈਨੂੰ ਪਕਾ ਪੱਤਾ ਲੱਗ ਜਾਵੇ ਕਿ ਮਾਂ ਨਹੀਂ ਰਹੀ। ਪੱਤਰ ਲਿਖਣ ਵਾਲੀ ਆਂਟੀ ਮਾਰਗ੍ਰੇਟ ਇਕ ਦਿਨ ਘਰ ਆ ਗਈ। ਮੰਮੀ ਦਾ ਇਕ ਟੁੱਟਾ ਦੰਦ ਮਾਰਗ੍ਰੇਟ ਨੇ ਸੰਭਾਲ ਲਿਆ ਸੀ। ਉਸਨੇ ਮੈਨੂੰ ਇਹ ਨਿਸ਼ਾਨੀ ਸੌਂਪ ਦਿਤੀ।

ਮੇਜ਼ ਉਪਰ ਮੇਰੇ ਸਾਹਮਣੇ ਮਾਮਾ ਦਾ ਦੰਦ ਪਿਆ ਸੀ, ਉਹੀ ਦੰਦ ਜਿਹੜਾ ਉਸਦੇ ਹਾਸੇ ਵਿਚ ਸ਼ਾਮਲ ਹੋਇਆ ਕਰਦਾ ਸੀ, ਜਿਹੜਾ ਮੇਰੇ ਨਾਲ ਗੱਲਾਂ ਕਰਿਆ ਕਰਦਾ ਸੀ। ਆਂਟੀ ਨੇ ਮੈਨੂੰ ਕਿਹਾ- ਮੇਰੇ ਕੋਲ ਉਹਦਾ ਹੋਰ ਕੁਝ ਨਹੀਂ, ਸੋਚਿਆ ਇਹੀ ਤੈਨੂੰ ਦੇ ਆਵਾਂ, ਸ਼ਾਇਦ ਤੈਨੂੰ ਚੰਗਾ ਲੱਗੇ। ਇਹ ਔਰਤ ਚੰਗੀ ਸੀ, ਦਿਆਲੂ ਸੀ ਪਰ ਚੰਗੇ ਅਤੇ ਦਿਆਲੂ ਲੋਕਾਂ ਵਿਚ ਵੀ ਕਿਧਰੇ ਕੋਈ ਪੱਥਰ ਦਿਲ ਜਲਾੱਦ ਬੈਠਾ ਹੁੰਦਾ ਹੈ। ਦੰਦ ਦੇਖ ਕੇ ਮੈਂ ਕੰਬ ਗਈ। ਪਰ ਚਲੋ ਇਨੀ ਗੱਲ ਠੀਕ ਹੋਈ ਕਿ ਮਾਂ ਦੀ ਮੌਤ ਉਪਰ ਯਕੀਨ ਆ ਗਿਆ।

''ਇਸ ਨਿਸ਼ਾਨੀ ਨੇ ਮੇਰਾ ਵਜੂਦ ਦੁਫਾੜ ਕਰ ਦਿੱਤਾ। ਮੈਂ ਇਹਨੂੰ ਅਪਣੇ ਕੋਲ ਕਿਵੇਂ ਰੱਖਾਂ? ਮਰ ਚੁਕੇ ਬੰਦੇ ਦੇ ਫੁੱਲ ਫੁੱਲਦਾਨ ਵਿਚ ਪਾਕੇ ਕੋਈ ਅਪਣੇ ਨਜ਼ਦੀਕ ਰੱਖ ਸਕਦੈ? ਮੈਂ ਇਹਨੂੰ ਸੁਟ ਵੀ ਨਹੀਂ ਸਕਦੀ ਸਾਂ। ਕੁਦਰਤ ਨੇ ਮੇਰੀ ਮਦਦ ਕੀਤੀ। ਇਸ ਨੂੰ ਸੰਭਾਲ ਕੇ ਮੈਂ ਕਿਸੇ ਅਜਿਹੀ ਥਾਂ ਰੱਖ ਦਿਤਾ ਕਿ ਮੈਨੂੰ ਮੁੜ ਕੇ ਨਹੀਂ ਲੱਭਾ, ਨਾ ਮੈਂ ਲੱਭਣ ਦਾ ਯਤਨ ਕੀਤਾ। ਬੰਦੇ ਨੂੰ ਜੇ ਹਰ ਘਟਨਾ ਯਾਦ ਰਹੀ ਜਾਵੇ, ਉਹ ਤਾਂ ਪਾਗਲ ਹੋ ਕੇ ਖੁਦਕਸ਼ੀ ਕਰ ਲਵੇ। ਬੰਦੇ ਦਾ ਦਿਮਾਗ ਉੱਨੀਆਂ ਕੁ ਯਾਦਾਂ ਸੰਭਾਲਦਾ ਹੈ ਜਿਨੀਆਂ ਕੁ ਦਾ ਭਾਰ ਢੋ ਸਕੇ। ਵੱਡੀ ਸੱਟ ਖਾ ਕੇ ਬੇਹੋਸ਼ ਹੋ ਜਾਣਾ ਵੀ ਤਾਂ ਦਰਦ ਤੋਂ ਬਚਣ ਦਾ ਕੁਦਰਤ ਨੇ ਤਰੀਕਾ ਕੱਢਿਆ ਹੀ ਹੈ। ਮੈਨੂੰ ਲਗਦੈ ਕਿ ਮਾਂ ਨੂੰ ਕੋਈ ਗੱਲ ਨਹੀਂ ਭੁਲਦੀ ਸੀ, ਜਦੋਂ ਮਰਜ਼ੀ ਜੋ ਮਰਜ਼ੀ ਪੁੱਛ ਲਓ। ਜੇ ਉਸ ਵਿਚ ਭੁਲਾ ਦੇਣ ਦੀ ਸ਼ਕਤੀ ਹੁੰਦੀ ਹੋ ਸਕਦੈ ਉਹ ਜਿਉਂਦੀ ਰਹਿ ਸਕਦੀ। ਉਸਨੂੰ ਮਾਰਿਆ ਈ ਉਸ ਦੀ ਯਾਦਦਾਸ਼ਤ ਨੇ ਹੈ।

''ਮੈਂ ਉਸਦੇ ਦੋਸਤਾਂ ਅਤੇ ਦੁਸ਼ਮਣਾ ਨੂੰ ਮਿਲੀ। ਉਸਦੇ ਖ਼ਤ ਅਤੇ ਉਸਦੇ ਲੇਖ ਪੜ੍ਹੇ। ਕਾਫਕਾ ਨੇ ਮਾਮਾ ਨੂੰ ਜੋ ਖ਼ਤ ਲਿਖੇ ਉਹ ਤਾਂ ਕਿਤਾਬ ਰੂਪ ਵਿਚ ਛਪ ਚੁਕੇ ਹਨ। ਮਾਂ ਦੀ ਮੌਤ ਨੂੰ ਹੁਣ ਤੇਈ ਸਾਲ ਹੋ ਗਏ ਹਨ। ਮੈਂ ਸੋਚਿਆ ਹੁਣ ਮੇਰੇ ਕੋਲ ਉਸ ਵਾਸਤੇ ਦੱਸਣ ਲਈ ਕੁਝ ਕੁ ਗੱਲਾਂ ਹਨ। ਪੂਰੀ ਤਰਾਂ ਕਿਸੇ ਬੰਦੇ ਨੂੰ ਕੋਈ ਜਾਣ ਹੀ ਨਹੀਂ ਸਕਦਾ। ਦੂਜੇ ਨੂੰ ਤਾਂ ਕੀ ਜਾਣਨਾ ਅਸੀਂ ਅਪਣੇ ਆਪ ਨੂੰ ਨਹੀਂ ਜਾਣਦੇ। ਇਹ ਮੰਨ ਕੇ ਕਿ ਮਾਮਾ ਨੂੰ ਕੋਈ ਨਹੀਂ ਜਾਣ ਸਕਿਆ, ਨਾ ਜਾਣ ਸਕੇਗਾ, ਮੈ ਲਿਖਣ ਵਾਸਤੇ ਕਲਮ ਚੁੱਕੀ।

''ਇਕ ਦਿਨ ਗੱਲਾਂ ਕਰਦਿਆਂ ਮਾਂ ਨੇ ਅਚਾਨਕ ਕਿਹਾ - ਹੌਜ਼ਾ ਤੂੰ ਕਿਸੇ ਵਿਦੇਸੀ ਨੂੰ ਪਿਆਰ ਨਾ ਕਰੀਂ। ਜੇ ਕਰ ਬੈਠੇਂ, ਵਿਆਹ ਨਾ ਕਰੀਂ। ਜੇ ਫਰਜ਼ ਕਰ ਵਿਆਹ ਕਰਾ ਲਵੇਂ ਤਾਂ ਬੱਚੇ ਨਾ ਲਵੀਂ ਉਸ ਤੋਂ। ਮੈਂ ਕਿਹਾ- ਠੀਕ ਹੈ ਮਾਂ। ਮਾਮਾ ਨੇ ਕਿਹਾ - ਵਾਅਦਾ ? ਮੈਂ ਕਿਹਾ ਵਾਅਦਾ ਰਿਹਾ। ਮੈਂ ਉਸ ਗੱਲ ਦਾ ਵਾਅਦਾ ਕਰ ਦਿਤਾ ਜਿਸ ਬਾਰੇ ਉਦੋਂ ਮੈਨੂੰ ਕੋਈ ਪਤਾ ਨਹੀਂ ਸੀ ਕਿ ਇਸ ਸਭ ਦਾ ਮਤਲਬ ਕੀ ਹੈ। ਬਸ ਮਾਮਾ ਨੇ ਕਿਹਾ ਵਾਅਦਾ ਕਰ, ਮੈਂ ਵਾਅਦਾ ਕਰ ਦਿੱਤਾ। ਦਸ ਸਾਲ ਦੀ ਜੁਆਕੜੀ ਨੂੰ ਇਹਨਾ ਗੱਲਾਂ ਦਾ ਦੀ ਪਤਾ ?

''ਨਾਨਾ ਨੇ ਮੈਨੂੰ ਕਿਹਾ, ਤੇਰੇ ਮਾਮਾ ਨਾਲ ਜੇਲ੍ਹ ਵਿਚ ਮੁਲਾਕਾਤ ਕਰਕੇ ਆਉਨੇ ਆਂ। ਆਗਿਆ ਮਿਲ ਗਈ ਹੈ। ਅਸੀਂ ਦੋਵੇਂ ਇਕ ਦਰਵਾਜ਼ਾ ਲੰਘ ਕੇ ਉਸ ਪਾਸੇ ਦੇਖਣ ਲੱਗੇ ਜਿਧਰੋਂ ਮਾਮਾ ਨੇ ਆਉਣਾ ਸੀ। ਇਕ ਔਰਤ ਆਉਂਦੀ ਦਿੱਸੀ। ਨਾ ਮੈਂ ਪਛਾਣ ਸਕੀ, ਨਾ ਨਾਨਾ ਜੀ। ਲੰਗਾ ਕੇ ਤੁਰਦੀ ਦੇਖਕੇ ਅਸੀਂ ਸਮਝ ਗਏ ਕਿ ਮਾਮਾ ਹੈ। ਹੱਥ ਅਤੇ ਪੈਰ ਸੁੱਜੇ ਹੋਏ ਸਨ। ਚਿਹਰਾ ਤਸੀਹਿਆਂ ਕਰਕੇ ਬਦਲ ਗਿਆ ਹੋਇਆ ਸੀ।

ਉਸਨੇ ਪੁਛਿਆ – ਪੜ੍ਹਾਈ ਕਿਵੇਂ ਚਲ ਰਹੀ ਐ? ਮੈਂ ਕਿਹਾ – ਸਾਨੂੰ ਜਬਰਨ ਜਰਮਨ ਬੋਲੀ ਸਿਖਾਉਣ ਲਗੇ ਹੋਏ ਹਨ। ਅਸੀਂ ਸਿਖਦੇ ਈ ਨੀ। ਸਾਨੂੰ ਚੰਗੀ ਭਲੀ ਸਮਝ ਆ ਜਾਂਦੀ ਐ ਪਰ ਅਸੀਂ ਟੀਚਰ ਨੂੰ ਕਹਿ ਦਿੰਨੇ ਆਂ ਸਾਨੂੰ ਤਾਂ ਪਤਾ ਨਹੀਂ ਲਗਦਾ ਇਹਦਾ। ਮਾਮਾ ਨੇ ਕਿਹਾ – ਤੂੰ ਮੂਰਖ ਰਹੇਂਗੀ ਸਾਰੀ ਉਮਰ। ਜਰਮਨ ਤੋਂ ਸੁਹਣੀ ਮੈਨੂੰ ਦੱਸ ਦੁਨੀਆਂ ਵਿਚ ਹੋਰ ਕਿਹੜੀ ਬੋਲੀ ਹੈ। ਜੇ ਜਰਮਨ ਲੋਕ ਜਲੱਦ ਹੋ ਗਏ ਹਨ ਤਾਂ ਇਸ ਦਾ ਕਸੂਰ ਜਰਮਨ ਬੋਲੀ ਦਾ ਥੋੜ੍ਹਾ ਹੈ।

''ਮਾਮਾ ਇਸ ਰਵਾਇਤ ਦੇ ਖਿਲਾਫ ਸੀ ਕਿ ਮਿਲਣ ਵਕਤ ਜਾਂ ਵਿਦਾਇਗੀ ਵਕਤ ਸਤਿਕਾਰ ਨਾਲ ਝੁਕ ਕੇ ਹੱਥ ਚੁੱਮੋ। ਕਿਹਾ ਕਰਦੀ – ''ਹੈਲੋ ਕਹੋ। ਹੱਥ ਮਿਲਾਉ। ਇਹ ਗੁਲਾਮਾਂ ਵਾਲੀ ਆਦਤ ਮੈਨੂੰ ਚਿੜ੍ਹਾ ਦਿੰਦੀ ਹੈ।'' ਗੱਲਾਂ ਕਰਦਿਆਂ ਝੱਟ ਵਿਚ ਸਮਾਂ ਬੀਤ ਗਿਆ। ਮੈਨੂੰ ਯਾਦ ਨਹੀਂ ਕਿੰਨਾ ਕੁ ਚਿਰ ਮਿਲੇ। ਪਰ ਇਉਂ ਲੱਗਿਆ ਜਿਵੇਂ ਅੱਖ ਦੇ ਫੋਰ ਵਿਚ ਸਮਾਂ ਬੀਤ ਗਿਆ। ਜਦੋਂ ਵਿਛੜਨ ਲੱਗੇ, ਮੈਨੂੰ ਪਤਾ ਨੀ ਕੀ ਹੋ ਗਿਆ, ਮਾਂ ਦੀ ਹਦਾਇਤ ਦੇ ਉਲਟ ਮੈਂ ਗੋਡਿਆਂ ਭਾਰ ਬੈਠ ਕੇ ਉਸਦਾ ਸੁੱਜਿਆ ਹੋਇਆ ਹੱਥ ਪਿਛਲੇ ਪਾਸਿਉਂ ਚੁੰਮ ਲਿਆ। ਮੈਨੂੰ ਇਉਂ ਕਰਦਿਆਂ ਦੇਖਕੇ ਪਹਿਲਾਂ ਉਹ ਮੁਸਕਰਾਈ ਫਿਰ ਝਿੜਕਣ ਦੀ ਥਾਂ ਉਸਨੇ ਮੈਨੂੰ  ਜੱਫੀ ਵਿਚ ਲੈ ਲਿਆ। ਮੈਂ ਅਪਣੇ ਸਿਰ ਉਪਰ ਹੰਝੂਆਂ ਦਾ ਝਰਨਾ ਵਗਦਾ ਪ੍ਰਤੀਤ ਕਰ ਲਿਆ। ਇਸ ਪਿਛੋਂ ਮੈਂ ਉਹ ਕਦੀ ਨਹੀਂ ਦੇਖੀ। ਮੈਨੂੰ ਮਾਰਗ੍ਰੇਟ ਆਂਟੀ ਨੇ ਦੱਸਿਆ ਸੀ ਕਿ ਇਹ ਗੱਲ ਮਿਲੇਨਾ ਨੇ ਕਈ ਵਾਰ ਉਸਨੂੰ ਸੁਣਾਈ ਸੀ।

''ਪੁਰਾਣੇ ਸਮੇਂ ਵਿਚ ਕਿਸੇ ਨੇ ਜੇਲ੍ਹ ਦੇ ਕਾਨੂੰਨ ਘੜੇ। ਉਹ ਕੋਣ ਸੀ ਤੇ ਕਿਸ ਦੇਸ ਦਾ ਸੀ, ਪਤਾ ਨਹੀਂ ਪਰ ਹਰ ਯੁਗ ਵਿਚ ਹਰੇਕ ਦੇਸ ਦੀਆਂ ਜੇਲ੍ਹਾਂ ਵਿਚ ਇਕੋ ਕਿਸਮ ਦੇ ਉਹੀ ਨਿਯਮ ਅੱਜ ਤੱਕ ਲਾਗੂ ਹਨ। ਕਿਸੇ ਨਾਲ ਦੁਸ਼ਮਣੀ ਹੋ ਗਈ ਲੜ ਪਏ, ਜੇਲ੍ਹ ਵਿਚ ਆ ਗਏ। ਜੇਲ੍ਹ ਅੰਦਰਲੇ ਬੰਦਿਆਂ ਨਾਲ ਵੀ ਦੁਸ਼ਮਣੀਆਂ ਪੈ ਜਾਇਆ ਕਰਦੀਆਂ ਹਨ। ਪਰ ਜਿਸ ਬੰਦੇ ਕਾਰਨ ਸਜ਼ਾ ਹੋਈ, ਜਾਂ ਜਿਸ ਨਾਲ ਜੇਲ੍ਹ ਅੰਦਰ ਲੜਾਈ ਹੋ ਗਈ, ਦੁਸ਼ਮਣ ਉਹ ਨਹੀਂ। ਦੁਸ਼ਮਣ ਉਹ ਹੈ ਜਿਸ ਨੇ ਪਹਿਲੀ ਵਾਰ ਜੇਲ੍ਹ ਦਾ ਕਾਨੂੰਨ ਘੜਿਆ।

''ਡਾਕਟਰ ਨੇ ਨਾਨਾ ਜੀ ਨੂੰ ਮੰਮੀ ਦੀ ਮੌਤ ਦੀ ਟੈਲੀਗ੍ਰਾਮ ਭੇਜੀ ਸੀ ਤੇ ਕਿਹਾ ਸੀ ਲਾਸ਼ ਲੈ ਜਾਉ। ਨਾਨਾ ਬੁਰੀ ਤਰ੍ਹਾਂ ਟੁੱਟ ਚੁੱਕਾ ਸੀ। ਉਹ ਜਰਮਨੀ ਵਿਚ ਜਾਕੇ ਕਿਥੇ ਲਾਸ਼ ਲਿਆਣ ਜੋਗਾ ਸੀ। ਉਥੇ ਹੀ ਦਫਨ ਕਰਕੇ ਕੁਝ ਨਿਸ਼ਾਨੀਆਂ ਡਾਕਟਰ ਨੇ ਭੇਜ ਦਿਤੀਆਂ ਸਨ। ਅਸੀਂ ਦਿਨ ਰਾਤ ਖਿਆਲ ਰਖਦੇ ਕਿ ਨਾਨਾ ਖੁਦਕਸ਼ੀ ਨਾ ਕਰ ਲਵੇ। ਉਸ ਦੇ ਬੋਲਾਂ ਦੀ ਲੜੀ ਟੁੱਟ ਜਾਂਦੀ ਸੀ। ਗੱਲ ਸ਼ੁਰੂ ਕਿਤੋਂ ਕਰਦਾ, ਖਤਮ ਕਿਤੇ ਹੋਰ। ਇਸ ਖਬਰ ਤੋਂ ਬਾਦ ਉਸਨੇ ਮੈਨੂੰ ਮਿਲੇਨਾ ਆਖ ਕੇ ਬੁਲਾਉਣਾ ਸ਼ੁਰੂ ਕਰ ਦਿਤਾ।

''ਮੈਂ ਜੇਰੋਮਰ ਨੂੰ ਇਹ ਖ਼ਬਰ ਦੇਣ ਗਈ। ਰੋ ਰੋ ਕੇ ਸੁੱਜੀਆਂ ਉਸਦੀਆਂ ਅੱਖਾਂ ਤੋਂ ਮੈਂ ਸਮਝ ਗਈ ਉਸਨੂੰ ਪਹਿਲੋਂ ਹੀ ਪਤਾ ਹੈ। ਸਾਰਿਆਂ ਤੋਂ ਵਧੀਆ ਮੈਨੂੰ ਲੁਮੀਰ ਅੰਕਲ ਲੱਗਿਆ। ਮੈਂ ਉਸਨੂੰ ਖ਼ਬਰ ਦੇਣ ਵਾਸਤੇ ਘਰ ਗਈ ਤਾਂ ਮੇਰਾ ਕਾਲਾ ਗਾਉਨ ਦੇਖ ਕੇ ਬਿਨਾ ਦੱਸਿਆਂ ਉਹ ਸਮਝ ਗਿਆ। ਉਸਨੇ ਇਕ ਲਫਜ਼ ਵੀ ਹਮਦਰਦੀ ਜਾਂ ਉਦਾਸੀ ਦਾ ਨਹੀਂ ਕਿਹਾ। ਉਹਨੂੰ ਪਤਾ ਸੀ ਇਹੋ ਜਿਹੇ ਲਫਜ਼ਾਂ ਤੋਂ ਮੈਂ ਥੱਕੀ ਹੋਈ ਹਾਂ। ਮੈਨੂੰ ਕਹਿੰਦਾ – ''ਹੋਜ਼ਾ ਚੱਲ ਬਾਜ਼ਾਰ ਚੱਲੀਏ। ਅਸੀਂ ਦੋ ਘੰਟੇ ਇਧਰ ਉਧਰ ਫਿਰਦੇ ਰਹੇ। ਉਸਨੇ ਮਾਮਾ ਦੀਆਂ ਗੱਲਾਂ ਤਾਂ ਮੇਰੇ ਨਾਲ ਕੀਤੀਆਂ ਪਰ ਇਸ ਤਰਾਂ ਜਿਵੇਂ ਉਹ ਜਿਉਂਦੀ ਹੋਵੇ। ਮੈਨੂੰ ਉਹਦੀਆਂ ਗੱਲਾਂ ਬਹੁਤ ਚੰਗੀਆਂ ਲੱਗੀਆਂ। ਮੇਰੀ ਥਕਾਣ ਅਤੇ ਉਦਾਸੀ ਲੱਥ ਗਈ।''



ਮੁਗਲਾਂ ਦੇ ਭਾਰਤ ਵਿਚ ਹਮਲਿਆਂ ਤੋਂ ਪਹਿਲਾਂ ਬ੍ਰਾਹਮਣ ਮੱਤ ਅਤੇ ਸ਼ਰੱਮਣ ਮੱਤ ਦੀ ਸਖਤ ਟੱਕਰ ਰਹੀ। ਪਹਿਲਾਂ ਜੈਨੀਆਂ ਨੇ ਯੱਗ ਆਦਿਕ ਕਰਮਕਾਂਡ ਦੌਰਾਨ ਹੋਣ ਵਾਲੀਆਂ ਰਸਮਾਂ, ਖਾਸ ਕਰਕੇ ਬਲੀ ਦੀ ਰਸਮ ਦਾ ਡਟਕੇ ਵਿਰੋਧ ਕੀਤਾ। ਪਿਛੋਂ ਮਹਾਤਮਾ ਬੁੱਧ ਨੇ ਈਸ਼ਵਰ ਵਿਚ ਵਿਸ਼ਵਾਸ ਦਾ ਮਜ਼ਾਕ ਉਡਾਇਆ। ਬੁੱਧ ਨੇ ਆਮ ਬੋਲੀ ਪਾਲੀ ਵਿਚ ਧਰਮ ਉਪਦੇਸ਼ ਦਿਤੇ ਤੇ ਲਿਖਵਾਏ, ਜਾਤਪਾਤ ਦੀ ਵਰਗ-ਵੰਡ ਨੂੰ ਤੋੜਿਆ। ਸਹਿਜੇ ਸਹਿਜੇ ਬੋਧੀਆਂ ਨੇ ਰਾਜਸ਼ਕਤੀ ਪ੍ਰਾਪਤ ਕਰ ਲਈ। ਅਸ਼ੋਕ, ਕਨਿਸ਼ਕ ਅਤੇ ਪੋਰਸ ਦੇ ਸਮਿਆਂ ਵਿਚ ਇਹ ਆਪਣੀ ਤਾਕਤ ਦੇ ਸਿਖਰ ਉੱਪਰ ਸੀ। ਵੈਦਿਕ ਮੱਤ ਦੇ ਅਨੁਆਈ ਬੋਧ ਸ਼ਕਤੀ ਨੂੰ ਬਰਦਾਸ਼ਤ ਤਾਂ ਕਰਦੇ ਰਹੇ ਪਰ ਇਸ ਵਿਰੁੱਧ ਉਨ੍ਹਾਂ ਦੇ ਮਨ ਵਿਚ ਨਫ਼ਰਤ ਸੀ। ਅਜਿਹਾ ਵੀ ਪ੍ਰਤੀਤ ਹੁੰਦਾ ਹੈ ਜਿਵੇਂ ਸ਼ਰੱਮਣ ਮੱਤ ਦ੍ਰਾਵੜ ਲੋਕਾਂ ਦਾ ਹੋਵੇ ਤੇ ਵੈਦਿਕ ਮੱਤ ਆਰੀਆਂ ਦਾ। ਇਉਂ ਇਹ ਦੋ ਸਭਿਅਤਾਵਾਂ ਦਾ ਭੇੜ ਸੀ। ਸ਼ੰਕਰਾਚਾਰੀਆ ਵੈਦਿਕ ਮੱਤ ਨੂੰ ਪੁਨਰ ਸੁਰਜੀਤ ਕਰਨਾ ਚਾਹੁੰਦਾ ਸੀ। ਉਸਨੇ ਵੈਦਿਕ ਮੱਤ ਲਈ ਮਜ਼ਬੂਤ ਫਲਸਫਾ ਦਿਤਾ ਅਤੇ ਹਿੰਦੂ ਸਮਾਜ ਨੂੰ ਸੰਗਠਿਤ ਕੀਤਾ। ਇਸ ਸਮੇਂ ਤੋਂ ਹਿੰਦੂ ਧਰਮ ਦੀ ਸ਼ੁੱਧਤਾ ਉਪਰ ਅਮਲ ਹੋਣਾ ਸ਼ੁਰੂ ਹੋਇਆ ਭਾਵ ਕਿ ਜਿਹੜੇ ਭਾਰਤੀ ਨਾਸਤਕ ਮੱਤਾਂ ਵਿਚ ਚਲੇ ਗਏ ਸਨ, ਉਨ੍ਹਾਂ ਨੂੰ ਵਾਪਸ ਸਨਾਤਨ ਧਰਮ ਵਿਚ ਲਿਆਉਣ ਦੇ ਉਪਾਉ ਸ਼ੁਰੂ ਹੋਏ। ਅੱਠਵੀਂ ਸਦੀ ਤੱਕ ਬੰਗਾਲ ਵਿਚ ਹਿੰਦੂ ਧਰਮ ਮੁੜ ਆਪਣੀ ਪਕੜ ਮਜ਼ਬੂਤ ਕਰ ਗਿਆ।

ਇਸ ਸਮੇਂ ਕਨੌਜ, ਵਿਦਵਾਨ ਬ੍ਰਾਹਮਣਾ ਦਾ ਕੇਂਦਰ ਸੀ।ਕਨੌਜ ਵਿਚੋਂ ਪੰਜ ਵਿਦਵਾਨ ਬੰਗਾਲ ਵਿਚ ਸੱਦੇ ਗਏ ਜਿਨ੍ਹਾਂ ਦੀਆਂ ਹੁਣ ਤੱਕ ਬੰਸਾਵਲੀਆਂ ਦਾ ਬਾਕਾਇਦਾ ਰਿਕਾਰਡ ਮਿਲਦਾ ਹੈ।ਇਨ੍ਹਾਂ ਪੰਜ ਵਿਦਵਾਨਾਂ ਵਿਚੋਂ ਇਕ ਦਾ ਨਾਮ ਦੱਖ (ਸੰਸਕ੍ਰਿਤ ਦੱਕਸ਼) ਸੀ ਜੋ ਟੈਗੋਰ ਖਾਨਦਾਨ ਦਾ ਵਡੇਰਾ ਸੀ। ਇਨ੍ਹਾਂ ਨੂੰ ਬੰਗਾਲੀ ਲੋਕ ਠਾਕੁਰ (ਭਾਵ ਹਾਕਮ) ਕਿਹਾ ਕਰਦੇ ਸਨ। ਅੰਗਰੇਜ਼ਾਂ ਨੂੰ ਠਾਕਰ ਲਫ਼ਜ਼ ਉਚਾਰਣ ਕਰਨਾ ਨਾ ਆਇਆ, ਉਹ ਇਨ੍ਹਾਂ ਨੂੰ ਟੈਗੋਰ ਕਹਿਣ ਲੱਗ ਪਏ।ਭਾਰਤੀਆਂ ਨੇ ਇਹੋ ਲਫ਼ਜ਼ ਅਪਣਾ ਲਿਆ।

ਭਾਵੇਂ ਕਿ ਮੁਸਲਮਾਨਾ ਵੱਲੋਂ ਹੱਲੇ ਬਹੁਤ ਪਹਿਲਾਂ, ਅੱਠਵੀਂ ਸਦੀ ਤੋਂ ਹੀ ਸ਼ੁਰੂ ਹੋ ਗਏ ਸਨ ਪਰ ਬਾਹਰਵੀਂ ਸਦੀ ਵਿਚ ਬੰਗਾਲ ਸਮੇਤ ਸਾਰਾ ਹਿੰਦੁਸਤਾਨ ਮੁਸਲਮਾਨਾ ਦੇ ਕਬਜ਼ੇ ਵਿਚ ਆ ਗਿਆ। ਇਹੋ ਜਿਹੀ ਹਾਲਤ ਵਿਚ ਕੁੱਝ ਲੋਕ ਡਰਦੇ ਮਾਰੇ, ਕੁਝ ਲਾਲਚ ਵਸ ਧਰਮ ਪਰਿਵਰਤਨ ਕਰ ਲਿਆ ਕਰਦੇ ਹਨ। ਇਸੇ ਠਾਕੁਰ ਖਾਨਦਾਨ ਦਾ ਜੁਆਨ ਇਕ ਮੁਸਲਮਾਨ ਕੁੜੀ ਦੇ ਇਸ਼ਕ ਵਿਚ ਫਸ ਗਿਆ ਤੇ ਵਿਆਹ ਕਰਨ ਦੀ ਇੱਛਾ ਪ੍ਰਗਟਾਈ। ਕੁੜੀ ਦੇ ਮਾਪਿਆਂ ਵੱਲੋਂ ਸ਼ਰਤ ਰੱਖੀ ਗਈ ਕਿ ਇਸਲਾਮ ਕਬੂਲ ਕਰੇਂਗਾ ਤਾਂ ਨਕਾਹ ਕਰ ਦਿਆਂਗੇ। ਅਜਿਹਾ ਹੋਇਆ। ਚੰਗੇ ਘਰਾਣੇ ਦਾ ਤੇ ਤਿਖਾ ਇਹ ਬੁੱਧੀਵਾਨ ਜੁਆਨ, ਪੀਰ ਅਲੀ ਖਾਨ ਦੇ ਨਾਮ ਨਾਲ ਜਾਣਿਆ ਗਿਆ ਜਿਸਨੇ ਦੱਖਣੀ ਬੰਗਾਲ ਦੇ ਜੈਸੌਜ ਇਲਾਕੇ ਦੇ ਸੂਬੇਦਾਰ ਪਾਸੋਂ ਦੀਵਾਨ ਦੀ ਕੁਰਸੀ ਹਾਸਲ ਕਰ ਲਈ। ਪੀਰ ਅਲੀਖਾਨ ਦੇ ਦੋ ਭਰਾ ਨਾਮਦੇਵ ਅਤੇ ਜੈਦੇਵ ਸਨ ਜਿਨ੍ਹਾਂ ਨੇ ਆਪਣੇ ਮੁਸਲਮਾਨ ਭਰਾ ਨਾਲੋਂ ਸਬੰਧ ਤਾਂ ਨਹੀਂ ਤੋੜੇ ਪਰ ਉਹ ਆਪਣੇ ਹਿੰਦੂ ਵਿਰਸੇ ਨਾਲ ਜੁੜੇ ਰਹੇ।

ਖਾਨ ਬਾਕਾਇਦਾ ਨਮਾਜ ਪੜ੍ਹਦਾ ਅਤੇ ਰੋਜ਼ੇ ਰਖਦਾ। ਰਮਜ਼ਾਨ ਦੇ ਇਕ ਦਿਨ ਨਾਮਦੇਵ ਨੇ ਦੇਖਿਆ, ਪੀਰ ਅਲੀ ਖਾਨ ਨਿੰਬੂ ਨੂੰ ਸੁੰਘ ਰਿਹਾ ਸੀ। ਨਾਮਦੇਵ ਬੋਲਿਆ - ਪਰੰਪਰਾ ਇਹ ਹੈ ਖਾਨ, ਕਿ ਖਾਣ ਪੀਣ ਵਾਲੀ ਵਸਤੂ ਨੂੰ ਸੁੰਘਣਾ ਵੀ ਗੁਨਾਹ ਹੈ ਕਿਉਂਕਿ ਮੰਨਿਆਂ ਜਾਂਦਾ ਹੈ ਕਿ ਇਹ ਅੱਧਾ ਖਾਣ ਦੇ ਬਰਾਬਰ ਹੁੰਦਾ ਹੈ। ਸੋ ਤੁਹਾਡਾ ਰੋਜ਼ਾ ਭੰਗ ਹੋ ਗਿਆ ਹੈ। ਖਾਨ ਨੂੰ ਇਹ ਵਾਕ ਬੁਰਾ ਲੱਗਿਆ ਪਰ ਉਸ ਕੋਲ ਇਸਦਾ ਕੋਈ ਜਵਾਬ ਨਹੀਂ ਸੀ।

ਉਸਨੇ ਆਪਣੇ ਮਹਿਲਾਂ ਵਿਚ ਸੰਗੀਤ ਸਭਾ ਬੁਲਾਈ, ਖਾਣੇ ਦਾ ਪ੍ਰਬੰਧ ਕੀਤਾ ਤੇ ਆਪਣੇ ਹਿੰਦੂ ਭਰਾਵਾਂ ਨੂੰ ਸੱਦਾ ਦਿੱਤਾ। ਸਰੋਤੇ ਸੰਗੀਤ ਸੁਣਨ ਵਿਚ ਮਗਨ ਸਨ। ਨਾਲ ਦੇ ਕਮਰੇ ਵਿਚ ਮੁਸਲਮਾਨਾ ਲਈ ਦਾਅਵਤ ਵਾਸਤੇ ਉਨ੍ਹਾਂ ਦੇ ਪਸੰਦੀਦਾ ਪਕਵਾਨ ਬਣ ਰਹੇ ਸਨ। ਖਾਣੇ ਦੀ ਖੁਸ਼ਬੂ ਇਧਰ ਆਈ ਤਾਂ ਜੈਦੇਵ ਨੇ ਕਿਹਾ - ਬੜੀਆ ਲਜੀਜ਼ ਸੁਗੰਧੀਆਂ ਆ ਰਹੀਆਂ ਹਨ ਪੀਰ ਖਾਨ। ਖਾਨ ਨੇ ਕਿਹਾ - ਗਊ ਦਾ ਮਾਸ ਰਿੱਝ ਰਿਹਾ ਹੈ,

ਉਸੇ ਦੀ ਖੁਸ਼ਬੂ ਹੈ ਇਹ। ਇਸਨੂੰ ਸੁੰਘ ਲੈਣਾ ਖਾਣ ਵਰਗਾ ਹੀ ਹੁੰਦਾ ਹੈ ਜਿਵੇਂ ਤੁਹਾਡਾ ਵਿਸ਼ਵਾਸ ਹੈ ਜੈਦੇਵ। ਤੁਹਾਡਾ ਧਰਮ ਭ੍ਰਿਸ਼ਟ ਹੋ ਗਿਆ। ਕੁੱਝ ਹੋਰ ਹਿੰਦੂ ਸਰੋਤਿਆਂ ਸਮੇਤ ਇਹ ਦੋਵੇਂ ਭਰਾ ਨੱਕ ਬੰਦ ਕਰਕੇ ਸਭਾ ਵਿਚੋਂ ਉਠ ਆਏ। ਇਸ ਨਾਲ ਇਨ੍ਹਾਂ ਦੇ ਭਾਈਚਾਰੇ ਵਿਚ ਦੋਹਾਂ ਭਰਾਵਾਂ ਦੀ ਹੇਠੀ ਹੋਈ। ਠਾਕੁਰ ਭਾਈਚਾਰਾ ਨਫ਼ਰਤ ਨਾਲ ਇਨ੍ਹਾਂ ਨੂੰ ਪੀਰਾਲੀ ਠਾਕਰ (ਪੀਰ ਅਲੀ ਤੋਂ ਪੀਰਾਲੀ) ਕਹਿਣ ਲੱਗਾ।

ਜਿਸ ਇਲਾਕੇ ਵਿਚ ਇਥੇ ਉਨ੍ਹਾਂ ਦੇ ਬਜ਼ੁਰਗ ਦੱਖ ਨੂੰ ਸਤਿਕਾਰ ਨਾਲ ਸੱਦਿਆ ਗਿਆ ਸੀ ਹੁਣ ਉਥੇ ਇਨ੍ਹਾਂ ਦਾ ਤ੍ਰਿਸਕਾਰ ਸ਼ੁਰੂ ਹੋ ਗਿਆ। ਪਹਿਲਾਂ ਤਾਂ ਹੌਸਲੇ ਨਾਲ ਇਹ ਦੜ ਵੱਟ ਜ਼ਮਾਨਾ ਕੱਟ ਦੀ ਨੀਤੀ ਅਨੁਸਾਰ ਦਿਨ ਕਟੀ ਕਰਦੇ ਰਹੇ ਪਰ ਨੌਬਤ ਇਹ ਆ ਗਈ ਕਿ ਬਾਕੀ ਠਾਕਰਾਂ ਨੇ ਇਨ੍ਹਾਂ ਦੀਆਂ ਧੀਆਂ ਵਿਆਹੁਣ ਅਤੇ ਆਪਣੀਆਂ ਧੀਆਂ ਇਨ੍ਹਾਂ ਨੂੰ ਵਿਆਹੁਣ ਤੇ ਬੰਦਸ਼ ਲਾ ਦਿਤੀ। ਇਕ ਹਿੰਮਤੀ ਅਗਾਂਹਵਧੂ ਜੁਆਨ ਜਗਨ ਨਾਥ ਕੁਸ਼ਾਰ ਨੇ ਭਾਈਚਾਰੇ ਦੀ ਨਿੰਦਿਆਂ ਦੀ ਪ੍ਰਵਾਹ ਨਾ ਕਰਦਿਆਂ ਪੀਰਾਲੀ ਠਾਕਰਾਂ ਦੀ ਕੁੜੀ ਵਿਆਹ ਲਈ ਜਿਸ ਦੇ ਫਲਸਰੂਪ ਇਸ ਨੂੰ ਵੀ ਉਜੜਨਾ ਪਿਆ।

ਕੁਸ਼ਾਰ ਪਰਿਵਾਰ ਅਤੇ ਪੀਰਾਲੀ ਪਰਿਵਾਰ ਨੇ ਪ੍ਰਤੀਤ ਕੀਤਾ ਕਿ ਅਜਿਹਾ ਕਰਮਕਾਂਡ ਜੋ ਨਫ਼ਰਤ ਬੀਜਦਾ ਹੈ, ਉਜਾੜ ਦਿੰਦਾ ਹੈ, ਉਸ ਭਾਰ ਤੋਂ ਮੁਕਤ ਹੋਇਆ ਜਾਵੇ। ਵੱਡੀ ਤੋਂ ਵੱਡੀ ਸੱਟ ਹੋਰ ਕੀ ਹੋ ਸਕਦੀ ਹੈ? ਸਾਬਤ ਕਰੀਏ ਕਿ ਆਪਾਂ ਮਨੁਖਤਾ ਦੇ ਭਲੇ ਲਈ ਕਿੰਨੇ ਸੁਹਿਰਦ ਹਾਂ। ਇਕੱਲਾ ਬ੍ਰਾਹਮਣ ਭਾਈਚਾਰਾ ਨਾਰਾਜ਼ ਹੋ ਗਿਆ ਹੈ ਤਾਂ ਕੀ? ਬਾਕੀ ਲੋਕ ਕਿਹੜਾ ਪਸ਼ੂ ਹਨ? ਉਨ੍ਹਾਂ ਦੇ ਦਿਲਾਂ ਵਿਚ ਆਪਣੀ ਥਾਂ ਬਣਾਵਾਂਗੇ। ਉਚੀਆਂ ਕੁਲਾਂ ਪਾਸ, ਅਪਮਾਨ ਤੋਂ ਇਲਾਵਾ, ਦੇਣ ਵਾਸਤੇ ਹੋਰ ਕੁਝ ਨਹੀਂ ਰਿਹਾ।

ਸਤਾਰ੍ਹਵੀਂ ਸਦੀ ਦੇ ਅਖੀਰ ਤੱਕ ਅੰਗਰੇਜ਼ਾਂ ਨੇ ਵਪਾਰ ਵਿਚ ਆਪਣੀ ਮਜ਼ਬੂਤ ਪਕੜ ਕਾਇਮ ਕਰ ਲਈ ਸੀ। ਉਨ੍ਹਾਂ ਦੀ ਚੜ੍ਹਤ ਦੀਆਂ ਕਹਾਣੀਆਂ ਹਿੰਦੂ ਪਰਿਵਾਰਾਂ ਵਿਚ ਤਾਂ ਤੁਰੀਆਂ ਹੀ, ਮੁਸਲਮਾਨ ਵੀ ਉਨ੍ਹਾਂ ਬਾਬਤ ਚੌਕਸ ਰਹਿਣ ਲੱਗੇ। ਅੰਗਰੇਜ਼ਾਂ ਵਿਚ ਨਾ ਜਾਤ-ਅਭਿਮਾਨ ਸੀ ਨਾਂ ਹਿੰਦੂਆਂ ਵਰਗੀਆਂ ਰਹਿਣ ਸਹਿਣ ਪੀਣ ਖਾਣ ਦੀਆਂ ਬੰਦਸ਼ਾਂ। ਇਸ ਪੀਰਾਲੀ ਖਾਨਦਾਨ ਨੇ ਗੋਬਿੰਦਪੁਰ ਨਾਮ ਦੀ ਬਸਤੀ ਵਿਚ ਆਪਣਾ ਡੇਰਾ ਲਾ ਲਿਆ। ਇਹ ਥਾਂ ਬੰਦਰਗਾਹ ਦੇ ਨੇੜੇ ਸੀ ਜਿਥੋਂ ਅੰਗਰੇਜ਼ ਆਪਣੇ ਜਹਾਜ਼ਾਂ ਰਾਹੀਂ ਮਾਲ ਦੀ ਢੋ ਢੁਆਈ ਕਰਦੇ ਸਨ। ਇਹ ਗਰੀਬ ਮਛੇਰਿਆਂ ਦੀ ਬਸਤੀ ਸੀ। ਇਨ੍ਹਾਂ ਅਖੌਤੀ ਨੀਵੀਂ ਜਾਤ ਦੇ ਲੋਕਾਂ ਨੂੰ ਜਦੋਂ ਪਤਾ ਲੱਗਾ ਕਿ ਨਵੇਂ ਆਏ ਬਾਸ਼ਿੰਦੇ ਬ੍ਰਾਹਮਣ ਹਨ ਤਾਂ ਉਨ੍ਹਾਂ ਦੇ ਮਨ ਵਿਚ ਦਇਆ ਦੀ ਥਾਂ ਤੇ ਆਤਮ ਸਨਮਾਨ ਦੇ ਭਾਵ ਪੈਦਾ ਹੋਏ ਕਿ ਅਜਿਹੇ ਬ੍ਰਾਹਮਣ ਵੀ ਸੋ ਸਕਦੇ ਹਨ ਜੋ ਮਛੇਰਿਆਂ ਨੂੰ ਨਫ਼ਰਤ ਨਹੀਂ ਕਰਦੇ, ਉਨ੍ਹਾਂ ਵਿਚ ਰਹਿਣ ਲੱਗ ਪਏ ਹਨ। ਸਤਿਕਾਰ ਨਾਲ ਮਛੇਰੇ ਇਨ੍ਹਾਂ ਨੂੰ ''ਠਾਕਰ ਚਾਚਾ'' ਕਹਿ ਕੇ ਬੁਲਾਉਂਦੇ। ਇਹ ਵੀ ਉਨ੍ਹਾਂ ਦੇ ਦੁਖਾਂ ਸੁੱਖਾਂ ਵਿਚ ਸਹਾਈ ਹੁੰਦੇ।

ਰੱਬ ਨੂੰ ਇਹੋ ਗੱਲ ਚੰਗੀ ਲੱਗੀ। ਤ੍ਰਿਸਕਾਰੇ ਹੋਏ ਬ੍ਰਾਹਮਣ ਜਦੋਂ ਮਛੇਰਿਆਂ ਵਿਚ ਆ ਵਸੇ, ਇਨ੍ਹਾਂ ਦੀ ਕਿਸਮਤ ਪਲਟਣ ਲੱਗ ਪਈ। ਸਹਿਜੇ ਸਹਿਜੇ ਇਨ੍ਹਾਂ ਪਾਸ ਜ਼ਮੀਦਾਰੀਆਂ ਆਈਆਂ ਤੇ ਪ੍ਰਿੰਸ ਤੱਕ ਦੇ ਖਿਤਾਬ ਮਿਲੇ। ਜੇ ਕਿਤੇ ਇਹ ਪਰਿਵਾਰ ਭਾਈਚਾਰੇ ਵਲੋਂ ਛੇਕਿਆ ਨਾ ਜਾਂਦਾ, ਸੰਭਵ ਹੈ ਬਾਕੀ ਜੀਆਂ ਵਾਂਗ ਇਹ ਵੀ ਅਉਧ ਬਿਤਾ ਬਿਤਾ ਮਰਦੇ ਜੰਮਦੇ ਰਹਿੰਦੇ। ਨਫ਼ਰਤ ਦੀ ਅੱਗ ਵਿਚੋਂ ਨਿਕਲ ਕੇ ਇਹ ਸੋਨਾ ਪਹਿਲਾਂ ਨਾਲੋਂ ਵਧੀਕ ਖਰਾ ਹੋ ਗਿਆ।

ਰਵਿੰਦਰਨਾਥ ਦੇ ਬਾਬਾ ਦਵਾਰਕਾਨਾਥ ਦੀ ਉਮਰ ਅਜੇ 13 ਸਾਲ ਦੀ ਸੀ ਜਦੋਂ ਪਿਤਾ ਕਾਲ ਵਸ ਹੋ ਗਏ। ਦਵਾਰਕਾ ਇੰਨਾ ਵੱਡਾ ਉੱਦਮੀ ਨਿਕਲਿਆ ਕਿ ਤਰੱਕੀ ਕਰਦਿਆਂ ਨੀਲ ਦੇ ਕਾਰਖਾਨੇ ਲਾਏ, ਸ਼ੋਰੇ, ਚੀਨੀ ਦੀਆਂ ਫੈਕਟਰੀਆਂ ਲਾਈਆਂ ਅਤੇ ਖਾਣਾ ਖਰੀਦ ਕੇ ਕੋਇਲਾ ਕੱਢਣਾ ਅਰੰਭਿਆ। ਬੰਗਾਲ ਅਤੇ ਉੜੀਸਾ ਦੀਆਂ ਬੰਦਰਗਾਹਾਂ ਉਪਰ ਕਿਸ਼ਤੀਆਂ ਦਾ ਮਜ਼ਬੂਤ ਬੇੜਾ ਤਿਆਰ ਕੀਤਾ। ਸਫਲਤਾ ਮਿਲਦੀ ਗਈ ਤਾਂ ਦਵਾਰਕਾ ਨਾਥ ਨੇ ਭਾਰਤ ਦੀ ਰਾਜਧਾਨੀ ਵਿਚ ਆਧੁਨਿਕ ਬੈਂਕ ਦੀ ਸਥਾਪਨਾ ਕੀਤੀ ਜਿਸਦਾ ਨਾਮ ਯੂਨੀਅਨ ਬੈਂਕ ਰੱਖਿਆ। ਇਸ ਸਾਰੇ ਕਾਰੋਬਾਰ ਨੂੰ ਆਪਣੀ ਟੈਗੋਰ ਐਂਡ ਕੰਪਨੀ ਦੇ ਅਧੀਨ ਰੱਖਿਆ।

ਸਹਿਜੇ ਸਹਿਜੇ ਇਕ ਸਧਾਰਨ ਘਰ ਮਹਿਲ ਦਾ ਰੂਪ ਲੈਣ ਲੱਗ ਪਿਆ ਜਿਥੇ ਵਿਚਾਰ ਗੋਸ਼ਟੀਆਂ ਹੁੰਦੀਆਂ, ਸੰਗੀਤ ਮਜਲਿਸਾਂ ਸਜਦੀਆਂ ਅਤੇ ਗੋਰਿਆਂ ਸਮੇਤ ਹੋਰ ਹੁਕਮਰਾਨਾਂ ਨੂੰ ਵਿਸਕੀ ਸਮੇਤ ਸ਼ਾਨਦਾਰ ਖਾਣਿਆਂ ਦੀਆਂ ਦਾਅਵਤਾਂ ਦਿਤੀਆਂ ਜਾਂਦੀਆਂ। ਖੁਸ਼ਬੂਦਾਰ ਤਮਾਕੂ ਦੇ ਹੁੱਕੇ ਤਾਂ ਸਾਰਾ

ਦਿਨ ਘੁੰਮਦੇ ਰਹਿੰਦੇ। ਕਲਕੱਤੇ ਦੇ ਐਨ ਵਿਚਾਰ ਜੋੜਾਸਾਂਕੋ ਨਾਮ ਦੇ ਇਲਾਕੇ ਵਿਚ ਖਲੋਤਾ ਮਹਿਲ ਅੱਜ ਵੀ ਇਸ ਖਾਨਦਾਨ ਦੇ ਉਚੇ ਮਰਾਤਬੇ ਦੀ ਬਕਾਇਆ ਨਿਸ਼ਾਨੀ ਹੈ। ਹੁਣ ਇਹ ਵਿਦਿਆ ਦਾ ਕੇਂਦਰ ਹੈ ਤੇ ਸ਼ਾਨਦਾਰ ਇਤਿਹਾਸਕ ਯਾਦਗਾਰ ਹੈ।

ਉਹ ਬੜੇ ਵਿਸ਼ਾਲ ਦਿਲ ਵਾਲੇ ਦਾਨੀ ਸਨ। ਕੋਈ ਸੰਸਥਾ ਅਜਿਹੀ ਨਹੀਂ ਜੋ ਕਹਿ ਸਕਦੀ ਕਿ ਉਸਨੂੰ ਦਾਨ ਨਹੀਂ ਮਿਲਿਆ। ਸਾਲ 1816 ਵਿਚ ਉਨ੍ਹਾਂ ਨੇ ਪਹਿਲਾ ਹਿੰਦੂ ਕਾਲਜ ਸਥਾਪਤ ਕੀਤਾ ਜੋ ਅੰਗਰੇਜ਼ੀ ਤਰਜ਼ ਤੇ ਸੈਕੂਲਰ ਸੰਸਥਾ ਸੀ। ਪਹਿਲਾਂ ਮਦਰਸੇ ਮੁਸਲਮਾਨਾ ਲਈ ਤੇ ਪਾਠਸ਼ਾਲਾਵਾਂ ਹਿੰਦੂ ਵਿਦਿਆਰਥੀਆਂ ਲਈ ਵੱਖ ਵੱਖ ਸਨ। ਬਾਦ ਵਿਚ ਇਸ ਦਾ ਨਾਮ ਪ੍ਰੈਜ਼ੀਡੈਂਸੀ ਕਾਲਜ ਰੱਖਿਆ ਗਿਆ। 1835 ਵਿਚ ਉਨ੍ਹਾਂ ਨੇ ਕਲਕਤੇ ਵਿਚ ਪਹਿਲਾ ਮੈਡੀਕਲ ਕਾਲਜ ਅਤੇ ਹਸਪਤਾਲ ਖੋਲ੍ਹਿਆ। ਲੋੜਵੰਦ ਵਿਦਿਆਰਥੀਆਂ ਨੂੰ ਵਜੀਫੇ ਦਿੰਦੇ। ਮੁਰਦਾ ਜਿਸਮ ਨਾਲ ਛੇੜ-ਛਾੜ ਪਾਪ ਹੈ, ਹਿੰਦੂਆਂ ਦਾ ਇਹ ਭਰਮ ਦੂਰ ਕਰਨ ਲਈ ਉਹ ਲੈਬਾਰਟਰੀਆਂ ਵਿਚ ਵਿਦਿਆਰਥੀਆਂ ਦੇ ਨਾਲ ਦਿਨ ਬਤੀਤ ਕਰਦੇ।

1784 ਈਸਵੀ ਵਿਚ ਅੰਗਰੇਜ਼ਾਂ ਨੇ ਏਸ਼ੀਆਟਕ ਸੋਸਾਇਟੀ ਆਫ਼ ਬੰਗਾਲ ਸਥਾਪਤ ਕੀਤੀ ਤਾਂ ਦਵਾਰਕਾਨਾਥ ਪਹਿਲੇ ਭਾਰਤੀ ਮੈਂਬਰ ਲਏ ਗਏ। ਇਸੇ ਸੋਸਾਇਟੀ ਵਿਚੋਂ ਆਰਕਿਆਲੋਜੀ ਸਰਵੇ ਆਫ਼ ਇੰਡੀਆ, ਜੂਆਲੋਜੀਕਲ ਸਰਵੇ ਆਫ਼ ਇੰਡੀਆ, ਬਟਾਨੀਕਲ ਐਂਡ ਜੀਆਲੋਜੀਕਲ ਸਰਵੇ ਆਫ਼ ਇੰਡੀਆ, ਆਧੁਨਿਕ ਵਿਗਿਆਨਕ ਸੰਸਥਾਵਾਂ ਪੈਦਾ ਹੋਈਆਂ। ਉਨ੍ਹਾਂ ਨੂੰ ਇੰਗਲੈਂਡ ਵਿਖੇ ਬਤੌਰ ਸਟੇਟ ਮਹਿਮਾਨ ਸੱਦਾ ਪ੍ਰਾਪਤ ਹੋਇਆ। ਉਸਨੇ ਸਾਗਰ ਪਾਰ ਕਰਕੇ ਹਿੰਦੂ ਪਰੰਪਰਾ ਦੀ ਉਲੰਘਣਾ ਕੀਤੀ।

ਉਹ ਹਰੇਕ ਉਸ ਕਦਮ ਨਾਲ ਆਪਣਾ ਕਦਮ ਮਿਲਾ ਲੈਂਦੇ ਜਿਹੜਾ ਲੋਕਾਂ ਦੇ ਭਲੇ ਲਈ ਤੁਰਿਆ ਹੋਵੇ। ਰਾਜਾ ਰਾਮਮੋਹਨ ਰਾਇ ਨੂੰ ਆਧੁਨਿਕ ਬੰਗਾਲ ਦਾ ਨਿਰਮਾਤਾ ਕਿਹਾ ਜਾਂਦਾ ਹੈ ਜਿਨ੍ਹਾਂ ਨੇ ਬੰਗਾਲੀ ਸਮਾਜ ਦੇ ਪਿਛਾਂਹ ਖਿਚੂ ਵਹਿਮ ਪੁੱਟਣ ਲਈ ਇਕ ਪ੍ਰਕਾਰ ਦਾ ਯੁੱਧ ਛੇੜਿਆ। ਰਾਜਾ ਜੀ ਦੀ ਨੇਕ ਨੀਅਤ ਦੇਖਕੇ ਦਵਾਰਕਾਨਾਥ ਉਨ੍ਹਾਂ ਦੇ ਮਿੱਤਰ ਹੋ ਗਏ ਤੇ ਭਲਾਈ ਹਿਤ ਦਾਨ ਦਿੰਦੇ ਰਹੇ। ਉਨ੍ਹਾਂ ਦਾ ਇਹ ਵਿਸ਼ਵਾਸ ਬਣ ਗਿਆ ਸੀ ਕਿ ਅੰਗਰੇਜ਼ੀ ਹਕੂਮਤ ਦੌਰਾਨ ਭਾਰਤ ਆਧੁਨਿਕ ਵਿਗਿਆਨਕ ਯੁੱਗ ਵਿਚ ਪ੍ਰਵੇਸ਼ ਕਰ ਸਕੇਗਾ। ਇਹ ਵੀ ਅੰਗਰੇਜ਼ਾਂ ਦੀ ਬਦੌਲਤ ਹੀ ਸੀ ਕਿ ਰਿਆਸਤੀ ਟੁਕੜਿਆਂ ਵਿਚ ਵੰਡਿਆ ਭਾਰਤ ਇਕੱਠਾ ਹੋ ਸਕਿਆ।

ਪਹਿਲੀ ਵਾਰ 1842 ਤੇ ਦੂਜੀ ਵਾਰ 1844 ਵਿਚ ਇੰਗਲੈਂਡ ਗਏ। ਉਥੋਂ ਫਰਾਂਸ ਦੀ ਯਾਤਰਾ ਕੀਤੀ। ਪੈਰਿਸ ਵਿਚ ਉਹ ਨੌਜਵਾਨ ਵਿਦਿਆਰਥੀ ਫਰੈਡਰਿਕ ਮੈਕਸਮੂਲਰ ਨੂੰ ਮਿਲੇ ਜੋ ਪ੍ਰੋਫੈਸਰ ਬਰਨੌਵ ਅਧੀਨ ਰਿਗਵੇਦ ਦਾ ਅਧਿਐਨ ਕਰ ਰਿਹਾ ਸੀ। ਆਪਣੀ ਜੀਵਨ ਕਹਾਣੀ ਵਿਚ ਮੈਕਸਮੂਲਰ ਨੇ ਦਵਾਰਕਾਨਾਥ ਬਾਬਤ ਖੂਬਸੂਰਤ ਵਾਕ ਲਿਖੇ ਹਨ, ''ਮੇਰੇ ਮਨ ਵਿਚ ਇਸ ਹਿੰਦੁਸਤਾਨੀ ਸ਼ਖਸ ਨੇ ਸਥਾਈ ਯਾਦ ਬਣਾਈ ਹੈ। ਮੈਂ ਉਸ ਦਾਅਵਤ ਵਿਚ ਸ਼ਾਮਲ ਹੋਇਆ ਜਿਹੜੀ ਫਰਾਂਸ ਦੇ ਬਾਦਸ਼ਾਹ ਲੂਈ ਫਿਲਿਪ ਦੇ ਸਨਮਾਨ ਵਿਚ ਦਵਾਰਕਾਨਾਥ ਨੇ ਦਿਤੀ। ਵੱਡਾ ਮਹਿਮਾਨਘਰ ਰੇਸ਼ਮੀ, ਸ਼ਾਨਦਾਰ ਕਸ਼ਮੀਰੀ ਸ਼ਾਲਾਂ ਪਸ਼ਮੀਨਿਆਂ ਨੇ ਇਉਂ ਢਕ ਰਖਿਆ ਸੀ ਜਿਵੇਂ ਅਸੀਂ ਸਾਰੇ ਭਵਨ ਵਿਚ ਉਡਦੇ ਜਾਂਦੇ ਹੋਈਏ।''

ਅਗਸਤ 1846 ਵਿਚ 52 ਸਾਲ ਦੀ ਉਮਰ ਵਿਚ ਉਨ੍ਹਾਂ ਦਾ ਲੰਦਨ ਵਿਚ ਦੇਹਾਂਤ ਹੋਇਆ ਤਾਂ ਅਖਬਾਰ 'ਦ ਟਾਈਮਜ਼' ਨੇ 3 ਅਗਸਤ 1846 ਨੂੰ ਲਿਖਿਆ, ''ਭਾਰਤ ਵਿਚ ਉਸ ਵਰਗਾ ਹੋਰ ਕੋਈ ਨਹੀਂ ਸੀ ਜੋ ਆਪਣੇ ਇਰਦ ਗਿਰਦ ਰਹਿੰਦੇ ਲੋਕਾਂ ਦਾ ਸਦਾ ਭਲਾ ਲੋਚੇ, ਸੁਰੱਖਿਆ ਦੇਵੇ। ਭਾਰਤ ਅਤੇ ਇੰਗਲੈਂਡ ਵਿਚ ਅਜਿਹੇ ਲੋਕਾਂ ਦੀ ਕਮੀ ਨਹੀਂ ਜਿਨ੍ਹਾਂ ਨੇ ਦਵਾਰਕਾ ਨਾਥ ਰਾਹੀਂ ਸਫ਼ਲਤਾ ਪ੍ਰਾਪਤ ਕੀਤੀ ਤੇ ਜੋ ਇਸ ਠਾਕਰ ਦੇ ਕਰਜ਼ਈ ਨਾ ਹੋਣ।''

ਦਵਾਰਕਾਨਾਥ ਦੇ ਤਿੰਨ ਬੇਟੇ ਸਨ ਜਿਨ੍ਹਾਂ ਵਿਚ ਸਭ ਤੋਂ ਵੱਡਾ ਦਵਿੰਦਰਨਾਥ ਹਥਲੇ ਨਾਇਕ ਰਵਿੰਦਰਨਾਥ ਦਾ ਪਿਤਾ ਸੀ। ਦਵਿੰਦਰਨਾਥ ਧਨਾਢ ਪਿਤਾ ਦਾ ਲਾਡਲਾ ਬੇਟਾ ਜ਼ਰੂਰ ਸੀ ਪਰ ਦੁਨੀਆਵੀ ਸ਼ਾਨਸ਼ੌਕਤ, ਧਨ, ਦਾਅਵਤਾਂ ਆਦਿਕ ਤੋਂ ਨਿਰਲੇਪ। ਪਿਤਾ ਨੂੰ ਲੋਕ ਆਦਰ ਨਾਲ ਪ੍ਰਿੰਸ ਕਿਹਾ ਕਰਕੇ ਸਨ ਤਾਂ ਦਵਿੰਦਰਨਾਥ ਨੂੰ ਰਿਸ਼ੀ ਜੀ ਕਿਹਾ ਜਾਣ ਲੱਗਾ। ਪਿਤਾ ਦੀ ਥਾਂ ਆਤਮਕ ਤੌਰ ਤੇ ਉਹ ਰਾਜਾ ਰਾਮਮੋਹਨ ਰਾਇ ਦੇ ਵਧੀਕ ਨੇੜੇ ਸਨ ਜਿਸ ਕਰਕੇ ਉਨ੍ਹਾਂ ਨੂੰ ਰਾਜਾ ਜੀ ਦਾ ਉੱਤਰਾਧਿਕਾਰੀ ਮੰਨਿਆ ਗਿਆ।

ਦੇਵਿੰਦਰਨਾਥ ਦੀ ਉਮਰ 10 ਸਾਲ ਦੀ ਸੀ ਜਦੋਂ ਉਸਦੀ ਦਾਦੀ ਦੀ ਮੌਤ ਹੋਈ। ਮੌਤ ਤੋਂ ਪਹਿਲਾਂ ਦਾਦੀ ਨੂੰ ਗੰਗਾ ਕਿਨਾਰੇ ਇਕ ਕੁਟੀਆ ਵਿਚ ਲਿਜਾਇਆ ਗਿਆ ਕਿਉਂਕਿ ਵਿਸ਼ਵਾਸ ਸੀ ਕਿ ਇਸ ਥਾਂ ਮੁਕਤੀ ਮਿਲਦੀ ਹੈ। ਤਿੰਨ ਦਿਨ ਦਾਦੀ ਮੌਤ ਨਾਲ ਘੁਲਦੀ ਰਹੀ ਤੇ ਪੋਤਾ ਪਹਿਰਾ ਦਿੰਦਾ ਰਿਹਾ। ਆਪਣੀਆਂ ਯਾਦਾਂ ਵਿਚ ਦੇਵਿੰਦਰ ਨੇ ਲਿਖਿਆ, ''ਮੌਤ ਤੋਂ ਪਹਿਲੀ ਰਾਤ ਨਦੀ ਕਿਨਾਰੇ ਜਦੋਂ ਮੈਂ ਇਕੱਲਾ ਬੈਠਾ ਸਾਂ ਤਾਂ ਅਚਾਨਕ ਮੈਨੂੰ ਕੋਈ ਦੈਵੀ ਅਨੁਭਵ ਹੋਇਆ। ਮੈਂ ਬੇਹੋਸ਼ੀ ਜਿਹੀ ਵਿਚ ਗੁੰਮ ਹੋ ਗਿਆ। ਮੈਂ ਪਹਿਲਾਂ ਵਰਗਾ ਨਾ ਰਿਹਾ। ਧਨ ਦੌਲਤ ਨਾਲੋਂ ਮੇਰਾ ਮੋਹ ਭੰਗ ਹੋ ਗਿਆ। ਜਿਹੜੀ ਫ਼ਟੀ ਪੁਰਾਣੀ ਬਾਂਸ ਦੀ ਚਟਾਈ ਉਪਰ ਮੇਰਾ ਆਸਣ ਸੀ, ਮੈਨੂੰ ਲੱਗਾ ਸਭ ਤੋਂ ਕੀਮਤੀ ਅਤੇ ਮੇਰੇ ਲਈ ਉਪਯੋਗੀ ਇਹੋ ਹੈ ਬਾਕੀ ਦਾ ਸਾਰਾ ਦਿਖਾਵਾ ਧੋਖਾ ਹੈ।'' ਇਸ ਘਟਨਾ ਬਾਬਤ ਐਵਿਲਿਨ ਅੰਡਰਹਿੱਲ ਨੇ ਲਿਖਿਆ, ''ਆਤਮਾ ਦੀ ਉਡਾਣ ਦੇ ਅਜਿਹੇ ਰਹੱਸਮਈ ਪ੍ਰਮਾਣ ਇਤਿਹਾਸ ਵਿਚ ਘੱਟ ਮਿਲਦੇ ਹਨ।''

ਪਿਤਾ ਅਪਣੇ ਬੇਟੇ ਦੇ ਸੁਭਾਅ ਕਾਰਨ ਪਰੇਸ਼ਾਨ ਹੋ ਜਾਂਦਾ। ਕਿਸੇ ਨੂੰ ਵੀ ਅਜਿਹਾ ਖਿਆਲ ਨਹੀਂ ਸੀ ਕਿ ਦਵਾਰਕਾਨਾਥ 52 ਸਾਲ ਦੀ ਉਮਰ ਵਿਚ ਚੱਲ ਵਸਣਗੇ ਪਰ ਇੰਗਲੈਂਡ ਜਾਣ ਤੋਂ ਪਹਿਲਾਂ ਹੀ ਉਸਨੇ ਇਹ ਸੋਚਕੇ ਕਿ ਕਿਤੇ ਕਾਰੋਬਾਰ ਤਬਾਹ ਹੋ ਜਾਵੇ ਤੇ ਮੇਰੇ ਬੱਚੇ ਸੰਕਟ ਦਾ ਸ਼ਿਕਾਰ ਹੋ ਜਾਣ, ਕਾਫੀ ਜ਼ਮੀਨ ਆਪਣੇ ਤਿੰਨੇ ਪੁੱਤਰਾਂ ਵਾਸਤੇ ਖਰੀਦ ਦਿਤੀ। ਦੇਹਾਂਤ ਬਾਦ ਇਹੋ ਹੋਇਆ। ਭਾਰੀ ਮਾਲੀ ਘਾਟਾ ਪਿਆ, ਕਾਰੋਬਾਰ ਬੰਦ ਹੋ ਗਏ, ਪਰਿਵਾਰ ਨੂੰ ਦੀਵਾਲੀਆ ਏਸ ਕਰਕੇ ਨਹੀਂ ਐਲਾਨਿਆ ਗਿਆ ਕਿਉਂਕਿ ਲੈਣਦਾਰ ਜਾਣਦੇ ਸਨ ਕਿ ਦਵਾਰਕਾ ਅਤਿਅੰਤ ਦਿਆਲੂ ਇਨਸਾਨ ਸੀ। ਪੁੱਤਰਾਂ ਨੇ ਲੈਣਦਾਰਾਂ ਨੂੰ ਕਿਹਾ ਕਿ ਅਸੀਂ ਕਿਉਂਕਿ ਹੱਸ ਕੇ ਕਰਜ਼ਾ ਉਤਾਰਨ ਦੇ ਇਛੁਕ ਹਾਂ, ਸਾਰੀ ਕਾਰੋਬਾਰੀ ਜਾਇਦਾਦ ਤੁਸੀਂ ਆਪਣੇ ਨਾਮ ਤਬਦੀਲ ਮਲਕੀਅਤ ਕਰਵਾ ਲਵੋ। ਲੈਣਦਾਰਾਂ ਨੇ ਕਿਹਾ – ਨਹੀਂ ਤੁਸੀਂ ਨੇਕਬਖਤ ਇਨਸਾਨ ਦੇ ਬੱਚੇ ਹੋ। ਆਪਾਂ ਰਲ ਮਿਲ ਕੇ ਕਾਰੋਬਾਰ ਲੀਹਾਂ ਉਪਰ ਲੈ ਆਵਾਂਗੇ ਤੇ ਤੁਹਾਨੂੰ ਅੱਛੀ ਤਨਖਾਹ ਮਿਲਦੀ ਰਹੇਗੀ।

ਛੇਤੀ ਹੀ ਫਿਰ ਵਪਾਰ ਵਿਚ ਸਮਤੋਲ ਆ ਗਿਆ। ਦਵਿੰਦਰਨਾਥ ਨੇ ਨਾ ਕੇਵਲ ਮਿਸ਼ਰਿਤ ਵਿਆਜ ਸਮੇਤ ਸਾਰੇ ਕਰਜ਼ੇ ਉਤਾਰੇ ਸਗੋਂ ਐਲਾਨ ਕੀਤਾ, ''ਲੰਡਨ ਜਾਣ ਤੋਂ ਪਹਿਲਾਂ ਜਿਨ੍ਹਾਂ ਸੰਸਥਾਵਾਂ ਨਾਲ ਪਿਤਾ ਜੀ ਨੇ ਵਾਅਦਾ ਕੀਤਾ ਸੀ ਕਿ ਦਾਨ ਦਿਆਂਗਾ, ਮੈਂ ਪਿਤਾ ਦੀ ਇਹ ਇਛਾ ਪੂਰਤੀ ਵੀ ਕਰਾਂਗਾ।''

ਉਹ ਕਈ ਕਈ ਮਹੀਨਿਆਂ ਵਾਸਤੇ ਇਕਾਂਤਵਾਸ ਹਿਤ ਹਿਮਾਲਾ ਚਲੇ ਜਾਂਦੇ ਜਿਥੇ ਨਿਰੰਤਰ ਬੰਦਗੀ ਕਰਦੇ। ਸਾਲ 1858 ਵਿਚ ਉਨ੍ਹਾਂ ਨੇ ਦੇਖਿਆ, ਨਿਰਮਲ ਝਰਨਾ ਸਵੱਛ ਪਾਣੀ ਭੇਜ ਰਿਹਾ ਹੈ। ਉਸ ਦੇ ਵਹਾਉ ਦੇ ਨਾਲ ਨਾਲ ਉਹ ਹੇਠਾਂ ਉਤਰਦੇ ਗਏ। ਮੈਦਾਨਾ ਵਿਚ ਆਕੇ ਉਸਦਾ ਪਾਣੀ ਗੰਧਲਾ ਹੋ ਗਿਆ ਦੇਖਿਆ, ਨਾਲੇ ਦੇਖਿਆ, ਕਿਸਾਨ ਉਸ ਗੰਧਲੇ ਪਾਣੀ ਨਾਲ ਫਸਲ ਦੀ ਉਪਜ ਵਧਾ ਰਹੇ ਹਨ। ਉਦੀਂ ਖਿਆਲ ਆਇਆ – ਮੈਂ ਕਿੰਨੀ ਗਲਤੀ ਤੇ ਸਾਂ ਜੋ ਸੋਚਦਾ ਸਾਂ ਕਿ ਬੰਦਗੀ ਕਰਨ ਲਈ ਹਿਮਾਲਾ ਦੀ ਉਚਾਣ ਜ਼ਰੂਰੀ ਹੈ। ਇਸ ਝਰਨੇ ਵਾਂਗ ਮੈਂ ਲੋਕਾਂ ਵਿਚ ਜਾਵਾਂਗਾ, ਜਿਸ ਨੂੰ ਮੈਲ ਸਮਝਦਾ ਰਿਹਾ, ਉਹੀ ਪੈਦਾਵਾਰ ਲਈ ਲੋੜੀਂਦੀ ਹੈ, ਇਹੋ ਸਾਡੀ ਕਰਮ ਭੂਮੀ ਹੈ। ਦੁਨੀਆਂਦਾਰੀ ਨਿਭਾਉਂਦਿਆਂ ਹੋਇਆਂ ਮੈਂ ਰੱਬ ਦੇ ਨਜ਼ਦੀਕ ਰਹਿ ਸਕਾਂਗਾ। ਉਨ੍ਹਾਂ ਨੇ ਕਈ ਵਾਰ ਸਦੀਵੀ ਸਨਿਆਸ ਲੈਣ ਬਾਰੇ ਸੋਚਿਆ, ਖਿਆਲ ਤਿਆਗ ਦਿਤਾ ਤੇ ਧਾਰਮਿਕ ਫਰਜ਼ ਪਰਿਵਾਰ ਵਿਚ ਰਹਿੰਦਿਆ ਨਿਭਾਏ।

7 ਮਈ 1861 ਨੂੰ ਰਵਿੰਦਰ ਦਾ ਜਨਮ ਹੋਇਆ। ਭੈਣ ਭਰਾ ਜਿੰਨੇ ਗੋਰੇ ਸਨ ਉਨ੍ਹਾਂ ਦੇ ਮੁਕਾਬਲੇ ਰਵੀ ਦਾ ਰੰਗ ਕਣਕਵੰਨਾ ਸੀ। ਵੱਡੀ ਭੈਣ ਸੁਦਾਮਣੀ ਕਿਹਾ ਕਰਦੀ ''ਨਹੀਂ ਗੋਰਾ ਨਾ ਸਹੀ, ਮੇਰੇ ਰਵੀ (ਸੂਰਜ) ਵੀਰ ਦੀਆਂ ਕਿਰਨਾ ਵਿਸ਼ਵ ਨੂੰ ਪੁਰਨੂਰ ਕਰਨਗੀਆਂ।'' ਸ਼ਾਰਦਾ ਦੇਵੀ ਵਿਸ਼ਾਲ ਪਰਿਵਾਰ ਦੀ ਅਤਿਅੰਤ ਧੀਰਜਵਾਨ ਮਾਂ ਸੀ ਜਿਸ ਦੇ ਆਪਣੇ 14 ਬਚੇ ਤਾਂ ਸਨ ਹੀ, ਚਾਚੇ ਚਾਚੀਆਂ ਦੇ ਬਚੇ ਵੀ, ਤੇ ਅੱਗੋਂ ਰਿਵਾਜ ਆਪੇ ਅਜਿਹਾ ਸਹੇੜ ਲਿਆ ਕਿ ਧੀਆਂ ਤੇ ਜਵਾਈ ਵੀ ਇਥੇ ਜੋੜਾਸਾਂਕੀ ਦੇ ਵਡੇ ਘਰ ਵਿਚ ਰਹਿੰਦੇ।

ਬਾਲਕ ਰਵਿੰਦਰ ਨੂੰ ਨੌਕਰਾਂ ਦੀ ਨਿਗਰਾਨੀ ਵਿੱਚ ਰੱਖਿਆ ਗਿਆ। ਨੌਕਰਾਂ ਵਿਚਕਾਰ ਉਹ ਚਿੜਚਿੜਾ ਤੇ ਜ਼ਿੱਦੀ ਹੋ ਗਿਆ। ਤੰਗ ਆਕੇ ਨੌਕਰ ਉਸਦੇ ਆਲੇ ਦੁਆਲੇ ਮੰਜੀਆਂ ਦੀ ਕੰਧ ਉਸਾਰ ਕੇ ਉਸਨੂੰ ਇਸ ਪਿੰਜਰੇ ਵਿਚ ਬੰਦ ਕਰਕੇ ਆਖਦੇ - ਜੇ ਬਾਹਰ ਨਿਕਲ ਗਿਆ ਤਾਂ ਮਰ ਜਾਏਂਗਾ। ਇਸ ਬੇਰੁਖੀ ਵਾਲੇ ਮਾਹੌਲ ਦਾ ਜ਼ਿਕਰ ਉਹ ਅਪਣੀ ਕਿਤਾਬ *ਮੇਰਾ ਬਚਪਨ* ਵਿਚ ਕਰਦਾ ਹੈ।

ਵੱਡਾ ਭਰਾ ਦਜਿੰਦਰਨਾਥ ਕਵੀ, ਸੰਗੀਤਕਾਰ, ਫਿਲਾਸਫ਼ਰ ਤੇ ਗਣਿਤ ਸ਼ਾਸਤ੍ਰੀ ਸੀ। ਰਵਿੰਦਰ ਨੇ ਇਸ ਭਰਾ ਤੋਂ ਕਵਿਤਾ ਜੋੜਨੀ ਤੇ ਲੈਅ ਵਿਚ ਉਚਾਰਨੀ ਸਿਖੀ। ਦੂਜਾ ਭਰਾ ਸਤਿੰਦਰਪਾਲ ਆਈ.ਸੀ.ਐਸ. ਕਰਨ ਵਿਚ ਸਫਲ ਰਿਹਾ ਤੇ ਸਾਰੀ ਉਮਰ ਸੱਤਾ ਦੀ ਕੁਰਸੀ ਉਪਰ ਬਿਰਾਜਮਾਨ ਰਿਹਾ। ਇਹ ਤਕੜਾ ਪੜ੍ਹਾਕੂ ਅਤੇ ਲੇਖਕ ਸੀ। ਬੰਗਾਲੀ, ਸੰਸਕ੍ਰਿਤ ਅਤੇ ਅੰਗਰੇਜ਼ੀ ਤਿੰਨਾ ਵਿਚ ਉਹ ਲਾਜਵਾਬ ਸੀ। ਉਸਨੇ ਗੀਤਾ ਅਤੇ ਮੇਘਦੂਤ ਦਾ ਬੰਗਾਲੀ ਕਵਿਤਾ ਵਿਚ ਪਹਿਲੀ ਵਾਰ ਉੱਤਮ ਅਨੁਵਾਦ ਕੀਤਾ। ਉਸਨੇ ਮਰਾਠੀ ਕਲਾਸਿਕ ਗ੍ਰੰਥਾਂ ਦੇ ਅਨੁਵਾਦ ਬੰਗਲਾ ਵਿਚ ਕੀਤੇ। ਪਿਤਾ ਦਵਿੰਦਰਨਾਥ ਦੀ ਸਵੈ-ਜੀਵਨੀ ਉਸਨੇ ਅੰਗਰੇਜ਼ੀ ਵਿਚ ਅਨੁਵਾਦ ਕੀਤੀ ਜੋ ਮੈਕਮਿਲਨ ਲੰਡਨ ਨੇ ਛਾਪੀ। ਸਤਿੰਦਰ ਦੀ ਪਤਨੀ ਸੁਹਣੀ ਸੀ। ਜਦੋਂ ਨੰਗੇ ਮੂੰਹ ਤਾਂਗੇ ਵਿਚ ਬਿਠਾ ਕੇ ਸਤਿੰਦਰ ਸੜਕ ਉਪਰ ਦੀ ਸਟੇਸ਼ਨ ਜਾਣ ਲਈ ਲੰਘਿਆ ਤਾਂ ਪੂਰੇ ਕਲਕਤੇ ਵਿਚ ਇਹ ਖਬਰ ਜੰਗਲ ਦੀ ਅੱਗ ਵਾਂਗ ਫੈਲੀ। ਹਰੇਕ ਆਖ ਰਿਹਾ ਸੀ -ਐਨਾ ਵੱਡਾ ਕਲੰਕ ਇਹ ਕਿਵੇਂ ਧੋਣਗੇ? ਪਰ ਸਤਿੰਦਰ ਧੁਨ ਦਾ ਅਜਿਹਾ ਪੱਕਾ ਕਿ ਜਦੋਂ ਇੰਗਲੈਂਡ ਗਿਆ ਤਾਂ ਪਤਨੀ ਨੂੰ ਨਾਲ ਲੈਕੇ ਗਿਆ। ਇਥੇ ਹੀ 14 ਸਾਲ ਦੀ ਉਮਰ ਵਿਚ ਪਹਿਲੀ ਵਾਰ ਰਵਿੰਦਰ ਪੜ੍ਹਨ ਵਾਸਤੇ ਅਪਣੇ ਭਰਾ ਦੇ ਪਰਿਵਾਰ ਵਿਚ ਰਿਹਾ ਜਿਥੇ ਉਸਦਾ ਖੂਬ ਦਿਲ ਲੱਗਾ।

ਹਿਮਿੰਦਰਨਾਥ ਤੀਜਾ ਭਰਾ ਸੀ ਜੋ 40 ਸਾਲ ਦੀ ਉਮਰ ਵਿੱਚ ਰੱਬ ਨੂੰ ਪਿਆਰਾ ਹੋ ਗਿਆ। ਰਵਿੰਦਰ ਇਸ ਭਰਾ ਦਾ ਬੜੇ ਸਤਿਕਾਰ ਨਾਲ ਜ਼ਿਕਰ ਕਰਦਾ ਹੈ। ਇਸ ਨੇ ਕਿਹਾ ਸੀ ਕਿ ਅਰੰਭ ਵਿਚ ਅੰਗਰੇਜ਼ੀ ਨਹੀਂ, ਬੰਗਲਾ ਸਿਖਣੀ ਹੈ। ਟੈਗੋਰ ਨੇ ਲਿਖਿਆ ਹੈ - ਜਦੋਂ ਬਾਕੀ ਬਚੇ ਫਰਲ ਫਰਲ ਅੰਗਰੇਜ਼ੀ ਬੋਲਦੇ ਹੁੰਦੇ ਉਦੋਂ ਮੈਂ ਬੀ ਏ ਡੀ, ਬੈਡ ਤੇ ਐਮ ਏ ਡੀ, ਮੈਡ ਨੂੰ ਰੱਟਾ ਲਾਉਂਦਾ ਫਿਰਦਾ। ਮੇਰੇ ਭਰਾ ਦਾ ਫੈਸਲਾ, ਬਿਲਕੁਲ ਦਰੁਸਤ ਸੀ। ਪਿਛੋਂ ਇਸੇ ਪਾਲਿਸੀ ਨੂੰ ਮੈਂ ਆਪ ਲਾਗੂ ਕਰਦਾ ਰਿਹਾ ਜੋ ਸਫਲ ਸਿੱਧ ਹੋਈ।

ਘਰ ਵਿਚ ਸਾਦਗੀ ਦਾ ਮਾਹੌਲ ਤਾਂ ਸੀ ਪਰ ਪੈਸੇ ਟਕੇ ਦੀ ਤੰਗੀ ਨਹੀਂ ਸੀ। ਰਵੀ ਨੇ ਬਚਪਨ ਦੇ ਦਿਨ ਯਾਦ ਕਰਦਿਆਂ ਲਿਖਿਆ ਹੈ - ''ਖਾਣ-ਚੀਜਾਂ ਵਿਚ ਵੰਨ ਸੁਵੰਨਤਾ ਹੁੰਦੀ। ਕੱਪੜੇ ਚੰਗੇ ਹੁੰਦੇ, ਬੇਸ਼ਕ ਅੱਜ ਕੱਲ੍ਹ ਦੇ ਬੱਚਿਆਂ ਨੂੰ ਉਹ ਚੰਗੇ ਨਾ ਲੱਗਣ। ਦਸਵੀਂ ਪਾਸ ਕਰ ਲੈਣ ਤੋਂ ਪਹਿਲਾਂ ਸੁਹਣੀ ਗੁਰਗਾਬੀ ਨਹੀਂ ਮਿਲ ਸਕਦੀ ਸੀ। ਸਰਦੀਆਂ ਵਿਚ ਮੋਟਾ ਸੂਤੀ ਕੁੜਤਾ ਹੁੰਦਾ। ਕਦੀ ਨਹੀਂ ਲਗਿਆ ਸੀ ਕਿ ਸਾਡੇ ਨਾਲ ਵਿਤਕਰਾ ਹੋਇਆ ਹੈ। ਉਦੋਂ ਜ਼ਰੂਰ ਸ਼ਿਕਾਇਤ ਕਰਦੇ ਜਦੋਂ ਬੁੱਢਾ ਦਰਜੀ ਕੁੜਤੇ ਦੇ ਜੇਬ ਲਾਉਣੀ ਭੁੱਲ ਜਾਂਦਾ ਕਿਉਂਕਿ ਇਸ ਘਰ ਦਾ ਕੋਈ ਬੱਚਾ ਏਨਾ ਗਰੀਬ ਨਹੀਂ ਸੀ ਕਿ ਜੇਬ ਵਿਚ ਪਾਉਣ ਲਈ ਕੁਝ ਪੈਸੇ ਨਾ ਹੋਣ।

ਰਵੀ ਦਾ ਬਚਪਨ ਰੰਗ ਰੰਗ ਦੀ ਕਲਪਣਾ ਨਾਲ ਇਸ ਕਦਰ ਭਰਪੂਰ ਸੀ ਕਿ ਉਸਨੂੰ ਸੱਚੀ ਗੱਲ ਚੰਗੀ ਨਾ ਲਗਦੀ। ਅਬਦੁਲ ਮਲਾਹ ਮੱਛੀਆਂ ਲੈਕੇ ਆਇਆ ਕਰਦਾ ਸੀ। ਉਸਨੇ ਬਾਲਕ ਰਵੀ ਨੂੰ ਇਕ ਘਟਨਾ ਸੁਣਾਈ ਕਿ ਇਕ ਵੇਰ ਚੇਤ ਦੇ ਅਖੀਰ ਵਿਚ ਉਹ ਮੱਛੀਆਂ ਫੜਨ ਲਈ ਗਿਆ ਤਾਂ ਨੇਰ੍ਹੀ ਆ ਗਈ। ਬੇੜੀ ਪਰੇ ਹੀ ਪਰੇ ਜਾ ਰਹੀ ਸੀ। ਉਸਨੇ ਬੇੜੀ ਦਾ ਰੱਸਾ ਫੜਿਆ ਤੇ ਪਾਣੀ ਵਿਚ ਕੁੱਦ ਪਿਆ। ਬੜੀ ਮੁਸ਼ਕਲ ਨਾਲ ਘਸੀਟ ਕੇ ਕੰਢੇ ਉਪਰ ਪੁੱਜਾ। ਰਵੀ ਲਿਖਦਾ ਹੈ, ''ਇਹ ਕਹਾਣੀ ਮੇਰੇ ਸੁਭਾਅ ਦੇ ਉਲਟ ਛੇਤੀ ਖਤਮ ਹੋ ਗਈ। ਬੇੜੀ ਬਚ ਗਈ, ਮਲਾਹ ਵੀ ਸਲਾਮਤ ਰਿਹਾ। ਇਹ ਕੀ ਕਹਾਣੀ ਹੋਈ? ਮੈਂ ਬਾਰ ਬਾਰ ਪੁਛਦਾ - ਫੇਰ ਕੀ ਹੋਇਆ ? ਅੱਗੇ ਦੱਸ ਕੀ ਹੋਇਆ? ਅਬਦੁਲਾ ਕੀ ਦਸਦਾ ਜਦੋਂ ਕੁੱਝ ਹੋਇਆ ਹੀ ਨਹੀਂ ਸੀ। ਪਰ ਮੈਂ ਹਟਿਆ ਨਾਂ ਤਾਂ ਉਹ ਬੋਲਿਆ - ਅੱਗੇ ਬੜਾ ਕੁਝ ਹੋਇਆ। ਮੈਂ ਦੇਖਿਆ ਤੂਫਾਨ ਆਉਣ ਵੇਲੇ ਇਕ ਚੀਤਾ ਦਰਖਤ ਤੇ ਚੜ੍ਹ ਗਿਆ ਪਰ ਜਦੋਂ ਤੇਜ਼ ਨੇਰ੍ਹੀ ਨਾਲ ਦਰਖ਼ਤ ਗੰਗਾ ਵਿਚ ਡਿਗ ਪਿਆ ਤਾਂ ਚੀਤਾ ਲੱਗਾ ਨਦੀ ਵਿਚ ਗੋਤੇ ਖਾਣ। ਡੁਬਦਾ ਤਰਦਾ ਉਹ ਕਿਨਾਰੇ ਆ ਲੱਗਾ। ਉਸਨੂੰ ਬੜੀ ਭੁੱਖ ਲਗੀ ਹੋਈ ਸੀ ਤੇ ਮੈਨੂੰ ਦੇਖਣ ਸਾਰ ਉਸਦੀਆਂ ਅੱਖਾਂ ਚਮਕ ਪਈਆਂ ਤੇ ਮੂੰਹ ਵਿਚੋਂ ਰਾਲਾਂ ਵਗਣ ਲੱਗੀਆਂ। ਉਸਦੀ ਨੀਅਤ ਭਾਂਪਣ ਸਾਰ ਮੈਂ ਰੱਸੇ ਨੂੰ ਵੱਡੀ ਸਾਰੀ ਸਰਕਵੀਂ ਗੰਢ ਮਾਰ ਲਈ ਯਾਨੀ ਕਿ ਫਾਂਸੀ ਦਾ ਫੰਦਾ ਜਿਹਾ ਬਣਾ ਲਿਆ। ਜਦੋਂ ਉਹ ਅਗਲੇ ਪੰਜੇ

ਚੁੱਕ ਕੇ ਮੇਰੇ ਵੱਲ ਭੱਜਿਆ ਮੈਂ ਫਟਾ ਫਟ ਫੰਦਾ ਉਸ ਵੱਲ ਸੁੱਟ ਦਿਤਾ ਤੇ ਗਲ ਵਿਚ ਪੈਣ ਸਾਰ ਰੱਸੀ ਖਿਚ ਦਿਤੀ। ਜਿਉਂ ਜਿਉਂ ਉਹ ਫੰਦੇ ਵਿਚ ਨਿਕਲਣ ਦਾ ਯਤਨ ਕਰਦਾ, ਫੰਦਾ ਹੋਰ ਕਸਿਆ ਜਾਂਦਾ। ਆਖਰ ਉਹਦੀ ਜੀਭ ਬਾਹਰ ਆ ਗਈ।''

''ਉਹ ਮਰਿਆ ਨਹੀਂ?'' ਮੈਨੂੰ ਬੜਾ ਜੋਸ਼ ਆ ਗਿਆ ਤਾਂ ਮੈਂ ਪੁੱਛਿਆ। ''ਹੜ੍ਹ ਪਾਰ ਕਰਕੇ ਮੈਂ ਵੀ ਤਾਂ ਬਹਾਦਰਗੰਜ ਵਾਪਸ ਪੁੱਜਣਾ ਸੀ, ਮੈਂ ਕਿਉਂ ਮਰਨ ਦਿੰਦਾ? ਮੈਂ ਉਹਨੂੰ ਆਪਣੀ ਬੇੜੀ ਅਗੇ ਜੋੜ ਲਿਆ। ਚਾਲੀ ਮੀਲ ਉਸ ਤੋਂ ਆਪਣੀ ਬੇੜੀ ਖਿਚਵਾਈ। ਜਦੋਂ ਉਹ ਚੀਕਣ ਲਗਦਾ ਮੈਂ ਚੱਪੂ ਨਾਲ ਉਹਦੀ ਭੁਗਤ ਸੁਆਰਦਾ। ਪੰਦਰਾਂ ਘੰਟਿਆਂ ਦਾ ਸਫ਼ਰ ਉਸਨੇ ਡੇਢ ਘੰਟੇ ਵਿਚ ਮੁਕਾ ਦਿਤਾ। ਬਸ ਬਰਖੁਰਦਾਰਾ, ਅੱਗੇ ਹੋਰ ਸਵਾਲ ਨਾ ਪੁੱਛੀਂ ਮੇਰੇ ਤੋਂ। ਹੋਰ ਮੇਰੇ ਕੋਲ ਕੋਈ ਜਵਾਬ ਨਹੀਂ।''

''ਅੱਛਾ'', ਮੈਂ ਕਿਹਾ, ''ਚਲੋ ਇਹ ਤਾਂ ਚੀਤੇ ਦੀ ਗੱਲ ਹੋਈ। ਹੁਣ ਮਗਰਮੱਛ ਦੀ ਕੋਈ ਗੱਲ ਵੀ ਸੁਣਾਉ। ਅਬਦੁਲ ਆਖਦਾ, ''ਮੈਂ ਉਹਦੇ ਨੱਕ ਦੀ ਕਰੁੰਬਲ ਪਾਣੀ ਵਿਚੋਂ ਨਿਕਲੀ ਕਈ ਵਾਰ ਦੇਖੀ ਹੈ। ਬਰੇਤੇ ਵਿਚ ਧੁੱਪੇ ਲੇਟਕੇ ਉਹ ਬੜਾ ਮੁਸਕਾਂਦਾ ਹੈ। ਜੇ ਬੰਦੂਕ ਹੋਵੇ ਮੈਂ ਉਹਨੂੰ ਦੱਸ ਹੀ ਦਿਆਂ ਕਿ ਮੈਂ ਕੌਣ ਹਾਂ ਪਰ ਮੇਰਾ ਲਸੰਸ ਖਤਮ ਹੋ ਗਿਐ। ਫੇਰ ਵੀ ਇਕ ਦਿਨ ਦੀ ਗੱਲ ਸੁਣਾਨਾ। ਇਕ ਆਜੜੀ ਔਰਤ ਨਦੀ ਕਿਨਾਰੇ ਦਾਤੀ ਨਾਲ ਬਾਂਸ ਛਿੱਲ ਰਹੀ ਸੀ ਤੇ ਉਹਦੀ ਬੱਕਰੀ ਨੇੜੇ ਘਾਹ ਚਰ ਰਹੀ ਸੀ। ਮਗਰਮੱਛ ਆਇਆ ਤੇ ਧੂਅ ਕੇ ਬਕਰੀ ਨੂੰ ਦਰਿਆ ਵਿਚ ਲੈ ਵੜਿਆ। ਜਨਾਨੀ ਨੇ ਅੱਗਾ ਦੇਖਿਆ ਨਾ ਪਿਛਾ, ਝਟ ਦਰਿਆ ਵਿਚ ਛਾਲ ਮਾਰ ਕੇ ਮਗਰਮੱਛ ਦੀ ਪਿਠ ਉਪਰ ਬੈਠ ਗਈ ਤੇ ਦਾਤੀ ਨਾਲ ਉਸ ਵਡੇ ਸਾਰੇ ਕਿਰਲੇ ਦਾ ਗਲਾ ਚੀਰਨ ਲੱਗੀ। ਮਗਰਮੱਛ ਨੇ ਬੱਕਰੀ ਛੱਡ ਦਿਤੀ ਤੇ ਆਪ ਪਾਣੀ ਵਿਚ ਡੁਬਕੀ ਲਾ ਗਿਆ।

''ਫੇਰ? ਅਗੇ?'' ਮੈਂ ਹੈਰਾਨੀ ਨਾਲ ਪੁਛਦਾ।

''ਓ ਯਾਰ ਮਗਰਮੱਛ ਡੁੱਬ ਗਿਆ ਤਾਂ ਕਹਾਣੀ ਵੀ ਨਾਲ ਹੀ ਡੁੱਬ ਗਈ। ਜਦੋਂ ਮਗਰਮੱਛ ਨਿਕਲ ਆਇਆ ਤਾਂ ਕਹਾਣੀ ਵੀ ਨਿਕਲ ਆਏਗੀ ਪਰ ਮਗਰਮੱਛ ਨੂੰ ਕੱਢਣ ਵਾਸਤੇ ਸਮਾਂ ਲੱਗੇਗਾ। ਅਗਲੀ ਵਾਰੀ ਕਿਸੇ ਨੂੰ ਭੇਜੂੰਗਾ ਪਤਾ ਕਰਨ ਕਿ ਅਗੇ ਕੀ ਹੋਇਆ, ਫੇਰ ਤੈਨੂੰ ਦਸੂੰਗਾ।''

''ਅਬਦੁਲਾ ਮੁੜ ਕੇ ਅੱਜ ਤੱਕ ਨਹੀਂ ਆਇਆ। ਮਗਰਮੱਛ ਨੂੰ ਲਭਦਾ ਫਿਰਦਾ ਹੋਣੈ।''

ਕਲਪਣਾ ਵਿਚ ਰਵੀ ਅਧਿਆਪਕ ਬਣ ਜਾਂਦਾ। ਜੰਗਲੇ ਦੀਆਂ ਸੀਖਾਂ ਉਸਦੀ ਕਲਾਸ ਵਿਚ ਬੈਠੀਆਂ ਵਿਦਿਆਰਥਣਾ ਸਨ। ''ਉਨਾਂ ਵਿਚੋਂ ਕੁਝ ਬੜੀਆਂ ਸ਼ੈਤਾਨ ਸਨ ਤੇ ਪੜ੍ਹਾਈ ਦਾ ਖਿਆਲ ਈ ਨਹੀਂ ਸੀ। ਮੈਂ ਉਨ੍ਹਾਂ ਨੂੰ ਭਿਆਨਕ ਡਰਾਵੇ ਦਿੰਦਾ ਕਿ ਵੱਡੀਆਂ ਹੋਕੇ ਮਜਦੂਰੀ ਕਰੋਗੀਆਂ। ਛਮਕਾਂ ਦੇ ਵਾਰ ਵੀ ਕਰਦਾ। ਸਿਰ ਤੋਂ ਪੈਰਾਂ ਤੀਕ ਉਨ੍ਹਾਂ ਦੇ ਜਿਸਮ ਉਪਰ ਮਾਰ ਖਾਣ ਦੇ ਨਿਸ਼ਾਨ ਸਨ, ਫੇਰ ਕਿਹੜਾ ਸ਼ਰਾਰਤਾਂ ਕਰਨ ਤੋਂ ਬਾਜ਼ ਆਉਂਦੀਆਂ ਸਨ? ਉਹ ਤਾਂ ਸ਼ਰਾਰਤਾਂ ਕਰਨੋ ਨਹੀਂ ਹਟੀਆਂ, ਮੈਂ ਇਹ ਖੇਡ ਖੇਡਣ ਤੋਂ ਜ਼ਰੂਰ ਹਟ ਗਿਆ ਹਾਂ।''

ਕੁਝ ਸਮਾਂ ਘਰ ਵਿਚ ਟਿਊਟਰ ਪੜ੍ਹਾਉਣ ਆਇਆ ਕਰਦੇ। ਭੈਣਾ ਭਾਈਆਂ ਨੂੰ ਬੱਘੀ ਵਿਚ ਬੈਠਕੇ ਸਕੂਲ ਜਾਂਦੇ ਦੇਖਦਾ ਤਾਂ ਰਵੀ ਚੀਕਣ ਲੱਗ ਜਾਂਦਾ - ''ਮੈਨੂੰ ਵੀ ਸਕੂਲ ਦਾਖਲ ਕਰਾਉ। ਮੈਂ ਨੀਂ ਘਰ ਵਿਚ ਪੜ੍ਹਨਾ।'' ਅਧਿਆਪਕ ਨੇ ਚਪੇੜ ਜੜਦਿਆਂ ਕਿਹਾ - ਅੱਜ ਸਕੂਲ ਜਾਣ ਲਈ ਰੋਂਦਾ ਹੈਂ, ਕੱਲ੍ਹ ਨੂੰ ਸਕੂਲੋਂ ਹਟਣ ਵਾਸਤੇ ਅਸਮਾਨ ਸਿਰ ਤੇ ਚੁਕ ਲਏਂਗਾ।'' ਇਹ ਭਵਿਖਬਾਣੀ ਸੱਚੀ ਹੋਈ। ਕਦੀ ਵੀ ਬਾਲਕ ਦਾ ਸਕੂਲ ਵਿਚ ਦਿਲ ਨਾ ਲੱਗਾ। ਅੱਠ ਸਾਲ ਦੀ ਉਮਰ ਵਿਚ ਉਸਨੇ ਤੁਕਬੰਦੀ ਕਰਨੀ ਸ਼ੁਰੂ ਕਰ ਦਿਤੀ।

ਵਿਹਾਰਕ ਕਿਸਮ ਦੀ ਵਿਦਿਆ ਉਸਨੂੰ ਅਕਾਊ ਲਗਦੀ। ਲਿਖਿਆ ਹੈ, ''ਮੈਂ ਕਿਤਾਬ ਵਿਚ ਪੜ੍ਹਿਆ ਕਿ ਆਦਮੀ ਨੇ ਸਭ ਤੋਂ ਵੱਡੀ ਕਾਢ ਉਦੋਂ ਕੱਢੀ ਜਦੋਂ ਉਸਨੂੰ ਅੱਗ ਬਾਲਣੀ ਆ ਗਈ। ਮੈਨੂੰ ਇਹ ਗੱਲ ਸਹੀ ਨਾ ਲੱਗੀ। ਮੈਂ ਸੋਚਦਾ, ਚਿੜੀਆਂ ਨੂੰ ਅੱਗ ਬਾਲਣੀ ਨਹੀਂ ਆਉਂਦੀ ਫੇਰ ਕੀ ਹੋ ਗਿਆ? ਉਨ੍ਹਾਂ ਦੇ ਮਾਪਿਆਂ ਨੂੰ ਰਾਤੀਂ ਦੀਵਾ ਬਾਲਣ ਦੀ ਲੋੜ ਵੀ ਨੀ। ਨਾ ਸਕੂਲ ਜਾਣਾ ਪਵੇ। ਜਿਹੜਾ ਇਕ ਪਾਠ ਉਨ੍ਹਾਂ ਨੂੰ ਯਾਦ ਹੋ ਗਿਆ ਹੈ, ਸਵੇਰ ਸ਼ਾਮ ਅਨੰਦ ਨਾਲ ਉਹੀ ਗਾਈ ਜਾਂਦੀਆਂ ਹਨ।''

ਰਵੀ ਦਾ ਪਿਤਾ ਅਕਸਰ ਹਿਮਾਲਾ ਦੀ ਯਾਤਰਾ ਤੇ ਜਾਂਦਾ ਤੇ ਇਕਾਂਤ ਵਿਚ ਸਿਮਰਨ ਕਰਦਾ; ਕਦੀ ਕਦਾਈਂ ਰਵੀ ਨੂੰ ਨਾਲ ਲੈ ਜਾਂਦਾ। ਇਕ ਵਾਰ ਪਿਉ ਪੁੱਤਰ ਹਿਮਾਲਾ ਜਾਣ ਵੇਲੇ ਅੰਮ੍ਰਿਤਸਰ ਕਈ ਦਿਨ ਠਹਿਰੇ ਤੇ ਹਰਿਮੰਦਰ ਸਾਹਿਬ ਦੇ ਦਰਸ਼ਨ ਕੀਤੇ। ਦੇਰ ਤਕ ਕੀਰਤਨ ਸੁਣਦੇ, ਸੰਗਤ ਗਾਉਂਦੀ ਤਾਂ ਸ਼ਾਮਲ ਹੁੰਦੇ।

ਜਦੋਂ ਪੜ੍ਹਾਈ ਵਿਚ ਸੁਸਤ ਨਿਕਲਿਆ ਤਾਂ ਮਾਪਿਆਂ ਨੇ ਸੋਚਿਆ ਕਿ ਸਕੂਲ ਬਦਲ ਕੇ ਦੇਖੀਏ। ਸੇਂਟ ਜ਼ੇਵਿਅਰ ਸਕੂਲ ਵਿਚ ਦਾਖਲ ਕਰਵਾ ਦਿਤਾ। ਇਥੇ ਵੀ ਕੋਈ ਫਰਕ ਨਾ ਲੱਗਿਆ, ਰਵੀ ਨੇ ਲਿਖਿਆ, ''ਇਹ ਵੀ ਹਸਪਤਾਲ ਅਤੇ ਕੈਦ ਖਾਨੇ ਦਾ ਘਾਲਾਮਾਲਾ ਜਿਹਾ ਸੀ।'' ਅਧਿਆਪਕਾਂ ਨੇ ਦੇਖ ਲਿਆ ਕਿ ਇਸ ਨਲਾਇਕ ਨੇ ਕਦੀ ਨਹੀਂ ਪੜ੍ਹਨਾ, ਅੱਕ ਕੇ ਝਿੜਕਣਾ ਫਟਕਾਰਨਾ ਵੀ ਬੰਦ ਕਰ ਦਿਤਾ। ਏਨੀ ਗੱਲ ਜ਼ਰੂਰ ਸੀ ਕਿ ਜਦੋਂ ਉਸਨੇ ਬੰਗਲਾ ਪੜ੍ਹਨੀ ਲਿਖਣੀ ਸਿੱਖ ਲਈ ਤਾਂ ਉਹ ਹਰ ਹੱਥ ਆਇਆ ਵਰਕਾ, ਕਿਤਾਬ ਪੜ੍ਹ ਕੇ ਸਾਹ ਲੈਂਦਾ। ਉਹ ਅਣਥਕ ਪਾਠਕ ਸੀ।ਚੌਦਾਂ ਸਾਲ ਦੀ ਉਮਰ ਵਿਚ ਉਸਦੀ ਕਵਿਤਾ ਫਰਵਰੀ 1876 ਵਿਚ ਅੰਮ੍ਰਿਤ ਬਾਜ਼ਾਰ ਪੱਤ੍ਰਿਕਾ ਵਿਚ ਛਪੀ, ਤਾਂ ਸਾਬਤ ਹੋ ਗਿਆ ਕਿ ਉਸ ਅੰਦਰਲੀ ਤਾਕਤਵਰ ਪ੍ਰਤਿਭਾ ਪ੍ਰਗਟ ਹੋਣ ਲੱਗ ਪਈ ਹੈ।

ਇਸੇ ਸਾਲ ਮਾਰਚ ਵਿਚ ਮਾਂ ਦਾ ਦੇਹਾਂਤ ਹੋ ਗਿਆ। ਰਵੀ ਦੇ ਕੋਮਲ ਮਨ ਉਪਰ ਡੂੰਘੀ ਸੱਟ ਨਾ ਵੱਜੇ, ਭਰਾ ਜਤਿੰਦਰ ਦੀ ਪਤਨੀ ਕਦੰਬਰੀ ਨੇ ਪੂਰਾ ਸਨੇਹ ਦਿੱਤਾ। ਬੰਕਿਮਚੰਦਰ ਚੈਟਰਜੀ ਦਾ ਨਾਵਲ ਬੰਗ ਦਰਸ਼ਨ ਛਪਿਆ ਤਾਂ ਬੰਗਾਲ ਵਿਚ ਇਕ ਤੂਫਾਨ ਜਿਹਾ ਪੈਦਾ ਹੋ ਗਿਆ। ਘਰ ਘਰ ਵਿਚ ਇਹ ਨਾਵਲ ਪੜ੍ਹਿਆ ਗਿਆ। ਭਾਬੀ ਚਾਹੁੰਦੀ ਤਾਂ ਖੁਦ ਪੜ੍ਹ ਲੈਂਦੀ, ਪਰ ਉਹ ਰਵੀ ਨੂੰ ਕਹਿੰਦੀ – ਤੂੰ ਪੜ੍ਹ ਕੇ ਸੁਣਾ। ਬਿਜਲੀ ਤਾਂ ਹੈ ਨਹੀਂ ਸੀ, ਭਾਬੀ ਪੱਖੀ ਝਲਦੀ ਤੇ ਰਵੀ ਨਾਵਲ ਪੜ੍ਹ ਕੇ ਸੁਣਾਉਂਦਾ। ਦੂਜੇ ਪਾਸੇ ਭਰਾ ਜਤਿੰਦਰਨਾਥ, ਜੋ ਸੰਗੀਤਕ ਪ੍ਰਤਿਭਾ ਦਾ ਮਾਲਕ ਸੀ, ਪਿਆਨੋ ਚੁਕ ਲਿਆਉਂਦਾ, ਮਹੀਨ ਧੁਨਾ ਵਜਾਉਂਦਾ ਹੋਇਆ ਆਖਦਾ – ਰਵੀ, ਇਸ ਗੁੰਗੇ ਸਾਜ਼ ਨੂੰ ਬੋਲ ਦੇਹ। ਰਵੀ ਗੀਤ ਜੋੜਦਾ, ਗੁਣਗੁਣਾਉਂਦਾ ਤੇ ਗੀਤ ਦੇ ਬੋਲ ਪੂਰੇ ਹੁੰਦੇ। ਇਸ ਨਾਲ ਰਵੀ ਦੇ ਅੰਦਰਲੀ ਕਲਾ ਤਾਂ ਪ੍ਰਜਵਲੱਤ ਹੁੰਦੀ ਹੀ, ਉਸਨੂੰ ਅਜਿਹੇ ਸਹਿਯੋਗੀ ਭਾਈ ਭਾਬੀ ਮਿਲੇ ਕਿ ਆਲਾਦੁਆਲਾ ਅਪਣੱਤਪੂਰਨ ਹੋ ਜਾਂਦਾ, ਪਿਆਰ ਵਾਲਾ ਹੋ ਜਾਂਦਾ। ਨਿਕੀ ਕਲੀ ਦੇ ਖਿੜਨ ਵਾਸਤੇ ਜਿਸ ਪ੍ਰਕਾਰ ਦਾ ਸਾਜ਼ੋਸਾਮਾਨ ਚਾਹੀਦਾ ਸੀ, ਉਹ ਸਾਰਾ ਮੌਜੂਦ ਸੀ। ਰਵੀ ਨੇ ਲਿਖਿਆ, ''ਭਰਾ ਤੇ ਭਾਬੀ ਦੀ ਕੈਦ ਚੋਂ ਨਿਕਲਣ ਦਾ ਯਤਨ ਨਹੀਂ ਕੀਤਾ ਕਿਉਂਕਿ ਇਸਦੀ ਜ਼ਰੂਰਤ ਨਹੀਂ ਸੀ। ਇਸ ਕੈਦ ਵਿਚੋਂ ਜਦੋਂ ਕਦੀ ਮੈਂ ਸੁਤੰਤਰ ਹੋਇਆ, ਤਾਂ ਦੁਖ ਤੋਂ ਇਲਾਵਾ ਮੈਨੂੰ ਹੋਰ ਕੁਝ ਨਹੀਂ ਮਿਲਿਆ।''

ਭਰਾ ਨਾਲ ਉਹ ਆਪਣੀ ਜਾਇਦਾਦ ਦਾ ਦੌਰਾ ਕਰਨ ਜਾਂਦਾ। ਭਰਾ ਸ਼ੇਰ ਦਾ ਸ਼ਿਕਾਰ ਕਰਨ ਜਾਂਦਾ ਤਾਂ ਰਵੀ ਨੂੰ ਨਾਲ ਲਿਜਾਂਦਾ। ਸ਼ੇਰ ਦੇ ਸ਼ਿਕਾਰ ਦੀ ਇਕ ਘਟਨਾ ਬਾਬਤ ਰਵੀ ਨੇ ਲਿਖਿਆ, ''ਜੰਗਲ ਸੰਘਣਾ ਸੀ। ਧੁੱਪ ਛਾਂ ਵਿਚ ਕਿਤੇ ਸ਼ੇਰ ਦਿਖਾਈ ਨਾ ਦਿੱਤਾ। ਜੋਤੀ ਦਾਦਾ (ਜਤਿੰਦਰ ਭਰਾ) ਨੇ ਬਾਂਸਾਂ ਦੀ ਇਕ ਕੰਮ ਚਲਾਊ ਪੌੜੀ ਬਣਾਈ ਤੇ ਭਰੀ ਹੋਈ ਬੰਦੂਕ ਲੈਕੇ ਅਸੀਂ ਦਰਖਤ ਤੇ ਜਾ ਚੜ੍ਹੇ। ਮੇਰੇ ਕੋਲ ਤਾਂ ਸ਼ੇਰ ਦੀ ਬੇਇਜ਼ਤੀ ਕਰਨ ਵਾਸਤੇ ਡੰਡਾ ਸੋਟਾ ਵੀ ਨਹੀਂ ਸੀ। ਬਹੁਤ ਦੇਰ ਤੱਕ ਅੱਖਾਂ ਪਾੜ ਪਾੜ ਕੇ ਧਿਆਨ ਨਾਲ ਦੇਖਣ ਬਾਦ ਸੰਘਣੀਆਂ ਝਾੜੀਆਂ ਵਿਚੋਂ ਆਉਂਦੇ ਉਸਦੇ ਪੈਰ ਦਿਸੇ, ਭਰਾ ਨੇ ਗੋਲੀ ਦਾਗ ਦਿੱਤੀ। ਗੋਲੀ ਜੰਗਲ ਦੇ ਰਾਜੇ ਦੀ ਰੀੜ੍ਹ ਦੀ ਹੱਡੀ ਵਿਚੋਂ ਦੀ ਪਾਰ ਹੋ ਗਈ ਤੇ ਉਹ ਮੁੜ ਉਠ ਨਾ ਸਕਿਆ। ਬੜੇ ਭਿਆਨਕ ਢੰਗ ਨਾਲ ਗੱਜਦਾ ਰਿਹਾ ਤੇ ਜਿਥੇ ਜਿਥੇ ਉਸਦੇ ਪੰਜੇ ਜਾ ਸਕਦੇ ਸਨ ਝਾੜ ਝੰਖਾੜ ਉਪਰ ਝਪਟਦਾ ਰਿਹਾ ਤੇ ਜ਼ੋਰ ਜ਼ੋਰ ਦੀ ਪੂਛ ਧਰਤੀ ਤੇ ਪਟਕਦਾ ਰਿਹਾ। ਮੈਂ ਸਮਝ ਗਿਆ ਕਿ ਇਹ ਮਰ ਗਿਆ ਹੈ ਕਿਉਂਕਿ ਸ਼ੇਰਾਂ ਦਾ ਇਹ ਸੁਭਾਉ ਨਹੀਂ ਹੁੰਦਾ ਕਿ ਉਹ ਮਰਨ ਦੀ ਉਡੀਕ ਧੀਰਜ ਨਾਲ ਲੰਮਾ ਸਮਾਂ ਕਰਨ। ਮੈਂ ਇਹ ਵੀ ਸੋਚਿਆ ਕਿ ਪਿਛਲੀ ਰਾਤ ਕੀ ਪਤਾ ਇਸਦੇ ਖਾਣੇ ਵਿਚ ਕਿਸੇ ਨੇ ਅਫੀਮ ਰਲਾ ਦਿਤੀ ਹੋਵੇ।''

ਸਤਿੰਦਰਨਾਥ, ਜੋ ਜ਼ਿਲਾ ਸੈਸ਼ਨ ਜੱਜ ਸਨ ਨੇ ਛੁੱਟੀਆਂ ਕੱਟਣ ਇੰਗਲੈਂਡ ਜਾਣਾ ਸੀ। ਉਸਨੇ ਪਿਤਾ ਨੂੰ ਕਿਹਾ ਕਿ ਰਵੀ ਵੀ ਨਾਲ ਚਲਾ ਜਾਏ ਤਾਂ ਚੰਗਾ ਹੋਵੇ। ਇਥੇ ਪੜ੍ਹਦਾ ਨਹੀਂ, ਉਥੇ ਪੜ੍ਹ ਸਕਦਾ ਹੈ। ਵਕੀਲ ਦੀ ਕਿਹੜਾ ਘੱਟ ਇਜ਼ੱਤ ਹੈ? ਇਹ ਲਾਅ ਕਰ ਲਵੇ। ਪਿਤਾ ਜੀ ਮੰਨ ਗਏ। ਭਰਾ ਦਾ ਪਰਿਵਾਰ ਪਹਿਲਾਂ ਰਵਾਨਾ ਹੋ ਚੁੱਕਾ ਸੀ। ਸਲਾਹ ਇਹ ਬਣੀ ਕਿ ਸਤਿੰਦਰ ਪਹਿਲਾਂ ਕੁਝ ਸਮਾਂ ਰਵੀ ਨੂੰ ਅਹਿਮਦਾਬਾਦ ਅਪਣੇ ਬੰਗਲੇ ਵਿਚ ਰੱਖ ਕੇ ਅੰਗਰੇਜ਼ੀ ਅਤੇ ਗੋਰਿਆਂ ਦੇ ਰਹਿਣ ਸਹਿਣ ਦੇ ਤੌਰ ਤਰੀਕੇ ਸਿਖਾਵੇ। ਉਸ ਪਿਛੋਂ ਇੰਗਲੈਂਡ ਰਵਾਨਾ ਹੋ ਜਾਣਾ। ਜਿਸ ਹਵੇਲੀ ਵਿਚ ਜੱਜ ਦਾ

ਨਿਵਾਸ ਸੀ, ਉਹ ਬਾਦਸ਼ਾਹ ਸ਼ਾਹਜਹਾਨ ਦਾ ਬਣਵਾਇਆ ਹੋਇਆ ਮਹਿਲ ਸੀ। ਇਸ ਵਿਚ ਅੰਗਰੇਜ਼ੀ, ਬੰਗਲਾ ਅਤੇ ਸੰਸਕ੍ਰਿਤ ਦੀਆਂ ਅਨਮੋਲ ਅਨੇਕ ਕਿਤਾਬਾਂ ਸਨ। ਬਾਲਕ ਰਵੀ ਨੇ ਇਨ੍ਹਾਂ ਉਪਰ ਭੁੱਖੇ ਸ਼ੇਰ ਵਾਂਗ ਹੱਲਾ ਬੋਲ ਦਿਤਾ। ਉਸਨੂੰ ਇਥੇ ਅੰਗ੍ਰੇਜ਼ੀ ਸਾਹਿਤ ਦੀ ਅਮੀਰੀ ਦਾ ਬੋਧ ਹੋਇਆ, ਪਹਿਲਾਂ ਤਾਂ ਮਾਸਟਰ ਜਬਰਨ ਪੜ੍ਹਾਂਦੇ ਸਨ, ਹੁਣ ਖੁਦ ਇਸ ਬਾਗ ਵਿਚ ਦਾਖਲ ਹੋ ਗਿਆ। ਉਸਨੇ ਅੰਗਰੇਜ਼ੀ ਰਾਹੀਂ ਯੋਰਪ ਦੇ ਬਾਕੀ ਸਾਹਿਤ ਦਾ ਅਧਿਐਨ ਭੀ ਇਥੇ ਕੀਤਾ। ਨਾਲ ਨਾਲ ਨੋਟਸ ਲੈਂਦਾ ਜਾਂਦਾ ਤੇ ਲੰਮੇ ਆਲੋਚਨਾਤਮਕ ਲੇਖ ਲਿਖਦਾ ਤੇ ਛਪਣ ਲਈ ਭੇਜਦਾ। ਉਸਦੇ ਇਨ੍ਹਾਂ ਦਿਨਾਂ ਵਿਚ ਜਿਹੜੇ ਲੇਖ *ਭਾਰਤੀ* ਵਿਚ ਛਪੇ ਉਹ ਸਨ, *ਦ ਸੈਕਸੰਜ਼ ਐਂਡ ਐਂਗਲੋ ਸੈਕਸਨ ਲਿਟਰੇਚਰ, ਦ ਨਾਰਮੰਜ਼ ਐਂਡ ਐਂਗਲੋ ਨਾਰਮਨ ਲਿਟਰੇਚਰ, ਪੈਟਰਾਰਕ ਐਂਡ ਲੋਰਾ, ਦਾਂਤੇ ਐਂਡ ਹਿਜ਼ ਪੋਇਟ੍ਰੀ, ਗੇਥੇ, ਚੈਟਰਟਨ* ਆਦਿਕ। ਉਸ ਵਿਚ ਨਿਕੀ ਉਮਰੇ ਖਿਆਲਾਂ ਦੀ ਪਕਿਆਈ ਪ੍ਰਗਟ ਹੋਣ ਲੱਗੀ। ਉਦਾਹਰਣ ਲਈ ਕੁਝ ਵਾਕ ਦੇਖੋ :

''ਅਜਿਹੇ ਲੋਕ ਘੱਟ ਹੁੰਦੇ ਨੇ ਜਿਹੜੇ ਅਮੀਰ ਹੁੰਦੇ ਹੋਏ ਗਰੀਬ ਦਿਖਾਈ ਦੇਣ। ਮੈਂ ਏਨਾ ਗਰੀਬ ਹਾਂ ਕਿ ਕੋਟ ਦੇ ਪਿਤਲ ਦੇ ਬਟਣਾਂ ਉਪਰ ਸੋਨੇ ਦੇ ਮੁਲੰਮੇ ਕਰਕੇ ਆਕੜਿਆ ਫਿਰਦਾ ਹਾਂ। ਮੈਨੂੰ ਏਨਾ ਅਮੀਰ ਤਾਂ ਬਣਨਾ ਪਏਗਾ ਹੀ ਇਕ ਦਿਨ ਕਿ ਮੈਂ ਦੱਸ ਦਿਆ ਕਰਾਂਗਾ – ਇਹ ਪਿੱਤਲ ਦੇ ਨੇ।''

''ਕਿਹਾ ਜਾਂਦੈ ਕਿ ਪਿਆਰ ਅੰਨ੍ਹਾ ਹੁੰਦੈ। ਇਸਦਾ ਇਹ ਮਤਲਬ ਤਾਂ ਕਿਤੇ ਨਹੀਂ ਕਿ ਜਿਆਦਾ ਦੇਖਣਾ ਮਾਇਨੇ ਅੰਨ੍ਹਾ ਹੋਣਾ ਹੁੰਦੈ ਕਿਉਂਕਿ ਪ੍ਰੇਮ ਜਿਥੇ ਅੱਖਾਂ ਦੀ ਧਾਰ ਤੇਜ਼ ਕਰਦਾ ਹੈ ਉਥੇ ਅਕਲ ਘਟਾ ਦਿੰਦਾ ਹੈ।''

''ਮਿਤਰਤਾ ਅਤੇ ਪਿਆਰ ਵਿਚ ਇਹ ਫਰਕ ਹੈ ਕਿ ਮਿਤਰਤਾ ਕਾਰਨ ਦੁਨੀਆਂ ਦਾ ਬੋਧ ਹੁੰਦਾ ਹੈ ਤੇ ਪਿਆਰ ਵਿਚ ਦੋ ਸ਼ਖਸਾਂ ਦਾ ਬੋਧ ਹੁੰਦਾ ਹੈ। ਮਿਤਰਤਾ ਵਿਚ ਇਕ ਜਮਾ ਇਕ ਬਰਾਬਰ ਹੈ ਤਿੰਨ ਤੇ ਪਿਆਰ ਵਿਚ ਇਕ ਜਮ੍ਹਾ ਇਕ ਬਰਾਬਰ ਹੈ ਇੱਕ।''

''ਵੇਦਨਾ, ਆਪਣੇ ਆਪ ਵਿਚ ਖੋ ਜਾਣਾ ਹੈ। ਇਹੀ ਕਾਰਨ ਹੈ ਕਿ ਸੁੰਦਰਤਾ ਸਾਨੂੰ ਆਪਣੇ ਆਪੇ ਵਿਚੋਂ ਬਾਹਰ ਕੱਢ ਕੇ ਖੁਦ ਪ੍ਰਵੇਸ਼ ਕਰ ਜਾਂਦੀ ਹੈ ਤੇ ਅਸੀ ਅਨੰਦ ਵਿਭੋਰ ਹੋ ਜਾਂਦੇ ਹਾਂ।''

''ਕੁਝ ਲੋਕਾਂ ਦਾ ਖਿਆਲ ਹੈ ਔਰਤ ਸਿਫਰ ਵਾਂਗ ਹੈ ਤੇ ਮਰਦ ਇਕ ਵਾਂਗ। ਜੇ ਸਿਫਰ ਏਕੇ ਦੇ ਸੱਜੇ ਪਾਸੇ ਲਾ ਦਿਉ ਤਾਂ ਦਸ ਦੀ ਗਿਣਤੀ ਹੋ ਜਾਂਦੀ ਹੈ ਜੇ ਖੱਬੇ ਲਾ ਦਿਉ ਤਾਂ ਇਕ, ਇਕੱਲਾ ਰਹਿ ਜਾਂਦਾ ਹੈ।

''ਸਾਡੇ ਬਜ਼ੁਰਗ ਕਿਹਾ ਕਰਦੇ ਸਨ ਕਿ ਸ਼ਰਮ ਇਸਤ੍ਰੀਆਂ ਦਾ ਸਭ ਤੋਂ ਸੁਹਣਾ ਜ਼ੇਵਰ ਹੈ ਪਰ ਔਰਤਾਂ ਆਪਣੇ ਆਪ ਨੂੰ ਗਹਿਣਿਆਂ ਨਾਲ ਏਨਾ ਲੱਦ ਲੈਂਦੀਆਂ ਹਨ ਕਿ ਲੱਜ ਸ਼ਰਮ ਲਟਕਾਉਣ ਵਾਸਤੇ ਥਾਂ ਨਹੀਂ ਬਚਦੀ।''

ਅਹਿਮਦਾਬਾਦ ਵਿਚ ਉਹ ਚਾਰ ਮਹੀਨੇ ਰਿਹਾ। ਇਹ ਚਾਰ ਮਹੀਨੇ ਕੋਈ ਚਮਤਕਾਰੀ ਸਮਾਂ ਸੀ ਕਿਉਂਕਿ ਇਨ੍ਹਾਂ ਹੀ ਦਿਨਾਂ ਵਿਚ ਸੰਗੀਤ ਦੀਆਂ ਅਜਿਹੀਆਂ ਧੁਨਾ ਦਾ ਰਵੀ ਵਿਚ ਆਵੇਸ਼ ਹੋਇਆ ਕਿ ਬਾਦ ਵਿਚ ਇਹੋ ਰਵੀਂਦਰ ਸੰਗੀਤ ਪੱਧਤੀ ਬਣ ਗਈ ਜੋ ਬੰਗਲਾ ਸੰਗੀਤ ਪੱਧਤੀ ਤੋਂ ਵੱਖਰੀ ਸ਼ੈਲੀ ਹੈ। ਕਦੀ ਗੀਤ ਪਹਿਲਾਂ ਉੱਤਰਦਾ, ਸੰਗੀਤ ਸੁਰ ਬਾਦ ਵਿਚ ਆਉਂਦੇ। ਕਦੀ ਦੋਵੇਂ ਇਕੱਠੇ ਆ ਉਤਰਦੇ, ਕਦੀ ਸੰਗੀਤ ਦੀਆਂ ਧੁਨਾ ਪਹਿਲੋਂ ਪ੍ਰਗਟ ਹੋ ਜਾਂਦੀਆਂ ਤੇ ਕਵੀ ਉਨ੍ਹਾਂ ਨੂੰ ਬੋਲ ਦੇਣ ਵਾਸਤੇ ਬੇਚੈਨ ਹੋ ਜਾਂਦਾ। ਇਥੋਂ ਇਹ ਸਿਲਸਿਲਾ ਇਸ ਪ੍ਰਕਾਰ ਸ਼ੁਰੂ ਹੋਇਆ ਕਿ ਜੀਵਨ ਵਿਚ ਉਨ੍ਹਾਂ ਨੇ ਦੋ ਹਜ਼ਾਰ ਗੀਤ ਲਿਖੇ। ਬੰਗਲਾ ਤੋਂ ਜਾਣੂ ਲੋਕ ਦਸਦੇ ਹਨ ਕਿ ਉਸਦੇ ਗੀਤ ਉਸ ਦੀਆਂ ਕਵਿਤਾਵਾਂ ਨੂੰ ਪਿਛੇ ਛਡ ਗਏ ਹਨ।

ਭਰਾ ਨੇ ਸੋਚਿਆ ਕਿ ਅਜੇ ਇੰਗਲੈਂਡ ਜਾਣ ਵਾਸਤੇ ਸਿਖਲਾਈ ਦੀ ਰਿਆਜ਼ ਅਧੂਰੀ ਹੈ। ਇਕ ਮਰਾਠੀ ਦੋਸਤ ਮੁੰਬਈ ਵਿਚ ਡਾਕਟਰ ਸੀ ਜੋ ਅੰਗਰੇਜ਼ੀ ਸਭਿਆਚਾਰ ਵਿਚ ਰੰਗਿਆ ਹੋਇਆ ਸਮਾਜ ਸੁਧਾਰਕ ਸੀ। ਡਾਕਟਰ ਦੀ ਜੁਆਨ ਧੀ ਅੰਨਾ ਇੰਗਲੈਂਡ ਰਹਿ ਕੇ ਆਈ ਸੀ। ਉਸ ਦੀ ਡਿਊਟੀ ਲਾਈ ਗਈ ਕਿ ਉਹ ਰਵੀ ਨੂੰ ਉਥੇ ਦੇ ਤੌਰ ਤਰੀਕੇ ਸਿਖਾਏ ਕਿਉਂਕਿ ਪੇਇੰਗ ਗੈਸਟ ਦੇ ਤੌਰ ਤੇ ਉਥੇ ਉਸਨੂੰ ਕਿਸੇ ਗੋਰੇ ਦੇ ਘਰ ਰਹਿਣਾ ਪਵੇਗਾ। ਇਹੋ ਜਿਹੀ ਕੋਮਲ ਸੁਭਾਉ ਦੀ ਅਧਿਆਪਕਾ ਨੂੰ ਉਹ ਸਾਰੀ ਉਮਰ ਭੁਲ ਨਹੀਂ ਸਕਿਆ। ਆਪਣੀ ਉਮਰ ਦੇ ਅਖੀਰਲੇ ਮਹੀਨਿਆਂ ਵਿਚ ਉਹ ਇਸ ਅਉਧ ਬਾਬਤ ਲਿਖਦਾ ਹੈ, ''ਮੇਰੇ ਵਿਚ ਉਦੋਂ ਕੋਈ ਗੁਣ ਨਹੀਂ ਸੀ ਇਸ ਕਰਕੇ ਜੇ ਉਹ ਮੈਨੂੰ ਪੂਰਨ ਨਜ਼ਰਅੰਦਾਜ਼ ਕਰ ਦਿੰਦੀ ਤਾਂ ਵੀ ਕਸੂਰ ਮੇਰਾ

ਹੁੰਦਾ ਪਰ ਉਸਨੇ ਅਜਿਹਾ ਕੀਤਾ ਹੀ ਨਹੀਂ। ਮੈਂ ਉਸਨੂੰ ਦੱਸਿਆ ਕਿ ਮੈਂ ਕਵਿਤਾ ਲਿਖ ਸਕਦਾ ਹਾਂ ਬਸ, ਹੋਰ ਕੁਝ ਨਹੀਂ ਜਾਣਦਾ। ਉਸਨੇ ਮੇਰੀ ਇਸ ਗੱਲ ਤੇ ਭੋਰਾ ਸ਼ੱਕ ਨਾ ਕੀਤਾ, ਤੁਰਤ ਮੰਨ ਗਈ। ਕੋਈ ਸਵਾਲ ਨਾ ਕੀਤਾ, ਕਿਹਾ ਨਹੀਂ ਕਿ ਸਾਬਤ ਕਰ ਤੂੰ ਕਵੀ ਹੈਂ। ਉਸਨੇ ਕੇਵਲ ਇਹ ਮੰਗ ਕੀਤੀ - ਮੇਰਾ ਇਕ ਨਾਮ ਰੱਖ। ਜਿਹੜਾ ਨਾਮ ਮੈਂ ਉਸਨੂੰ ਦਿਤਾ, ਉਹ ਪ੍ਰਾਪਤ ਕਰਕੇ ਉਹ ਬਹੁਤ ਖੁਸ਼ ਹੋਈ ਤੇ ਕਿਹਾ - ''ਜਿੰਨਾ ਸੁਹਣਾ ਤੂੰ ਇਹ ਸ਼ਬਦ ਚੁਣਿਆ ਹੈ, ਮੈਂ ਇਸ ਵਰਗੀ ਨਹੀਂ ਹਾਂ।'' ਮੈਂ ਚਾਹੁੰਦਾ ਸਾਂ ਸੰਗੀਤ ਵਾਂਗੂੰ ਇਹ ਨਾਮ ਵੀ ਮੇਰੀਆਂ ਕਵਿਤਾਵਾਂ ਦੀ ਰੂਹ ਬਣ ਜਾਏ। ਉਸ ਵਾਸਤੇ ਮੈਂ ਇਕ ਗੀਤ ਲਿਖਿਆ ਤੇ ਇਹ ਨਾਮ ਉਸ ਵਿਚ ਪਰੋ ਦਿਤਾ। ਅੰਮ੍ਰਿਤ ਵੇਲੇ ਮੈਂ ਸਮੇਂ ਦੇ ਰਾਗ ਭੈਰਵੀ ਵਿਚ ਉਸਨੂੰ ਇਹ ਗੀਤ ਸੁਣਾਇਆ ਤਾਂ ਬੋਲੀ - ਦਫਨਾਈ ਜਾਣ ਵਾਸਤੇ ਰੱਖੀ ਮੇਰੀ ਲਾਸ਼ ਦੇ ਨਜ਼ਦੀਕ ਇਹ ਗੀਤ ਗਾਇਆ ਜਾਏ ਤਾਂ ਮੈਂ ਜਿਉਂਦੀ ਖੜ੍ਹੀ ਹੋ ਜਾਵਾਂ। ਕੁੜੀਆਂ ਜਾਣਦੀਆਂ ਹੁੰਦੀਆਂ ਨੇ ਕਿ ਹੌਸਲਾ ਅਫਜ਼ਾਈ ਕਿਵੇਂ ਕਰੀਦੀ ਹੈ। ਬੰਦੇ ਨੂੰ ਇਹ ਸੁਣ ਕੇ ਖੁਸ਼ੀ ਹੋਏ ਨਾ ਹੋਏ, ਉਹ ਅਜਿਹਾ ਕਰਕੇ ਪੂਰਾ ਅਨੰਦ ਲੈਂਦੀਆਂ ਹਨ। ਉਸਨੇ ਇਕ ਹਦਾਇਤ ਮੈਨੂੰ ਇਹ ਦਿਤੀ - ਕਦੀ ਦਾਹੜੀ ਮੁੱਛਾਂ ਨਾ ਰੱਖੀ ਕਿਉਂਕਿ ਤੇਰੇ ਚਿਹਰੇ ਉਪਰ ਇਕ ਵੀ ਲਕੀਰ ਅਜਿਹੀ ਨਹੀਂ ਜਿਹੜੀ ਛੁਪਾਈ ਜਾਵੇ। ਸਭ ਜਾਣਦੇ ਨੇ ਮੈਂ ਉਸਦੀ ਇਹ ਗੱਲ ਨਹੀਂ ਮੰਨੀ। ਉਸ ਕੁੜੀ ਨੇ ਸਕਾਟਲੈਂਡ ਦੇ ਨਿਵਾਸੀ ਨਾਲ ਵਿਆਹ ਕਰ ਲਿਆ ਤੇ ਥੋੜੇ ਸਮੇਂ ਬਾਦ ਮੌਤ ਹੋ ਗਈ। ਰਵਿੰਦਰ ਦੀਆਂ ਕਵਿਤਾਵਾਂ ਵਿਚ ਉਹ ਜਿਉਂਦੀ ਹੈ।

ਸਾਲ 1878 ਵਿਚ ਭਰਾ ਨਾਲ ਉਹ ਇੰਗਲੈਂਡ ਵਿਚ ਲੰਡਨ ਪੁੱਜਾ ਜਿਸ ਦੇ ਪਹਿਲੇ ਪ੍ਰਭਾਵ ਬਾਬਤ ਖ਼ਤ ਵਿਚ ਲਿਖਿਆ, ''ਅਜਿਹਾ ਮਨਹੂਸ ਸ਼ਹਿਰ ਮੈਂ ਪਹਿਲਾਂ ਨਹੀਂ ਦੇਖਿਆ ਸੀ। ਧੂਏਂ ਧੁੰਦ ਵਿਚ ਲਿਪਟਿਆ ਸੈਲਾਬਿਆ ....ਹੜਬੜੀ ਵਿਚ ਭਜੇ ਜਾਂਦੇ ਇਕ ਦੂਜੇ ਦਾ ਮੋਢਾ ਛਿਲਦੇ ਹੋਏ ਲੋਕ...ਇਥੇ ਕਿਤਾਬਾਂ ਦੀ ਦੁਕਾਨ ਤਾਂ ਕਿਤੇ ਦੂਰ ਦੁਰਾਡੇ ਹੀ ਦਿਸਦੀ ਹੈ, ਵਿਸਕੀ ਦਾ ਠੇਕਾ ਸੜਕ ਦੀ ਹਰੇਕ ਨੁੱਕਰ ਤੇ ਹੈ।

''ਕੁੜੀਆਂ ਪਿਆਨੋ ਵਜਾਂਦੀਆਂ ਹਨ, ਗਾਉਂਦੀਆਂ ਹਨ। ਅੱਗ ਨੇੜੇ ਬੈਠੀਆਂ ਰਹਿੰਦੀਆਂ ਹਨ। ਮਹਿਮਾਨਾ ਦਾ ਮਨੋਰੰਜਨ ਕਰਦੀਆਂ ਨੇ ਤੇ ਆਪਣੀ ਖੁਸ਼ੀ ਵਾਸਤੇ ਚੁਹਲ ਕਰ ਲੈਂਦੀਆਂ ਹਨ। ਇਥੋਂ ਦੇ ਲੋਕਾਂ ਦਾ ਖਿਆਲ ਹੈ ਕਿ ਜਦੋਂ ਤੱਕ ਮੈਂ ਲੰਦਨ ਨਹੀਂ ਆਇਆ ਸੀ, ਮੈਨੂੰ ਪਤਾ ਨਹੀਂ ਸੀ ਸਭਿਅਤਾ ਕੀ ਹੁੰਦੀ ਹੈ। ਇਕ ਭਾਈ ਨੇ ਮੈਨੂੰ ਬੜੀ ਗੰਭੀਰਤਾ ਨਾਲ ਦੱਸਿਆ ਕਿ ਕੈਮਰਾ ਕਿਸ ਚਿੜੀ ਦਾ ਨਾਮ ਹੁੰਦਾ ਹੈ। ਇਕ ਮੈਡਮ ਨੇ ਮੈਨੂੰ ਪੁੱਛਿਆ — ਇਸ ਤੋਂ ਪਹਿਲਾਂ ਤੂੰ ਕਦੀ ਪਿਆਨੋ ਦੇਖਿਆ ਸੀ? ਸਵੇਰ ਛੇ ਵਜੇ ਉਠ ਕੇ ਮੈਂ ਠੰਢੇ ਪਾਣੀ ਨਾਲ ਨਹਾਉਂਦਾ ਹਾਂ, ਜਿਸ ਕਿਸੇ ਨੂੰ ਇਸ ਬਾਰੇ ਪਤਾ ਲਗਦਾ ਹੈ ਬੜਾ ਹੈਰਾਨ ਹੁੰਦਾ ਹੈ।

ਥੋੜੀ ਦੇਰ ਬਾਦ ਉਸਨੇ ਇਕ ਗੋਰੇ ਮਿਸਟਰ ਬਾਰਕਰ ਦੇ ਘਰ ਪੇਇੰਗ ਗੈਸੱਟ ਵਜੋਂ ਰਹਿਣਾ ਸ਼ੁਰੂ ਕੀਤਾ। ਪਤੀ ਪਤਨੀ ਵਿਚ ਬਣਦੀ ਨਹੀਂ ਸੀ। ਬਾਰਕਰ ਗੁਸੇ ਵਿਚ ਹੁੰਦਾ ਤਾਂ ਪਤਨੀ ਦੀ ਥਾਂ ਅਪਣੇ ਕੁੱਤੇ ਨੂੰ ਫਟਕਾਰਾਂ ਪਾਉਂਦਾ। ਖਾਣ ਦੇ ਮੇਜ ਤੇ ਕਿਸੇ ਖਾਣ ਚੀਜ਼ ਦੀ ਲੋੜ ਬਾਰੇ ਬਾਰਕਰ ਆਖਦਾ ਤਾਂ ਗੋਰੀ ਡਾਂਟਦੀ - ਤੁਹਾਨੂੰ ਥੋੜਾ ਨਿਮਰ ਹੋਣਾ ਪਵੇਗਾ ਮਿਸਟਰ। ਬਾਰਕਰ ਆਖਦਾ - ਮੈਂ ਆਪਣੇ ਵਾਕ ਨਾਲ 'ਪਲੀਜ਼' ਸ਼ਬਦ ਲਾਇਆ ਤਾਂ ਸੀ। ਗੋਰੀ ਕਹਿੰਦੀ - ਮੈਨੂੰ ਤਾਂ ਸੁਣਿਆਂ ਨਹੀਂ ਇਹ ਲਫਜ਼। ਬਾਰਕਰ ਆਖਦਾ - ਫੇਰ ਇਲਾਜ ਕਰਵਾ ਕੰਨਾ ਦਾ। ਮੇਰਾ ਇਸ ਵਿਚ ਕੀ ਕਸੂਰ? ਮੈਂ ਤਾਂ ਕਿਹਾ ਸੀ।'' ਬਸ ਇਸੇ ਗੱਲ ਤੇ ਖੂਬ ਰੱਫੜ ਛਿੜਦਾ।

ਉਸਨੇ ਇਹ ਮਕਾਨ ਬਦਲ ਲਿਆ ਤੇ ਡਾ. ਸਕਾਟ ਦੇ ਘਰ ਰਹਿਣਾ ਸ਼ੁਰੂ ਕੀਤਾ। ਇਸ ਡਾਕਟਰ ਦੀਆਂ ਦੋ ਜੁਆਨ ਧੀਆਂ ਇਸ ਗੱਲ ਤੇ ਭੱਜ ਗਈਆਂ ਕਿ ਘਰ ਉਪਰ ਇਕ ਕਾਲੇ ਹਿੰਦੁਸਤਾਨੀ ਦਾ ਕਬਜਾ ਹੋਣ ਲੱਗਾ ਹੈ। ਜਦੋਂ ਉਨ੍ਹਾਂ ਨੂੰ ਪੂਰਾ ਯਕੀਨ ਹੋ ਗਿਆ ਕਿ ਇਹ ਬਲੈਕੀ ਮਾਰਖੰਡਾ ਨਹੀਂ ਹੈ, ਤਦ ਪਰਤੀਆਂ।

ਦੋਸਤਾਂ ਰਿਸ਼ਤੇਦਾਰਾਂ ਅਤੇ ਘਰਦਿਆਂ ਨੂੰ ਰਵੀ ਨੇ ਜੋ ਖਤ ਲਿਖੇ ਉਨ੍ਹਾਂ ਵਿਚ ਗੋਰੀਆਂ ਦੀ ਆਜ਼ਾਦੀ ਦਾ ਵਰਣਨ ਹੁੰਦਾ। ਮਰਦ ਅਤੇ ਔਰਤ ਦੇ ਅਧਿਕਾਰਾਂ ਵਿਚ ਕੋਈ ਫਰਕ ਨਹੀਂ। ਸਗੋਂ ਬਹੁਤੀ ਥਾਂ ਔਰਤ ਨੂੰ ਵਧੀਕ ਸਨਮਾਨ ਮਿਲਦਾ ਹੈ। ਇਹ ਖਤ ਪੜ੍ਹ ਕੇ ਵਡੇਰੇ ਪਰੇਸ਼ਾਨ ਹੁੰਦੇ ਕਿ ਇਸ ਜੁਆਨ ਨੂੰ ਉਥੇ ਇਕੱਲਾ ਛੱਡ ਤੇ ਜਤਿੰਦਰ ਨੂੰ ਭਾਰਤ ਨਹੀਂ ਆਉਣਾ ਚਾਹੀਦਾ ਸੀ। ਇਹ ਵਿਗੜ ਜਾਵੇਗਾ। ਫਲਸਰੂਪ, ਪਰਿਵਾਰ ਦਾ ਫੈਸਲਾ ਲੰਦਨ ਪੁੱਜ ਗਿਆ - ਸਾਨੂੰ ਤੇਰੀ ਪੜ੍ਹਾਈ ਲਿਖਾਈ ਦੀ ਕੋਈ ਲੋੜ ਨਹੀਂ .... ਤੁਰਤ ਵਾਪਸ ਆ ਜਾ।

ਰਵੀ ਨੂੰ ਚਾਅ ਚੜ੍ਹ ਗਿਆ। ਉਹ ਤਾਂ ਖੁਦ ਪੜ੍ਹਾਈ ਲਿਖਾਈ ਤੋਂ ਨਠਦਾ ਸੀ, ਨਿਯਮਿਤ ਵਿਹਾਰਕ ਵਿਦਿਆ ਤੋਂ ਭਗੌੜਾ ਹੋਕੇ, ਉਹ ਬਿਨਾ ਕੋਈ ਸਰਟੀਫਿਕੇਟ ਹਾਸਲ ਕਰਨ ਦੇ ਦੇਸ ਪਰਤਿਆ, ਲਿਖਿਆ - ਮੇਰੇ ਦੇਸ ਦੀ ਰੌਸ਼ਨੀ, ਮੇਰੇ ਦੇਸ ਦਾ ਸਾਫ਼ ਖਾਮੋਸ਼ ਅਸਮਾਨ ਮੈਨੂੰ ਸੱਦ ਰਹੇ ਹਨ।

ਉਸ ਦਾ ਨਾਟ ਕਾਵਿ *ਟੁੱਟਾ ਦਿਲ* ਛਪਿਆ ਤਾਂ ਖੂਬ ਚਰਚਾ ਹੋਈ। ਮਹੀਨ ਭਾਵਾਂ, ਸੂਖਮ ਧੁਨਾਂ ਤੋਂ ਇਲਾਵਾ ਇਸ ਵਿਚ ਦਾਰਸ਼ਨਿਕ ਛੁਹਾਂ ਵੀ ਸਨ। ਇਸ ਦੇ ਸਾਰੇ ਪਾਤਰ ਇਕ ਦੂਜੇ ਦਾ ਦਿਲ ਤੋੜਨ ਦੇ ਮਾਹਿਰ ਹਨ। ਆਖਰੀ ਪੰਕਤੀਆਂ ਹਨ - ਜਿਸ ਕੋਲ ਕੁਝ ਨਹੀਂ ਹੁੰਦਾ, ਉਸ ਕੋਲ ਸਭ ਕੁਝ ਹੁੰਦਾ ਹੈ। ਜਿਸਦਾ ਕੋਈ ਦੋਸਤ ਨਹੀਂ, ਉਹ ਕਿਸੇ ਲਈ ਅਜਨਬੀ ਨਹੀਂ। ਜਦੋਂ ਮੈਨੂੰ ਕਿਸੇ ਵਸਤੂ ਦੀ ਇੱਛਾ ਹੀ ਨਹੀਂ, ਫਿਰ ਵੀ ਇਹ ਨਿਰਾਸਤਾ ਕਿਉਂ ਹੈ? ਕਿਸੇ ਨੇ ਮੇਰੇ ਉਪਰ ਹਮਲਾ ਨਹੀਂ ਕੀਤਾ, ਫਿਰ ਇਹ ਜ਼ਖਮ ਕਿਵੇਂ ਹੋਇਆ?

ਬੰਗਲਾ ਵਿਚ ਇਹ ਨਵੀਂ ਕਿਸਮ ਦਾ ਕਾਵਿ ਪ੍ਰਯੋਗ ਸੀ। ਤਿਰੁਪਰਾ ਦੇ ਮਹਾਰਾਜੇ ਨੇ ਆਪਣਾ ਦੀਵਾਨ ਭੇਜ ਕੇ ਰਵੀ ਨੂੰ ਸੱਦਾ ਦਿਤਾ ਕਿ ਮਹਲ ਵਿਚ ਆਕੇ ਆਪਣੀ ਇਹ ਰਚਨਾ ਸੁਣਾਏ। ਸਾਰਿਆਂ ਨੇ ਇਸਦੀ ਭਰਪੂਰ ਦਾਦ ਦਿਤੀ। ਕਵੀ ਨੇ ਲਿਖਿਆ - ਹੈਰਾਨੀ ਦੀ ਗੱਲ ਇਹ ਨਹੀਂ ਸੀ ਕਿ ਅਠਾਰਾਂ ਸਾਲ ਦੇ ਛੋਕਰੇ ਨੇ ਕੋਈ ਚੰਗੀ ਚੀਜ਼ ਸੁਣਾਈ, ਚਮਤਕਾਰ ਇਹ ਹੋਇਆ ਕਿ ਉਥੇ ਮੌਜੂਦ ਸਭ ਵਡੇਰੇ ਅਠਾਰਾਂ ਅਠਾਰਾਂ ਸਾਲ ਦੇ ਛੋਕਰੇ ਹੋ ਗਏ ਸਨ।

ਇਸ ਪਿਛੋਂ ਤਾਂ ਗੀਤਾਂ ਦਾ ਝਰਨਾ ਫੁੱਟ ਪਿਆ। ਕਵੀ ਬਾਰ ਬਾਰ ਰੱਬ ਦਾ ਸ਼ੁਕਰ ਕਰਦਾ ਕਿ ਲੰਦਨ ਤੋਂ ਖਹਿੜਾ ਛੁਟਿਆ ਤਾਂ ਗੀਤ ਪਰਤੇ। ਹੁਣ ਉਸਨੇ ਗੀਤ ਨਾਟ, *ਬਾਲਮੀਕ ਪ੍ਰਤਿਭਾ* ਲਿਖਿਆ। ਆਰੰਭ ਵਿਚ ਲੇਖਕ ਸੂਚਿਤ ਕਰਦਾ ਹੈ ਕਿ ਪੜ੍ਹਨ ਦੀ ਥਾਂ ਇਹ ਨਾਟਕ ਦੇਖਣਯੋਗ ਹੈ। ਮੂਲ ਆਧਾਰ ਬਾਲਮੀਕ ਦਾ ਗ੍ਰੰਥ ਹੈ ਪਰ ਇਸ ਵਿਚ ਮੌਲਿਕ ਕਲਾ ਹੈ। ਡਾਕੂਆਂ ਦਾ ਸਰਦਾਰ ਕਰੌਂਚ ਪੰਛੀ ਦੇ ਸ਼ਿਕਾਰ ਤੋਂ ਨਹੀਂ ਇਕ ਜੁਆਨ ਕੁੜੀ ਦੀਆਂ ਚੀਕਾਂ ਤੋਂ ਦ੍ਰਵਿਤ ਹੁੰਦਾ ਹੈ ਜਿਸਨੂੰ ਬੰਦੀ ਬਣਾ ਕੇ ਮੰਦਰ ਵਲ ਬਲੀ ਦੇਣ ਵਾਸਤੇ ਲਿਜਾਇਆ ਜਾ ਰਿਹਾ ਹੈ ਤਾਂ ਕਿ ਦੇਵੀ ਖੁਸ਼ ਹੋਵੇ।

ਕਦੀ ਕਦਾਈ ਉਸਦੀਆਂ ਪੰਕਤੀਆਂ ਦੀ ਉਦਾਸੀ ਇਸ ਤਰ੍ਹਾਂ ਵੀ ਪ੍ਰਗਟ ਹੁੰਦੀ, ''ਦੂਸਰੇ ਨੂੰ ਆਪਣੇ ਪਿਆਰ ਵਿਚ ਵਿੰਨ੍ਹਣ ਦਾ ਇਰਾਦਾ ਕਰਦਾ ਹਾਂ ਤਾਂ ਦੇਖਦਾ ਹਾਂ ਖੁਦ ਵਿੰਨ੍ਹਿਆ ਗਿਆ ਹਾਂ, ਦੂਸਰਾ ਮੁਕਤ ਹੈ। ਦੁਨੀਆਂ ਭਰ ਦੇ ਖਜ਼ਾਨੇ ਇਕੱਠੇ ਕਰਕੇ ਮੈਂ ਆਪਣੇ ਲਈ ਇਕ ਕੈਦ ਤਿਆਰ ਕੀਤੀ। ਬੇਅੰਤ ਖਾਹਸ਼ਾਂ ਨਾਲ ਮੈਂ ਅਪਣੀ ਕਿਸ਼ਤੀ ਏਨੀ ਭਰ ਲਈ ਕਿ ਹੁਣ ਡੁਬਣ ਹੀ ਵਾਲੀ ਹੈ।''

ਇਕ ਪੱਤਰ ਵਿਚ ਲਿਖਿਆ, ''ਮੈਂ ਸੁੰਦਰਤਾ ਸ਼ਾਸਤਰ ਉਪਰ ਅੰਗਰੇਜ਼ੀ ਦੀ ਕਿਤਾਬ ਪੜ੍ਹਦਾ ਪੜ੍ਹਦਾ ਥੱਕ ਗਿਆ। ਕਿਤਾਬ ਮੇਜ਼ ਤੇ ਪਟਕੀ ਅਤੇ ਮੋਮਬੱਤੀ ਬੁਝਾ ਕੇ ਲੇਟ ਗਿਆ। ਨੀਂਦ ਨਾਂ ਆਈ। ਖਿੜਕੀ ਦੇ ਰਸਤੇ ਬਾਹਰ ਖਿੜੀ ਚਾਨਣੀ ਅੰਦਰ ਲੰਘ ਆਈ ਤੇ ਝਿਲਮਿਲਾ ਉਠੀ। ਬਾਹਰ ਦੇਖਿਆ ਆਕਾਸ਼ ਖਿੜਿਆ ਪਿਆ ਸੀ। ਮੈਨੂੰ ਹੈਰਾਨੀ ਹੋਈ ਕਿ ਆਦਮੀ ਦੀ ਬਣਾਈ ਹੋਈ ਛੋਟੀ ਜਿਹੀ ਮੋਮਬੱਤੀ ਕਿਵੇਂ ਆਰਾਮ ਨਾਲ ਕੁਦਰਤ ਦੀ ਖੂਬਸੂਰਤੀ ਨੂੰ ਪਰੇ ਧੱਕ ਦਿੰਦੀ ਹੈ।''

ਦੂਜੀ ਵਾਰ ਕਵੀ ਜਦੋਂ ਲੰਦਨ ਪੜ੍ਹਨ ਵਾਸਤੇ ਗਿਆ ਉਦੋਂ ਉਸ ਦਾ ਇਕ ਬੇਟਾ ਛੇ ਸਾਲ ਦਾ ਤੇ ਧੀ ਚਾਰ ਸਾਲ ਦੀ ਸੀ। ਸਾਰਾ ਪਰਿਵਾਰ, ਨੌਕਰ ਚਾਕਰ, ਪਤਨੀ, ਸਭ ਦੇ ਸਭ ਉਸ ਦੀ ਤਿਆਰੀ ਵਿਚ ਮਗਨ ਸਨ। ਕੋਈ ਇਕ ਚੀਜ਼ ਲਿਆ ਰਿਹਾ ਹੈ ਤਾਂ ਕੋਈ ਦੂਜੀ। ਜ਼ਰੂਰੀ ਹਦਾਇਤਾਂ ਦਿਤੀਆਂ ਜਾ ਰਹੀਆਂ ਹਨ। ਜਦੋਂ ਦੋ ਟਰੰਕਾਂ ਸਮੇਤ ਉਹ ਜਾਣ ਵਾਸਤੇ ਨਿਕਲਣ ਲਗਦਾ ਹੈ ਤਾਂ ਕਵੀ ਦੀ ਧੀ ਦਰਵਾਜੇ ਵਿਚ ਖਲੋ ਕੇ ਆਖਦੀ ਹੈ - ਪਾਪਾ ਮੈਂ ਤੁਹਾਨੂੰ ਜਾਣ ਨੀਂ ਦੇਣਾ। ਕਵੀ ਆਖਦਾ ਹੈ - ਮੈਂ ਤੇਰੇ ਲਈ ਸੁਹਣੀਆਂ ਸੁਗਾਤਾਂ ਭੇਜਦਾ ਰਹਾਂਗਾ, ਆਉਣ ਵੇਲੇ ਬਹੁਤ ਸੁਗਾਤਾਂ ਨਾਲ ਵੀ ਲੈ ਕੇ ਆਵਾਂਗਾ। ਧੀ ਆਖਦੀ ਹੈ - ਮੈਨੂੰ ਚਾਹੀਦੀਆਂ ਈ ਨੀ ਸੁਗਾਤਾਂ ਜਦੋਂ। ਮੈਂ ਤੁਹਾਨੂੰ ਜਾਣ ਨੀ ਦੇਣਾ।

ਕੁੜੀ ਨੂੰ ਇਹ ਕਹਿਕੇ, ਕਿ ਠੀਕ ਹੈ ਨਹੀਂ ਜਾਂਦਾ, ਟਾਲਿਆ ਗਿਆ। ਬਹਾਨੇ ਨਾਲ ਕਿਸੇ ਪਾਸੇ ਲੈ ਗਏ ਤਾਂ ਉਹ ਟੈਕਸੀ ਵਿਚ ਬੈਠ ਕੇ ਜਾ ਸਕਿਆ। ਸਾਰੀ ਉਮਰ ਉਸਨੂੰ ਇਹ ਘਟਨਾ ਨਹੀਂ ਭੁਲਦੀ, ਲਿਖਦਾ ਹੈ - ਸਾਰਾ ਘਰ ਮੈਨੂੰ ਤੋਰ ਰਿਹਾ ਸੀ। ਪਰਿਵਾਰ ਦੇ ਕੇਵਲ ਇਕ ਮੈਂਬਰ ਨੇ ਮੈਨੂੰ ਆਗਿਆ ਨਹੀਂ ਦਿਤੀ ਸੀ।

ਇਹ ਪੰਕਤੀਆਂ ਪੜ੍ਹਦਿਆਂ ਮੈਨੂੰ ਗੁਰੂ ਨਾਨਕ ਦੇਵ ਜੀ ਦਾ ਸ਼ਬਦ ਯਾਦ ਆਇਆ -

ਨਦੀਆਂ ਹੋਵਹਿ ਧੇਣਵਾਂ ਸੁੰਮ ਹੋਵਹਿ ਦੁਧ ਘੀਉ।

ਸਗਲੀ ਧਰਤੀ ਸਕਰ ਹੋਵੈ ਖੁਸੀ ਕਰੇ ਨਿਤ ਜੀਉ।

ਪਰਬਤ ਸੁਇਨਾ ਰੁਪਾ ਹੋਵੈ ਹੀਰੇ ਲਾਲ ਜੜਾਉ।

ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ।

ਮਾਝ ਮ.1, 141.

(ਗਾਵਾਂ ਨਦੀਆਂ ਬਣ ਜਾਣ। ਚਸ਼ਮੇ ਦੁਧ ਘਿਉ ਦੇ ਹੋ ਜਾਣ। ਸਾਰੀ ਧਰਤੀ ਸ਼ੱਕਰ ਹੋ ਜਾਵੇ, ਲੋਕ ਸਦਾ ਖੁਸ਼ ਹੋਣ। ਹੀਰੇ ਲਾਲ ਜੜੇ ਹੋਏ ਚਾਂਦੀ ਸੋਨੇ ਦੇ ਪਹਾੜ ਹੋਣ, ਤਾਂ ਵੀ ਮੈਂ ਤਾਂ ਤੇਰੀਆਂ ਸਿਫਤਾਂ ਕਰਾਂਗਾ ਮਾਲਕ, ਥੱਕਾਂਗਾ ਈ ਨੀ। ਤੇਰੀਆਂ ਚੀਜਾਂ ਮੇਰਾ ਧਿਆਨ ਨਹੀਂ ਖਿਚ ਸਕਦੀਆਂ ਪਿਤਾ।)

ਮਹਾਂਭਾਰਤ ਦੀ ਪੁਰਾਣ ਕਥਾ ਵਿਚੋਂ ਇਕ ਘਟਨਾ ਚੁਣ ਕੇ ਕਵੀ ਨੇ *ਚਿਤ੍ਰਾਂਗਦਾ* ਨਾਮ ਦਾ ਗੀਤ ਨਾਟ ਲਿਖਿਆ ਜੋ ਬੜਾ ਮਕਬੂਲ ਹੋਇਆ। ਦੈਂਤਾਂ ਦੇ ਆਚਾਰੀਆ ਸ਼ੁਕਰ ਅਮਰਾਪਦ ਦਾ ਭੇਦ ਜਾਣਦੇ ਸਨ ਤੇ ਇੱਛਾ ਅਨੁਸਾਰ ਮੁਰਦੇ ਨੂੰ ਜਿਉਂਦਾ ਕਰਨ ਦੇ ਸਮਰੱਥ ਸਨ। ਦੇਵਾਂ ਦੀ ਇੱਛਾ ਸੀ ਕਿ ਉਨ੍ਹਾਂ ਨੂੰ ਵੀ ਇਹ ਗਿਆਨ ਪ੍ਰਾਪਤ ਹੋਵੇ। ਉਨ੍ਹਾਂ ਨੇ ਆਪਣੇ ਆਚਾਰੀਆ ਬ੍ਰਹਿਸਪਤ ਦੇ ਸੁਹਣੇ ਅਤੇ ਜੁਆਨ ਬੇਟੇ ਕੱਚ ਨੂੰ ਇਸ ਮਕਸਦ ਲਈ ਚੁਣ ਕੇ ਸ਼ੁਕਰ ਪਾਸ ਭੇਜਿਆ। ਸ਼ੁਕਰ ਉਸਨੂੰ ਵਿਦਿਆਰਥੀ ਵਜੋਂ ਸਵੀਕਾਰ ਕਰਨ ਨੂੰ ਤਿਆਰ ਨਹੀਂ ਸੀ। ਇਹ ਸ਼ੁਕਰ ਦੀ ਧੀ ਦੇਵਿਆਨੀ ਦੀ ਸਹਾਇਤਾ ਨਾਲ ਸੰਭਵ ਹੋਇਆ। ਸ਼ੁਕਰ ਪਾਸ ਜਾਕੇ ਉਸਨੇ ਵਿਦਿਆ ਹਾਸਲ ਕਰਨੀ ਸ਼ੁਰੂ ਕੀਤੀ। ਦੇਵਿਆਨੀ ਕੱਚ ਨੂੰ ਪਿਆਰ ਕਰਨ ਲੱਗ ਪਈ। ਜਦੋਂ ਉਹ ਅਮਰ ਹੋਣ/ਕਰਨ ਦੀ ਵਿਦਿਆ ਪ੍ਰਾਪਤ ਕਰਕੇ ਜਾਣ ਲੱਗਾ ਤਾਂ ਦੇਵਿਆਨੀ ਨੇ ਕਿਹਾ-

''ਆਖਰ ਤੂੰ ਉਹ ਵਿਦਿਆ ਹਾਸਲ ਕਰ ਲਈ ਜਿਸਦੀ ਤੈਨੂੰ ਇੱਛਾ ਸੀ। ਜਿਸ ਗਿਆਨ ਦੀ ਪ੍ਰਾਪਤੀ ਵਾਸਤੇ ਦੇਵਤੇ ਬੇਚੈਨ ਹਨ, ਹੁਣ ਤੇਰੇ ਪਾਸ ਹੈ। ਪਰ ਇਹ ਦੱਸ, ਸਿਵਾ ਵਿਦਾਇਗੀ ਮੰਗਣ ਤੋਂ ਤੇਰੇ ਕੋਲ ਹੋਰ ਕੁਝ ਨਹੀਂ? ਕੋਈ ਅਦਿਖ ਕੰਡਾ ਤੇਰੇ ਦਿਲ ਵਿਚ ਚੁਭਦਾ ਨਹੀਂ?

''ਨਹੀਂ ਦੇਵਿਆਨੀ, ਅਜਿਹੀ ਤਾਂ ਕੋਈ ਗੱਲ ਨਹੀਂ।''

''ਤਦ ਤੂੰ ਇਸ ਸ੍ਰਿਸ਼ਟੀ ਦਾ ਸਭ ਤੋਂ ਵਧੀਕ ਸੁਖੀ ਬੰਦਾ ਹੈਂ। ਜਾਹ, ਸੁਰਗਲੋਕ ਵਿਚ ਜਾਕੇ ਅਪਣੀ ਜਿੱਤ ਦੇ ਨਗਾਰੇ ਵਜਾ, ਦੇਵਤੇ ਸੰਖਾਂ ਤੇ ਫੁੱਲਾਂ ਨਾਲ ਤੇਰਾ ਸੁਆਗਤ ਕਰਨ ਹਿਤ ਕਾਹਲੇ ਹਨ। ਹੇ ਬ੍ਰਾਹਮਣ, ਸੱਚ ਦੱਸ, ਇਸ ਬੇਰਸ ਧਰਤੀ ਨੂੰ ਕਿਸੇ ਨੇ ਤੇਰੇ ਵਾਸਤੇ ਮੰਗਲਮਈ ਨਹੀਂ ਕੀਤਾ ਸੀ?''

ਕੱਚ ਨੇ ਕਿਹਾ, ''ਪਛਤਾਵੇ ਨਾਲ ਨਹੀਂ, ਦੇਵਿਆਨੀ, ਖੁਸ਼ੀ ਨਾਲ ਮੈਨੂੰ ਭੇਜ।''

''ਖੁਸ਼ੀ? ਇਹ ਤੇਰਾ ਸੁਰਗਲੋਕ ਨਹੀਂ ਹੈ ਸਖੇ। ਇਸ ਧਰਤੀ ਉਪਰ ਖੁਸ਼ੀ ਏਨੀ ਸਸਤੀ ਮਿਲਦੀ ਨਹੀਂ ਕਿਤੇ। ਇਥੇ ਤਾਂ ਹਿਰਦੇ-ਕਮਲ ਵਿਚ ਵਸਣ ਵਾਲਾ ਕੀੜਾ ਫੁੱਲ ਨੂੰ ਖਾ ਜਾਂਦਾ ਹੈ। ਇਥੇ ਤਾਂ ਸਿਮਰਤੀ ਚਿੰਤਾ ਵਿਚ ਡੁਬੀ ਰਹਿੰਦੀ ਹੈ ਤੇ ਆਖਰ ਮੁਰਝਾ ਕੇ ਪੱਤੇ ਵਾਂਗ ਝੜ ਜਾਂਦੀ ਹੈ। ਠੀਕ ਹੈ, ਜਾਹ। ਕੀਮਤੀ ਸਮਾਂ ਬਰਬਾਦ ਕਿਉਂ ਕਰਨਾ ਹੋਇਆ?

ਦੋਵੇਂ ਆਪੋ ਆਪਣੀਆਂ ਤਾਕਤਵਰ ਦਲੀਲਾਂ ਦਿੰਦੇ ਹਨ। ਕੱਚ ਜ਼ਿੰਮੇਵਾਰੀ ਨਿਭਾਉਣ ਦਾ ਪਾਬੰਦ ਹੈ ਤੇ ਦੇਵਿਆਨੀ ਪਿਆਰ ਨਿਭਾਉਣ ਦੀ। ਉਹ ਆਖਦੀ ਹੈ – ''ਦੁਸ਼ਮਣ ਦੇ ਪੁੱਤਰ ਨੂੰ ਵਿਦਿਆ ਦਿਵਾਈ ਮੈਂ ਆਪਣੇ ਪਿਤਾ ਪਾਸੋਂ, ਜੋ ਕਿ ਅਸੰਭਵ ਸੀ।''

''ਮੈਂ ਤੇਰਾ ਸ਼ੁਕਰਗੁਜ਼ਾਰ ਹਾਂ। ਤੇਰਾ ਅਹਿਸਾਨ ਰਹੇਗਾ ਮੇਰੇ ਉਪਰ ਦੇਵਿਆਨੀ। ਮੈਨੂੰ ਖਿਮਾ ਕਰ ਦੇਹ ਦੇਵਿਆਨੀ।''

''ਖਿਮਾ? ਖਿਮਾਂ ਕਿਸ ਲਈ ਬ੍ਰਾਹਮਣ ਪੁੱਤਰ? ਤੂੰ ਆਪਣੇ ਐਸ਼ੋ ਇਸ਼ਰਤ ਨਾਲ ਭਰੇ ਸੁਰਗ ਵਿਚ ਚਲਾ ਜਾਏਂਗਾ ਤੇ ਮੇਰੇ ਲਈ ਬਚੇਗਾ ਜੰਗਲ ਦਾ ਉਜਾੜਾ। ਯਾਦਾਂ ਸੌ ਸੌ ਸੂਲਾਂ ਬਣ ਕੇ ਮੇਰੇ ਉਪਰ ਹੱਲਾ ਕਰਨਗੀਆਂ ਤੇ ਇਕ ਪਵਿਤਰ ਲਾਜ ਮੈਨੂੰ ਤੋੜ ਤੋੜ ਕੇ ਖਾਏਗੀ। ਲਾਜ ਤਾਂ ਤੈਨੂੰ ਵੀ ਆਣੀ ਚਾਹੀਦੀ ਸੀ ਬ੍ਰਾਹਮਣ ਕਿਉਂਕਿ ਧੁੱਪ ਦੀ ਅੱਗ ਵਿਚ ਮੈਂ ਛਾਂ ਬਣ ਗਈ ਸੀ ਤੇਰੇ ਵਾਸਤੇ, ਪੂਰਨ ਬਗੀਚੀ ਹੋ ਗਈ ਸਾਂ ਮੈਂ ਤੇਰੇ ਆਲੇ

ਦੁਆਲੇ। ਇਸ ਬਗੀਚੀ ਦੇ ਸਾਰੇ ਫੁੱਲ ਤੋੜ ਕੇ ਤੂੰ ਫਟਾਫਟ ਇਕ ਮਾਲਾ ਵੀ ਪਰੋ ਲਈ ਤੇ ਫੇਰ ਝਟਕੇ ਨਾਲ ਮਾਲਾ ਦਾ ਧਾਗਾ ਤੋੜਕੇ ਫੁੱਲ ਰੇਤ ਵਿਚ ਸੁਟਕੇ ਕਹਿ ਰਿਹਾ ਹੈਂ - ਮੈਂ ਜਾਨਾ, ਮੈਨੂੰ ਖਿਮਾ ਕਰ।

''ਠੀਕ ਹੈ ਸਖੇ। ਜਾਹ ਹੁਣ। ਤੈਨੂੰ ਇਕ ਸਰਾਪ ਲੱਗੇਗਾ। ਮੇਰੀ ਸਹਾਇਤਾ ਨਾਲ ਤੂੰ ਵਿਦਿਆ ਪ੍ਰਾਪਤ ਕੀਤੀ। ਮੇਰਾ ਤ੍ਰਿਸਕਾਰ ਕਰਕੇ ਜਾਣ ਲੱਗਾ ਹੈਂ ਤਾਂ ਨਤੀਜਾ ਇਹ ਹੋਏਗਾ ਕਿ ਤੂੰ ਇਸ ਗਿਆਨ ਦਾ ਭਾਰ ਤਾਂ ਢੋਏਂਗਾ, ਇਸ ਦੀ ਵਰਤੋਂ ਨਹੀਂ ਕਰ ਸਕੇਂਗਾ।ਅੰਮ੍ਰਿਤ ਕੀ ਹੁੰਦਾ ਹੈ, ਇਸ ਬਾਬਤ ਤੇਰੇ ਕੋਲ ਲੰਮੇ ਭਾਸ਼ਣ ਹੋਇਆ ਕਰਨਗੇ ਪਰ ਉਹ ਭਾਸ਼ਣ ਮੁਰਦੇ ਵਿਚ ਜਾਨ ਨਹੀਂ ਪਾ ਸਕਣਗੇ। ਹੁਣ ਜਾਹ।''

1898 ਵਿਚ ਆਜ਼ਾਦੀ ਦਾ ਅੰਦੋਲਨ ਭਖਿਆ ਤਾਂ ਸਰਕਾਰ ਨੇ ਰਾਜਧ੍ਰੋਹ ਐਕਟ ਪਾਸ ਕਰ ਦਿਤਾ ਜਿਸ ਵਿਚ ਬਾਗੀਆਂ ਲਈ ਸਖਤ ਸਜ਼ਾਵਾਂ ਸਨ। ਲੋਕ ਮਾਨੀਆ ਤਿਲਕ ਨੇ ਇਸ ਖਿਲਾਫ ਆਵਾਜ਼ ਉਠਾਈ ਤਾਂ ਤਿਲਕ ਨੂੰ ਗ੍ਰਿਫਤਾਰ ਕਰ ਲਿਆ ਗਿਆ। ਕਵੀ ਨੇ ਤਿਲਕ ਦੇ ਹੱਕ ਵਿਚ *ਕ੍ਰਾਂਤੀਰੋਧ* ਨਾਂ ਦਾ ਲੰਮਾ ਲੇਖ ਛਾਪਿਆ ਜਿਸ ਵਿਚ ਸਰਕਾਰੀ ਦਮਨ ਦੀ ਸਖ਼ਤ ਆਲੋਚਨਾ ਕੀਤੀ ਤੇ ਤਿਲਕ ਦੇ ਹੱਕ ਵਿਚ ਦਾਨ ਇਕੱਠਾ ਕਰਨਾ ਸ਼ੁਰੂ ਕੀਤਾ। ਏਨੇ ਨੂੰ ਕਲਕੱਤੇ ਵਿਚ ਪਲੇਗ ਫੈਲ ਗਈ। ਸਿਸਟਰ ਨਿਵੇਦਿਤਾ ਦੀ ਸਹਾਇਤਾ ਕਰਦਿਆਂ ਧਨ ਵੀ ਇਕੱਠਾ ਕੀਤਾ ਤੇ ਮਰੀਜਾਂ ਦੀ ਸੰਭਾਲ ਲਈ ਵੀ ਜੁਟ ਗਏ।

ਬੋਧ ਸਾਖੀ ਉਪਰ ਕਵਿਤਾ ਲਿਖੀ। ਬੁੱਧ ਦਾ ਸਿੱਖ ਉਪਗੁਪਤ ਮਥਰਾ ਸ਼ਹਿਰ ਦੀ ਚਾਰਦੀਵਾਰੀ ਤੋਂ ਬਾਹਰ ਜ਼ਮੀਨ ਉਪਰ ਸੁੱਤਾ ਪਿਆ ਸੀ ਕਿ ਉਸ ਦੀ ਵੱਖੀ ਵਿਚ ਸੱਟ ਵੱਜੀ। ਰਾਜ ਨਰਤਕੀ ਵਾਸਬੱਤਾ ਆਪਣੇ ਪ੍ਰੇਮੀ ਨੂੰ ਮਿਲਣ ਰਾਤ ਨੂੰ ਨਿਕਲੀ ਸੀ ਕਿ ਹਨੇਰੇ ਕਾਰਨ ਭਿਖੂ ਦੇ ਠੋਹਕਰ ਵਜ ਗਈ। ਦੇਖਿਆ, ਇਹ ਤਾਂ ਜੁਆਨ ਤੇ ਸੁਹਣਾ ਉਪਗੁਪਤ ਸੀ। ਨਰਤਕੀ ਨੇ ਕਿਹਾ - ਓ ਵਿਦਵਾਨ ਤੇ ਸੁਹਣੇ ਭਿੱਖੂ, ਇਹ ਕਠੋਰ ਜ਼ਮੀਨ ਤੇਰੇ ਲੇਟਣ ਲਈ ਨਹੀਂ। ਤੂੰ ਕਦੀ ਮੇਰੀ ਹਵੇਲੀ ਆਈਂ, ਤੈਨੂੰ ਦੱਸਾਂਗੀ ਸੁਖ ਆਰਾਮ ਕੀ ਹੁੰਦੇ ਨੇ।

ਭਿਖੂ ਨੇ ਕਿਹਾ - ਜਦੋਂ ਤੇਰੇ ਕੋਲ ਆਉਣ ਦਾ ਵਕਤ ਆਇਆ ਮੈਂ ਆਵਾਂਗਾ ਨਰਤਕੀ। ਹਾਲੇ, ਤੂੰ ਜਿਥੇ ਜਾ ਰਹੀ ਹੈਂ, ਉਥੇ ਜਾਹ। ਉਹ ਚਲੀ ਗਈ।

ਸਮਾਂ ਬੀਤਦਾ ਗਿਆ। ਘੁੰਮਦਾ ਘੁਮਾਂਦਾ ਸਾਲਾਂ ਬਾਦ ਭਿਖੂ ਫੇਰ ਮਥਰਾ ਸ਼ਹਿਰ ਲਾਗਿਓਂ ਲੰਘਿਆ ਤਾਂ ਦੇਖਿਆ, ਇਕ ਬਿਮਾਰੀ ਗ੍ਰਸਤ ਲਾਚਾਰ ਔਰਤ ਇਕੱਲੀ, ਜ਼ਮੀਨ ਉਪਰ ਲੇਟੀ ਤੜਪ ਰਹੀ ਹੈ। ਨੇੜੇ ਗਿਆ ਤਾਂ ਪਛਾਣੀ, ਇਹ ਤਾਂ ਉਹੀ ਨਰਤਕੀ ਹੈ। ਚੇਚਕ ਹੋਣ ਉਪਰੰਤ ਲੋਕ ਉਸ ਨੂੰ ਬਾਹਰ ਸੁੱਟ ਗਏ ਕਿ ਕਿਸੇ ਹੋਰ ਨੂੰ ਛੂਤ ਰੋਗ ਨਾ ਲਾ ਦਏ। ਭਿਖੂ ਨੇ ਬਿਮਾਰ ਔਰਤ ਦਾ ਸਿਰ ਆਪਣੀ ਗੋਦ ਵਿਚ ਰੱਖਿਆ, ਪਾਣੀ ਪਿਲਾਇਆ, ਉਸਦੇ ਫੋੜਿਆਂ ਨਾਲ ਭਰੇ ਜਿਸਮ ਉਪਰ ਦਵਾਈਆਂ ਦਾ ਲੇਪ ਕੀਤਾ, ਤੰਦਰੁਸਤ ਹੋਣ ਵਾਸਤੇ ਭਜਨ ਪੜ੍ਹੇ। ਬਿਮਾਰ ਇਸਤਰੀ ਨੇ ਹੋਸ਼ ਆਉਣ ਤੇ ਪੁੱਛਿਆ - ਕਿਰਪਾ ਨਿਧਾਨ, ਕੌਣ ਹੋ ਤੁਸੀਂ?

''ਭਿਖੂ ਉਪਗੁਪਤ ਹਾਂ ਨਰਤਕੀ। ਵਾਦਾ ਕੀਤਾ ਸੀ ਨਾ ਕਿ ਆਵਾਂਗਾ? ਵਾਅਦਾ ਨਿਭਾਉਣ ਆ ਗਿਆ ਦੇਖ।''

ਉੱਨੀਵੀਂ ਸਦੀ ਬੀਤਣ ਤੇ ਇਕ ਲੰਮੀ ਕਵਿਤਾ, *ਸ਼ਤਾਬਦੀ ਦੀ ਸੰਧਿਆ* ਲਿਖੀ। ਇਸ ਵਿਚ ਦਰਸਾਇਆ ਹੈ ਕਿ ਯੂਰਪ ਵਿਚਲੇ ਦੇਸਾਂ ਦੀ ਆਪਸੀ ਨਫਰਤ ਦੀ ਅੱਗ ਬਲਣ ਲੱਗੀ ਹੈ ਜਿਸ ਵਿਚ ਸੰਸਾਰ ਜਲ ਜਾਏਗਾ। ''ਇਸ ਸ਼ਤਾਬਦੀ ਦਾ ਅੰਤਮ ਸੂਰਜ ਪੱਛਮ ਦੇ ਖੂਨੀ ਬੱਦਲਾਂ ਅਤੇ ਘਿਰਣਾ ਵਿਚਕਾਰ ਉਲਝਦਾ ਹੋਇਆ ਡੁਬਿਆ ਹੈ।''

ਦੋ ਪੁੱਤਰ ਤੇ ਤਿੰਨ ਧੀਆਂ ਉਸਦਾ ਪਰਿਵਾਰ ਸੀ। ਆਪਣੇ ਬੱਚਿਆਂ ਨੂੰ ਖੁਦ ਪੜ੍ਹਾਇਆ ਕਰਦੇ ਸਨ। ਇਕਾਂਤਵਾਸ ਲਈ ਆਪਣੇ ਪੁਸ਼ਤੈਨੀ ਫਾਰਮ ਹਾਊਸ ਸਿਆਲਦਾ ਵਿਚ ਚਲੇ ਗਏ। ਉਸਨੂੰ ਅੰਗਰੇਜ਼ਾਂ ਵਲੋਂ ਸ਼ੁਰੂ ਕੀਤੀ ਤਰਕੀਬ ਅਨੁਸਾਰ ਵਿਦਿਆ ਦੇਣੀ ਮਨਜ਼ੂਰ ਨਹੀਂ ਸੀ। ਬਚਪਨ ਵਿਚ ਜੋ ਜੋ ਕੁਝ ਬੁਰਾ ਲੱਗਾ, ਛੱਡ ਦਿਤਾ। ਉਸਨੂੰ ਮਕੈਨਕੀ ਪ੍ਰਕਾਰ ਦੀ ਵਿਦਿਆ ਦੇਣੀ ਹਮੇਸ਼ ਬੁਰੀ ਲੱਗੀ। ਉਹ ਚਾਹੁੰਦਾ ਸੀ ਪੁਰਾਤਨ ਭਾਰਤੀ ਮਹਾਂਰਿਸ਼ੀਆਂ ਵਾਲਾ ਜੰਗਲੀ ਤਪੋਵਣ ਹੋਵੇ, ਜਿਥੇ ਕੁਦਰਤ ਅਤੇ ਅਧਿਆਪਕ, ਦੋਵੇਂ ਵਿਦਿਆ ਦੀ ਬਾਰਸ਼ ਕਰਨ। ਇਸ ਮਨੋਰਥ ਦੀ ਪੂਰਤੀ ਵਾਸਤੇ

ਉਸਨੇ 22 ਦਸੰਬਰ 1901 ਨੂੰ ਸ਼ਾਂਤੀ ਨਿਕੇਤਨ ਦੀ ਸਥਾਪਨਾ ਪੰਜ ਵਿਦਿਆਰਥੀ ਦਾਖਲ ਕਰਕੇ ਕੀਤੀ। ਇਨ੍ਹਾਂ ਪੰਜ ਪਹਿਲੇ ਵਿਦਿਆਰਥੀਆਂ ਵਿਚ ਇਕ ਉਸਦਾ ਜੇਠਾ ਪੁੱਤਰ, ਤਿੰਨ ਭਾਰਤੀ ਈਸਾਈ ਸਨ ਤੇ ਇਕ ਅੰਗਰੇਜ਼। ਇਹ ਉਹ ਅੰਗਰੇਜ਼ ਸੀ ਜੋ ਕਵੀ ਦੇ ਬਚਿਆਂ ਨੂੰ ਅੰਗ੍ਰੇਜ਼ੀ ਪੜ੍ਹਾਉਣ ਘਰ ਆਇਆ ਕਰਦਾ ਸੀ। ਕਵੀ ਨੇ ਲਿਖਿਆ - ''ਮੈਂ ਅਪਣੇ ਸਕੂਲੀਏ ਦਿਨਾਂ ਨੂੰ ਭੁਲ ਨਹੀਂ ਸਕਦਾ। ਬੱਚਿਆਂ ਨੂੰ ਮੂਰਤੀਆਂ ਵਾਂਗ ਕਤਾਰਾਂ ਵਿਚ ਸਜਾ ਕੇ ਸਾਡੇ ਉਪਰ ਪਾਠਾਂ ਦੇ ਗੋਲੇ ਬਰਸਾਏ ਜਾਂਦੇ। ਬਿਲਕੁਲ ਇਸ ਤਰ੍ਹਾਂ ਜਿਵੇਂ ਬਗੀਚੀ ਉਪਰ ਗੜੇਮਾਰ ਹੋਵੇ।'' ਸ਼ਾਂਤੀ ਨਿਕੇਤਨ ਰਾਹੀਂ ਕਵੀ ਦਾ ਬਚਪਨ ਵਿਚ ਦੇਖਿਆ ਸੁਫਨਾ ਸਾਕਾਰ ਹੋਇਆ। ਕਵੀ ਬੰਗਲਾ ਵਿਚ ਪੜ੍ਹਾਉਣਾ ਚਾਹੁੰਦਾ ਸੀ ਪਰ ਬੰਗਲਾ ਵਿਚ ਪਾਠ ਪੋਥੀਆਂ ਨਹੀਂ ਸਨ। ਬਹੁਤੀਆਂ ਆਪ ਲਿਖੀਆਂ, ਕੁਝ ਹੋਰਾਂ ਤੋਂ ਲਿਖਵਾਈਆਂ। ਦਰਖਤਾਂ ਹੇਠ ਕਲਾਸਾਂ ਲਗਦੀਆਂ। ਸਖਤ ਮਿਹਨਤ ਕਰਦਿਆਂ ਹੋਇਆਂ ਵਿਚੋਂ ਰਤਾ ਵਿਹਲ ਮਿਲਦੀ ਤਾਂ ਗਾਉਣ ਲਗ ਜਾਂਦੇ।

23 ਨਵੰਬਰ 1902 ਨੂੰ ਪਤਨੀ ਮ੍ਰਿਣਾਲਨੀ ਦਾ ਦੇਹਾਂਤ ਹੋ ਗਿਆ। ਉਸ ਨੇ ਵੀਹ ਸਾਲ ਕਵੀ ਦੀ ਸੇਵਾ ਕੀਤੀ। ਨਾ ਕੀਮਤੀ ਕੱਪੜਾ ਪਹਿਨਦੀ, ਨਾ ਗਹਿਣੇ ਗੱਟੇ। ਵਿਆਹ ਵਕਤ ਉਹ ਪੜ੍ਹੀ ਲਿਖੀ ਨਹੀਂ ਸੀ। ਕਵੀ ਨੇ ਹੀ ਪੜ੍ਹਨਾ ਲਿਖਣਾ ਸਿਖਾਇਆ। ਏਨੀ ਮਿਹਨਤੀ ਨਿਕਲੀ ਕਿ ਮੂਲ ਸੰਸਕ੍ਰਿਤ ਰਾਮਾਇਣ ਦਾ ਬੰਗਲਾ ਵਿਚ ਸੰਖੇਪ ਅਨੁਵਾਦ ਕਰ ਦਿਤਾ। ਉਸਨੇ ਅੰਗਰੇਜ਼ੀ ਪੜ੍ਹਨੀ ਤੇ ਸਮਝਣੀ ਸਿਖ ਲਈ ਸੀ। ਪਤੀ ਦੇ ਨਾਟਕਾਂ ਵਿਚ ਅਦਾਕਾਰੀ ਕਰਦੀ। ਦੋ ਮਹੀਨੇ ਜਦੋਂ ਮੰਜੇ ਤੇ ਪਈ ਰਹੀ, ਕਵੀ ਨੇ ਨੌਕਰਾਂ ਨਰਸਾਂ ਦੀ ਬਜਾਇ ਆਪ ਦਿਨ ਰਾਤ ਸੇਵਾ ਕੀਤੀ।ਗੀਤ ਲਿਖਿਆ -

''ਦੁਖ ਦੀ ਸੇਜ ਉਪਰ ਮੇਰੀ ਰਾਤ ਬੀਤੀ
ਮੇਰੀਆਂ ਅੱਖਾਂ ਥਮ ਕੇ ਹੁਣ ਸੁੱਕ ਗਈਆਂ ਹਨ
ਉਸਦੀ ਰਾਤ ਨੂੰ ਪ੍ਰਭਾਤ ਪ੍ਰਾਪਤ ਹੋ ਗਈ ਹੈ
ਤੇ ਤੂੰ ਪਿਤਾ ਉਸਨੂੰ ਆਪਣੀਆਂ ਬਾਹਾਂ ਵਿਚ ਸੰਭਾਲ ਲਿਆ
ਮੈਂ ਤੇਰਾ ਸ਼ੁਕਰਾਨਾ ਕਰਦਾ ਹਾਂ
ਤੇ ਉਹ ਸੁਗਾਤਾਂ ਜਿਹੜੀਆਂ ਉਸਨੂੰ ਦਿਤੀਆਂ, ਵਾਪਸ ਭੇਜਦਾਂ।
ਮੇਰਾ ਘਰ ਛੋਟਾ ਹੈ, ਜੋ ਇਕ ਵਾਰ ਜਾਂਦਾ ਹੈ ਪਰਤਦਾ ਨਹੀਂ
ਪਰ ਮਾਲਕ ਤੇਰੀ ਕਿਰਪਾ ਤਾਂ ਅਨੰਤ ਹੈ ਨਾ
ਉਸ ਨੂੰ ਲਭਦਾ ਲਭਦਾ ਮੈਂ ਤੇਰੇ ਦਰਵਾਜੇ ਪੁੱਜ ਗਿਆ ਹਾਂ।

ਪਤਨੀ ਦੀ ਮੌਤ ਤੋਂ ਕੁਝ ਮਹੀਨੇ ਪਿਛੋਂ ਉਸਦੀ ਧੀ ਰੇਣੁਕਾ ਬਿਮਾਰ ਹੋ ਗਈ। ਮਾਂ ਬਗੈਰ ਸਾਰੇ ਬੱਚੇ ਓਦਰ ਗਏ। ਕਵੀ ਉਨ੍ਹਾਂ ਨੂੰ ਦਿਲਾਸਾ ਦੇਣ ਵਾਸਤੇ ਅਪਣੇ ਦਿਲ ਉਪਰ ਕਾਬੂ ਪਾ ਕੇ ਰਖਦਾ। ਬੱਚਿਆਂ ਦੀਆਂ ਜ਼ਿੱਦਾਂ ਪੂਰੀਆਂ ਕਰਦਾ। ਉਨ੍ਹਾਂ ਨਾਲ ਗੱਲਾਂ ਕਰਦਾ ਰਹਿੰਦਾ। ਇਨ੍ਹਾਂ ਦਿਨਾਂ ਵਿਚ ਉਸਨੇ ਜੋ ਗੀਤ, ਕਵਿਤਾਵਾਂ ਲਿਖੀਆਂ ਉਨ੍ਹਾਂ ਦਾ ਨਾਮ ਸ਼ਿਸ਼ੂ (ਬੱਚਾ) ਹੈ। ਇਹ ਛੋਟਾ ਜਿਹਾ ਕਾਵਿ ਸੰਗ੍ਰਹਿ ਅੰਗਰੇਜ਼ੀ ਵਿਚ *ਦ ਕਰਿਸੈਂਟ ਮੂਨ* ਨਾਮ ਹੇਠ ਛਪਿਆ ਤਾਂ ਪ੍ਰਸਿਧ ਚੈਕੋ ਵਿਦਵਾਨ ਪ੍ਰੋਫੈਸਰ ਲੈਸਨੀ ਨੇ ਲਿਖਿਆ, ''ਬਚਿਆਂ ਬਾਬਤ ਲਿਖੀਆਂ ਗਈਆਂ ਇਹਨਾਂ ਕਵਿਤਾਵਾਂ ਦਾ ਸੰਸਾਰ ਸਾਹਿਤ ਵਿਚ ਵਿਲੱਖਣ ਥਾਂ ਹੈ। *ਬਚਪਨ ਵਿਚ ਸੁਰਗ ਵਸਦਾ ਹੈ,* ਕਵਿਤਾ ਦੇ ਕੁਝ ਬੋਲ ਹਨ -

ਮੋਤੀਆਂ ਦੀ ਤਲਾਸ਼ ਵਿਚ ਗੋਤਾਖੋਰ ਡੁਬਕੀ ਲਾਉਂਦਾ ਹੈ।
ਵਪਾਰ ਕਰਨ ਵਾਸਤੇ ਵਪਾਰੀ ਸਮੁੰਦਰ ਵਿਚ ਬੇੜੇ ਠੇਲ੍ਹਦੇ ਹਨ।
ਬੱਚੇ ਕੰਕਰ ਚੁਣ ਚੁਣ ਸੁਟਦੇ ਰਹਿੰਦੇ ਹਨ।
ਅਨੰਤ ਵਿਸ਼ਵ ਦੇ ਸਾਗਰ ਤਟਾਂ ਉਪਰ

ਬੱਚਿਆਂ ਦੀ ਮਹਾਂਸਭਾ ਬਿਰਾਜਮਾਨ ਹੈ।

ਰੇਣੁਕਾ ਇਸ ਸੰਸਾਰ ਵਿਚੋਂ ਵਿਦਾ ਹੋ ਗਈ।ਪਤੀ ਵੀ ਸੰਸਾਰ ਤਿਆਗ ਗਏ। ਮਹਾਤਮਾ ਗਾਂਧੀ ਆਜ਼ਾਦੀ ਅੰਦੋਲਨ ਨੂੰ ਪ੍ਰਚੰਡ ਕਰ ਰਹੇ ਸਨ ਪਰ ਇਸਦੇ ਉਲਟ ਰਵਿੰਦਰਨਾਥ ਨੇ ਆਪਣੇ ਆਪ ਨੂੰ ਇਕਾਂਤਵਾਸੀ ਕਰ ਲਿਆ। ਇਸ ਗੱਲ ਦੀ ਬੜੀ ਅਲੋਚਨਾ ਹੋਈ ਪਰ ਕਵੀ ਨੇ ਕਿਹਾ - ਜਿਹੜਾ ਕੰਮ ਕਰਨ ਦੇ ਮੈਂ ਯੋਗ ਨਹੀਂ, ਉਹ ਕਿਉਂ ਕਰਾਂ? ਮੈਂ ਏਸ ਤਰ੍ਹਾਂ ਦਾ ਜਜ਼ਬਾਤੀ ਬੰਦਾ ਨਹੀਂ ਹਾਂ।

ਆਪਣੇ ਗੀਤਾਂ ਵਿਚ ਕਵੀ ਬਹੁਤ ਵਾਰ ਆਪਣੇ ਆਪ ਨੂੰ ਰੱਬ ਦੀ ਭਿਖਾਰਨ ਮੰਨਦਾ ਹੋਇਆ ਲਿਖਦਾ ਹੈ - ਮੇਰੇ ਨਜ਼ਦੀਕ ਦੀ ਰਾਜ ਕੁਮਾਰ ਲੰਘਿਆ ਤੇ ਮੈਥੋਂ ਭੀਖ ਮੰਗੀ। ਮੈਂ ਉਸ ਨੂੰ ਕੀ ਦੇ ਸਕਦੀ ਸਾਂ? ਮੇਰੇ ਪਾਸ ਤਾਂਬੇ ਦਾ ਇਕ ਸਿਕਾ ਸੀ ਜੋ ਮੈਂ ਰਾਜ ਕੁਮਾਰ ਨੂੰ ਦੇ ਦਿਤਾ। ਵਾਪਸ ਝੌਂਪੜੀ ਵਿਚ ਜਾਕੇ ਦੇਖਿਆ ਤਾਂ ਤਾਂਬੇ ਦਾ ਸਿਕਾ ਜਿਸ ਜੇਬੋਂ ਕੱਢਿਆ ਸੀ, ਉਥੇ ਸੋਨੇ ਦੀ ਮੁਹਰ ਪਈ ਮਿਲੀ। ਫੇਰ ਮੈਂ ਬੜੀ ਪਛਤਾਈ ਕਿ ਮੈਂ ਆਪਣਾ ਸਾਰਾ ਆਪਾ ਰਾਜ ਕੁਮਾਰ ਨੂੰ ਕਿਉਂ ਨਾਂ ਸੌਂਪ ਦਿਤਾ?

ਨਵੰਬਰ 1913 ਨੂੰ ਉਹ ਗੋਰੇ ਮਿੱਤਰ ਨਾਲ ਸੈਰ ਕਰਦੇ ਸ਼ਾਂਤੀ ਨਿਕੇਤਨ ਵਲ ਜਾ ਰਹੇ ਸਨ ਤਾਂ ਰਸਤੇ ਵਿਚ ਡਾਕਖਾਨਾ ਪੈਂਦਾ ਸੀ। ਟੈਗੋਰ ਨੂੰ ਦੇਖਕੇ ਡਾਕੀਆ ਦੌੜਿਆ ਆਇਆ ਤੇ ਹੱਥ ਵਿਚ ਤਾਰ ਫੜਾ ਦਿਤੀ। ਕਵੀ ਨੇ ਤਾਰ ਜੇਬ ਵਿਚ ਪਾ ਲਈ। ਥੋੜ੍ਹੀ ਦੇਰ ਬਾਦ ਗੋਰੇ ਨੇ ਕਿਹਾ - ਦੇਖੋ ਤਾਂ ਤਾਰ ਵਿਚ ਕੀ ਲਿਖਿਆ ਹੈ? ਕਵੀ ਨੇ ਕਿਹਾ - ਘਰ ਪੁੱਜ ਕੇ ਦੇਖ ਲਵਾਂਗੇ। ਗੋਰਾ ਬੋਲਿਆ - ਜਿਸ ਤਰੀਕੇ ਡਾਕੀਆ ਤਾਰ ਫੜਾਉਣ ਆਇਆ, ਮੈਨੂੰ ਲਗਦੈ ਕੋਈ ਖਾਸ ਸੁਨੇਹਾ ਹੈ। ਪੜ੍ਹੋ। ਦੋਵੇਂ ਜਣੇ ਰੁਕ ਗਏ। ਟੈਗੋਰ ਨੇ ਤਾਰ ਖੋਲ੍ਹ ਕੇ ਪੜ੍ਹੀ। ਸਵਿਸ ਅਕਾਦਮੀ ਦਾ ਸੁਨੇਹਾ ਸੀ - ਤੁਹਾਨੂੰ ਨੋਬਲ ਪ੍ਰਾਈਜ਼ ਲਈ ਚੁਣਿਆ ਗਿਆ ਹੈ। ਵਧਾਈ ਹੋਵੇ।

ਸ਼ਾਂਤੀਨਿਕੇਤਨ ਵਿਚ ਉਤਸ਼ਾਹੀ ਪ੍ਰਸ਼ੰਸਕਾਂ ਦਾ ਹੜ੍ਹ ਆ ਗਿਆ। ਹਜ਼ਾਰਾਂ ਔਰਤਾਂ ਮਰਦ ਹਾਰ ਲੈ ਲੈ ਕੇ ਆ ਰਹੇ ਸਨ। ਪ੍ਰਾਇਮਰੀ ਸਕੂਲ ਦੇ ਬੱਚੇ ਨਚ ਰਹੇ ਸਨ, ਗਾ ਰਹੇ ਸਨ। ਅਜਿਹੇ ਮੌਕੇ ਪ੍ਰਸ਼ੰਸਕਾਂ ਦਾ ਧੰਨਵਾਦ ਕਰਦਿਆਂ ਟੈਗੋਰ ਨੇ ਕਿਹਾ - ਇਹ ਕੀ ਹੋ ਰਿਹੈ? ਬੱਚੇ ਜੋ ਨਹੀਂ ਜਾਣਦੇ ਨੋਬਲ ਪ੍ਰਾਈਜ਼ ਕਿਸ ਚਿੜੀ ਦਾ ਨਾਮ ਹੈ, ਨੱਚ ਰਹੇ ਹਨ। ਜਿਨ੍ਹਾਂ ਨੇ ਮੇਰੀ ਇਕ ਸਤਰ ਕਦੀ ਨਹੀਂ ਪੜ੍ਹੀ, ਉਹ ਵੀ ਵਧਾਈ ਤੇ ਵਧਾਈ ਦੇ ਰਹੇ ਹਨ। ਇਹ ਇਕ ਤਰ੍ਹਾਂ ਦੀ ਬੁੱਤਪੂਜਾ ਹੈ। ਬੁੱਤਤੋੜ ਮੁਸਲਮਾਨ ਵੀ ਇਸ ਬਿਮਾਰੀ ਤੋਂ ਨਹੀਂ ਬਚ ਸਕੇ - ਤੁਹਾਨੂੰ ਬੁੱਤ ਪੂਜ ਹਿੰਦੂਆਂ ਨੂੰ ਤਾਂ ਬਹੁਤਾ ਹੀ ਸਾਵਧਾਨ ਰਹਿਣਾ ਪਵੇਗਾ। ਮੇਰੀ ਨਹੀਂ, ਇਹ ਮੈਨੂੰ ਦਿਤੇ ਇਨਾਮ ਦੀ ਇਜੱਤ ਹੋ ਰਹੀ ਹੈ।

ਜਦੋਂ 1914 ਵਿਚ ਟੈਗੋਰ ਨੂੰ ਨੋਬਲ ਇਨਾਮ ਮਿਲ ਚੁਕਾ ਸੀ ਤਦ ਵੀ ਸਕੂਲਾਂ ਦੇ ਅਧਿਆਪਕ ਸਮਝਦੇ ਸਨ ਕਿ ਉਸਨੂੰ ਬੰਗਲਾ ਲਿਖਣੀ ਨਹੀਂ ਆਉਂਦੀ। ਦਸਵੀਂ ਦੇ ਇਮਤਿਹਾਨਾਂ ਵਿਚ ਟੈਗੋਰ ਦੀ ਲਿਖਤ ਦਾ ਪੈਰਾ ਦੇਕੇ ਲਿਖਿਆ ਹੁੰਦਾ ਸੀ - ਇਸ ਪ੍ਰਸੰਗ ਨੂੰ ਸ਼ੁੱਧ ਬੰਗਲਾ ਵਿਚ ਲਿਖੋ। ਲੋਕ ਆਪਣੇ ਬੱਚਿਆਂ ਨੂੰ ਉਸਦੇ ਸਕੂਲ ਵਿਚ ਨਾ ਭੇਜਦੇ ਤੇ ਪਰਚਾਰ ਕਰਦੇ ਕਿ ਦੂਜੇ ਵੀ ਨਾ ਭੇਜਣ। ਉਸ ਨੂੰ ਸਰਕਾਰ ਦਾ ਸੂਹੀਆ ਵੀ ਕਿਹਾ ਗਿਆ। ਇਨ੍ਹਾਂ ਦਿਨਾਂ ਵਿਚ ਉਸਦਾ ਨਾਟਕ *ਡਾਕਘਰ* ਆਇਰਿਸ਼ ਰੰਗਕਰਮੀਆਂ ਨੇ ਸਫ਼ਲਤਾ ਨਾਲ ਲੰਦਨ ਵਿਚ ਖੇਡਿਆ ਤੇ ਇਸ ਪਿਛੋਂ ਜਰਮਨ ਭਾਸ਼ਾ ਵਿਚ ਅਨੁਵਾਦ ਕਰਕੇ ਜਰਮਨੀ ਵਿਚ ਖੇਡਿਆ ਗਿਆ। ਵਿਲੀਅਮ ਬੀ. ਯੇਟਸ ਅਤੇ ਸੀ.ਐਫ. ਐਂਡ੍ਰਿਊਜ਼ ਨੇ ਇਨ੍ਹਾਂ ਨਾਟਕਾਂ ਦੀ ਭਰਪੂਰ ਸਰਾਹਨਾ ਕੀਤੀ।

''ਸੱਚ ਪ੍ਰਾਪਤ ਕਰਨ ਵਾਸਤੇ ਆਪਣੀਆਂ ਸ਼ਰਤਾਂ ਮਿਥੀਏ ਕਿ ਸੱਚ ਦੀਆਂ ਸ਼ਰਤਾਂ ਮੰਨੀਏ? ਯਾਦਾਂ ਇਤਿਹਾਸ ਨਹੀਂ ਬਣਦੀਆਂ। ਯਾਦਾਂ ਅਤੇ ਇਤਿਹਾਸ ਸਮਾਨੰਤਰ ਚਲਦੇ ਹਨ, ਫੇਰ ਵੀ ਦੋਵੇਂ ਭਿੰਨ ਭਿੰਨ ਹਨ।''

ਲੰਦਨ ਵਿਚ ਅਪਣੀ ਭਤੀਜੀ ਇੰਦਰਾ ਨੂੰ ਲਿਖਿਆ, ''ਗੀਤਾਂਜਲੀ ਦੇ ਅੰਗਰੇਜ਼ੀ ਅਨੁਵਾਦ ਵਿਚ ਮੈਂ ਤੇਰਾ ਜ਼ਿਕਰ ਕੀਤਾ ਹੈ। ਮੈਨੂੰ ਹੁਣ ਤਕ ਪਤਾ ਨਹੀਂ ਲੱਗਿਆ ਲੋਕਾਂ ਨੇ ਇਸਨੂੰ ਏਨਾ ਪਸੰਦ ਕਿਉਂ ਕਰ ਲਿਆ। ਸਭ ਨੂੰ ਪਤਾ ਹੈ ਮੈਂ ਅੰਗਰੇਜ਼ੀ ਨਹੀਂ ਲਿਖ ਸਕਦਾ। ਇਸ ਕਮਜ਼ੋਰੀ ਕਾਰਨ

ਮੈਨੂੰ ਸ਼ਰਮਿੰਦਗੀ ਵੀ ਕਦੀ ਨਹੀਂ ਹੋਈ। ਕੋਈ ਬੰਦਾ ਕਾਗਜ਼ ਉਪਰ ਅੰਗਰੇਜ਼ੀ ਵਿਚ ਲਿਖ ਕੇ ਮੈਨੂੰ ਚਾਹ ਪੀਣ ਦਾ ਸੱਦਾ ਭੇਜੇ। ਮੈਨੂੰ ਇਹ ਵੀ ਪਤਾ ਨਹੀਂ ਕਿ ਇਸ ਦਾ ਜਵਾਬ ਕਿਵੇਂ ਦਿਆਂ। ਅੰਗਰੇਜ਼ੀ ਵਿਚ ਲਿਖਣ ਲੱਗਿਆਂ ਮੈਨੂੰ ਅਹਿਸਾਸ ਹੋਇਆ ਕਿ ਮੈਂ ਕਿਸੇ ਭਰਮ ਦਾ ਸ਼ਿਕਾਰ ਹੋ ਗਿਆ ਹਾਂ।

ਅਪਣੇ ਪੁੱਤਰ ਰਥਿੰਦਰਨਾਥ ਅਤੇ ਨੂੰਹ ਪ੍ਰਤਿਭਾ ਸਮੇਤ ਲੰਦਨ ਲਈ ਰਵਾਨਾ ਹੋਏ। ਅੰਗਰੇਜ਼ ਚਿਤਰਕਾਰ ਵਿਲੀਅਮ ਰੋਜ਼ਿਨਸਟਾਈਨ ਨੇ ਉਨ੍ਹਾਂ ਦੀ ਕਲਾ ਬਾਬਤ ਯੋਰਪ ਨੂੰ ਜਾਣੂ ਕਰਵਾਇਆ। ਰੋਜ਼ਿਨਸਟਾਈਨ, ਸ਼ਾਂਤੀਨਿਕੇਤਨ ਆਕੇ ਕਵੀ ਪਾਸ ਰਿਹਾ ਕਰਦਾ ਤੇ ਕਵਿਤਾਵਾਂ ਸੁਣਦਾ। ਗੀਤਾਂਜਲੀ ਦਾ ਅੰਗਰੇਜ਼ੀ ਅਨੁਵਾਦ ਟੈਗੋਰ ਨੇ ਉਸਦੇ ਸਪੁਰਦ ਕੀਤਾ। ਰੋਜ਼ਿਨਸਟਾਈਨ ਨੇ ਲਿਖਿਆ - ''ਸ਼ਾਮ ਤੱਕ ਮੈਂ ਸਾਰੀ ਕਿਤਾਬ ਪੜ੍ਹ ਲਈ। ਮੈਂ ਸੋਚਿਆ - ਇਹ ਵੱਖਰੀ ਕਿਸਮ ਦੀਆਂ ਨਜ਼ਮਾ ਹਨ - ਮਹਾਨ ਰਹੱਸਵਾਦੀਆਂ ਦੀਆਂ ਜਿਹੋ ਜਿਹੀਆਂ ਰਮਜਪੂਰਨ ਗੱਲਾਂ ਹੋਇਆ ਕਰਦੀਆਂ ਹਨ, ਬਿਲਕੁਲ ਉਸ ਤਰਾਂ ਦੀਆਂ। ਮੈਂ ਇਹ ਕਾਵਿ ਸੰਗ੍ਰਹਿ ਐਂਡ੍ਰਿਊਜ਼ ਬ੍ਰੈਡਲੇ ਨੂੰ ਪੜ੍ਹਨ ਲਈ ਦਿਤਾ ਜੋ ਮੇਰੇ ਨਾਲ ਸਹਿਮਤ ਹੁੰਦਿਆਂ ਕਹਿਣ ਲੱਗਾ - ਲਗਦਾ ਹੈ ਸਾਡੇ ਵਿਚਕਾਰ ਕੋਈ ਮਹਾਂਕਵੀ ਮੌਜੂਦ ਹੈ। ਮੈਂ ਇਕ ਖਤ ਯੇਟਸ ਨੂੰ ਲਿਖਿਆ, ਉਸਨੇ ਜਵਾਬ ਨਹੀਂ ਦਿਤਾ, ਫੇਰ ਦੂਜਾ ਖਤ ਲਿਖਿਆ ਤਾਂ ਮੈਨੂੰ ਕਵਿਤਾਵਾਂ ਭੇਜਣ ਲਈ ਕਿਹਾ। ਕਵਿਤਾਵਾਂ ਪੜ੍ਹਕੇ ਉਹ ਵੀ ਮੇਰੇ ਵਾਂਗ ਅਨੰਦ ਵਿਭੋਰ ਹੋ ਗਿਆ। ਉਹ ਲੰਦਨ ਆਇਆ ਤੇ ਬੜੀ ਸ਼ਾਂਤੀ ਨਾਲ ਦੁਬਾਰਾ ਪਾਠ ਕੀਤਾ। ਕਿਤੇ ਕਿਤੇ ਸੁਝਾਅ ਜਰੂਰ ਦਿਤੇ ਪਰ ਮੂਲਪਾਠ ਨੂੰ ਨਹੀਂ ਛੇੜਿਆ। ਉਸਨੇ ਗੀਤਾਂਜਲੀ ਦੀ ਭੂਮਿਕਾ ਵਿਚ ਲਿਖਿਆ, ''ਅਨੁਵਾਦਤ ਨਜ਼ਮਾ ਦਾ ਖਰੜਾ ਹੱਥ ਵਿਚ ਫੜੀ ਮੈਂ ਰੇਲਵੇ ਟ੍ਰੇਨਾ, ਬਸਾਂ ਅਤੇ ਹੋਟਲਾਂ ਵਿਚ ਬੈਠਾ ਪੜ੍ਹਦਾ ਇਸ ਤਰ੍ਹਾਂ ਗੁੰਮ ਹੋ ਜਾਂਦਾ ਕਿ ਮੈਨੂੰ ਦੇਖਕੇ ਅਜਨਬੀ ਹੈਰਾਨ ਹੋ ਜਾਂਦੇ।'' ਇਥੇ ਹੀ ਟੈਗੋਰ ਸੀ.ਐਫ. ਐਂਡ੍ਰਿਊਜ਼ ਨੂੰ ਮਿਲਿਆ।ਐਂਡ੍ਰਿਊਜ ਬੜਾ ਨੇਕ ਨਿਰਪੱਖ ਪਾਦਰੀ ਸੀ ਜਿਸਨੇ ਨਨਕਾਣਾ ਸਾਹਿਬ ਤੇ ਜੈਤੋ ਦੇ ਮੋਰਚੇ ਵਿਚ ਸ਼ਾਂਤ ਅਕਾਲੀਆਂ ਨੂੰ ਗੋਰਿਆਂ ਹੱਥੋਂ ਡਾਂਗਾਂ ਗੋਲੀਆਂ ਖਾਂਦੇ ਦੇਖਕੇ ਕਿਹਾ ਸੀ, ''ਸੈਂਕੜੇ ਯਸੂ ਮਸੀਹ ਆਪਣੀਆਂ ਅੱਖਾਂ ਨਾਲ ਮੈਂ ਮਾਰ ਖਾਂਦੇ ਦੇਖੇ।''

ਐਜ਼ਰਾ ਪਾਊਂਡ, ਜਿਸਨੂੰ ਦੇਰ ਬਾਦ ਨੋਬਲ ਇਨਾਮ ਮਿਲਿਆ ਸੀ, ਨੇ ਲਿਖਿਆ, ''ਇਕ ਮਹੀਨਾ ਪਹਿਲਾਂ ਮੈਂ ਯੇਟਸ ਦੇ ਕਮਰੇ ਵਿਚ ਗਿਆ ਸਾਂ। ਮੈਂ ਦੇਖਿਆ ਯੇਟਸ ਕਿਸੇ ਮਹਾਂਕਵੀ ਦੇ ਆਗਮਨ ਸਦਕਾ ਆਨੰਦਿਤ ਹਨ, ਅਜਿਹਾ ਕਵੀ ਜਿਸ ਵਰਗਾ ਸਾਡੇ ਵਿਚ ਕੋਈ ਨਹੀਂ, ਸਮਕਾਲੀਆਂ ਵਿਚ ਉਹ ਸ਼੍ਰੋਮਣੀ ਹੈ। ਮੈਨੂੰ ਪਤਾ ਨਹੀਂ ਲਗਦਾ ਮੈਂ ਗੱਲ ਕਿਵੇਂ ਸ਼ੁਰੂ ਕਰਾਂ - ਮੈਨੂੰ ਲਗਦੈ ਜਿਵੇਂ ਸਾਨੂੰ ਨਵਾਂ ਯੂਨਾਨ ਮਿਲ ਗਿਆ ਹੈ। ਯੋਰਪ ਦੇ ਪੁਨਰਜਾਗ੍ਰਣ ਦੇ ਦੌਰ ਵਰਗਾ ਮਾਹੌਲ ਬਣ ਗਿਆ ਹੈ। ਮਕੈਨਕੀ ਸੰਸਾਰ ਵਿਚ ਇਸ ਤਰ੍ਹਾਂ ਦੀ ਸ਼ਾਂਤੀ ਦਾ ਮਿਲ ਜਾਣਾ ਕਮਾਲ ਹੈ। ਕਾਵਿ ਕਿਸੇ ਤੂਫਾਨ ਜਾਂ ਅਗਜ਼ਨੀ ਦੇ ਮਾਹੌਲ ਵਿਚੋਂ ਪੈਦਾ ਨਹੀਂ ਹੋਇਆ। ਇਹ ਅਨੰਤ ਸਹਿਜ ਦਾ ਸੁੰਦਰ ਪ੍ਰਗਟਾਵਾ ਹੈ। ਆਧੁਨਿਕ ਪੱਛਮੀ ਉਹ ਢੰਗ ਇਨ੍ਹਾਂ ਵਿਚ ਨਹੀਂ ਜਿਸ ਨਾਟਕੀ ਢੰਗ ਰਾਹੀਂ ਸਾਬਤ ਕੀਤਾ ਜਾਂਦਾ ਹੈ ਕਿ ਆਦਮੀ ਨੇ ਕੁਦਰਤ ਉਪਰ ਫਤਿਹ ਹਾਸਲ ਕਰ ਲਈ ਹੈ। ਇਹ ਉਸ ਪ੍ਰਾਚੀਨ ਯੂਨਾਨ ਵਰਗਾਂ ਕਾਵਿ ਵੀ ਨਹੀਂ ਜਿਥੇ ਆਦਮੀ ਦੇਵਤਿਆਂ ਦੇ ਹੱਥਾਂ ਵਿਚ ਮਹਿਜ ਖਿਡੌਣਾ ਹੈ। ਜਦੋਂ 'ਟੈਗੋਰ ਨਾਲ ਗੱਲਾਂ ਕਰਕੇ ਮੈਂ ਵਾਪਸ ਪਰਤਿਆ, ਮੈਨੂੰ ਲਗਦਾ ਸੀ, ਅਸੀਂ ਅਜੇ ਵੀ ਉਹੀ ਬਣਮਾਣਸ ਹਾਂ ਜਿਨ੍ਹਾ ਨੇ ਪਸ਼ੂ ਦੀ ਖੱਲ ਲੱਕ ਦੁਆਲੇ ਲਪੇਟੀ ਹੋਈ ਹੈ ਤੇ ਹੱਥ ਵਿਚ ਪੱਥਰ ਚੁਕੀ ਮਰਨ ਮਾਰਨ ਨੂੰ ਤਿਆਰ ਖੜੇ ਹਾਂ। ਇਕ ਦੇ ਬਹਾਨੇ ਚਾਲੀ ਹੋਰ ਵਸਤਾਂ ਪ੍ਰਾਪਤ ਕਰਨ ਵਾਸਤੇ ਯੋਰਪ ਮਹਾਂਨਗਰਾਂ ਦੇ ਸ਼ੋਰ ਵਿਚ ਵੜ ਗਿਆ ਹੈ। ਆਦਮੀ ਇਸ਼ਤਿਹਾਰਬਾਜ਼ੀ ਦੇ ਭਰਮ ਵਿਚ ਉਲਝ ਗਿਆ ਹੈ। ਟੈਗੋਰ ਦਾ ਕਾਵਿ ਅੱਜ ਦੀ ਨਵੀਂ ਅੰਜੀਲ ਹੈ। ਕੁਝ ਲੋਕ ਕਹਿ ਸਕਦੇ ਹਨ ਕਿ ਇਹ ਨਜ਼ਮਾਂ ਇਸ ਲਈ ਚੰਗੀਆਂ ਨਹੀਂ ਕਿਉਂਕਿ ਇਹ ਧਰਮ ਦੇ ਰੰਗ ਵਿਚ ਰੰਗੀਆਂ ਹੋਈਆਂ ਹਨ ਪਰ ਮੈਨੂੰ ਲਗਦੈ ਦਾਂਤੇ ਦੀ ਬੰਦਗੀ ਬਿਲਕੁਲ ਇਹੋ ਜਿਹੀ ਸੀ।''

''ਤੂੰ ਉਹ ਲੋਕ ਮੇਰੇ ਮੀਤ ਬਣਾਏ ਜੋ ਅਜਨਬੀ ਸਨ।
ਮੈਨੂੰ ਉਨ੍ਹਾਂ ਘਰਾਂ ਵਿਚ ਸਨਮਾਨ ਮਿਲਿਆ ਜੋ ਮੇਰੇ ਨਹੀਂ ਸਨ।''

ਰੌਜ਼ਨਸਟਾਈਨ ਨੇ ਲਿਖਿਆ, ''ਭਾਰਤ ਵਿਚ ਗਲਤ ਗੱਲ ਫੈਲਾਈ ਜਾ ਰਹੀ ਹੈ ਕਿ *ਗੀਤਾਂਜਲੀ* ਦੀ ਅੰਗਰੇਜ਼ੀ ਕਿਉਂਕਿ ਯੇਟਸ ਨੇ ਠੀਕ ਕਰ ਦਿਤੀ ਇਸ ਲਈ ਇਹ ਮਸ਼ਹੂਰ ਹੋ ਗਈ। ਇਹ ਸਰਾਸਰ ਬਕਵਾਸ ਹੈ। ਮੇਰੇ ਕੋਲ ਟੈਗੋਰ ਦੀ ਮੂਲ ਲਿਖਤ ਵੀ ਪਈ ਹੈ ਤੇ ਉਹ ਖਰੜਾ ਵੀ ਜਿਥੇ ਯੇਟਸ ਨੇ ਸਲਾਹਾਂ ਦਿਤੀਆਂ। ਯੇਟਸ ਦੀਆਂ ਰਾਵਾਂ ਨਹੀਂ ਮੰਨੀਆਂ ਗਈਆਂ, ਅਸੀਂ ਟੈਗੋਰ ਦਾ ਮੂਲ ਪਾਠ ਛਾਪਿਆ ਹੈ। ਸ਼ੱਕ ਹੋਵੇ ਤਾਂ ਮੇਰੇ ਕੋਲ ਦੇਖ ਲਵੋ।

*ਗੀਤਾਂਜਲੀ* ਦਾ ਰੀਵੀਊ ਕਰਦਿਆਂ *ਟਾਈਮਜ਼ ਲਿਟਰੇਰੀ ਸਪਲੀਮੈਂਟ* ਨੇ ਲਿਖਿਆ, ''ਇਹ ਨਜ਼ਮਾ ਕਿਸੇ ਅਜਨਬੀ ਦੀ ਲਿਖਤ ਨਹੀਂ ਜਾਪਦੀਆਂ। ਇਉਂ ਲਗਦੈ ਜਿਵੇਂ ਇਹ ਕਾਵਿ ਦੇ ਆਦਿ ਕਥਨ ਹੋਣ, ਜੋ ਇਥੇ ਇੰਗਲੈਂਡ ਵਿਚ ਵੀ ਲਿਖੀਆਂ ਜਾ ਸਕਦੀਆਂ ਹੋਣ, ਜੇ ਕਿਤੇ ਸਾਡੇ ਕਵੀ ਭਾਵਨਾਵਾਂ ਅਤੇ ਵਿਚਾਰਾਂ ਦਾ ਸਮਤੋਲ ਰੱਖ ਸਕਦੇ, ਉਹ ਲਿਖ ਸਕਦੇ ਸਨ ਇਸ ਤਰ੍ਹਾਂ। ਪਰ ਅਸੀਂ ਧਰਮ ਅਤੇ ਦਰਸ਼ਨ ਦੋਵੇਂ ਠੁਕਰਾ ਦਿਤੇ ਹਨ। ਨਤੀਜਾ ਇਹ ਹੋਇਆ ਕਿ ਠੋਹਕਰਾਂ ਖਾਧੀਆਂ। ਕੁਝ ਆਲੋਚਕ ਕਹਿਣਗੇ - ਇਹ ਵਿਦੇਸ਼ੀ ਦਰਸ਼ਨ ਹੈ, ਸਾਡਾ ਨਹੀਂ। ਮੈਂ ਪੁਛਦਾ ਹਾਂ - ਤੁਹਾਡਾ ਦਰਸ਼ਨ ਹੈ ਕਿਥੇ? ਤੁਸੀਂ ਪੂਰੀ ਤਰ੍ਹਾਂ ਉਲਝੇ ਫਿਰਦੇ ਹੋ। ਸਾਡੇ ਕਵੀਆਂ ਕੋਲ ਕਹਿਣ ਵਾਸਤੇ ਹੈ ਕੀ?

ਕੁਝ ਗੋਰੇ ਆਲੋਚਕਾਂ ਨੇ ਇਹ ਵੀ ਸ਼ੇਖੀ ਮਾਰੀ ਕਿ ਅੰਗਰੇਜ਼ਾਂ ਨੇ ਭਾਰਤ ਨੂੰ ਜਹਾਲਤ ਵਿਚੋਂ ਬਾਹਰ ਕੱਢਣ ਦਾ ਜੋ ਫੈਸਲਾ ਲਿਆ ਸੀ, ਟੈਗੋਰ ਉਸੇ ਦਾ ਨਤੀਜਾ ਹੈ। ਅਮਰੀਕਾ ਵਿਚ ਇਕ ਗੋਰੇ ਨੇ ਭਾਸ਼ਣ ਵਿਚ ਜਦੋਂ ਇਹ ਕਿਹਾ ਕਿ ਟੈਗੋਰ ਜਿਹਾ ਕਵੀ ਸਦੀਆਂ ਬਾਦ ਪੈਦਾ ਹੁੰਦਾ ਹੈ ਤਾਂ ਉਥੇ ਮੌਜੂਦ ਕੁਝ ਬੰਗਾਲੀ ਪ੍ਰਗਤੀਵਾਦੀ ਜੁਆਨਾ ਨੇ ਉਚੀ ਉਚੀ ਕਿਹਾ - ਬਕਵਾਸ। ਟੈਗੋਰ ਤੋਂ ਪਹਿਲਾਂ ਵੀ ਤੇ ਹੁਣ ਵੀ ਉਸ ਤੋਂ ਵਧੀਆ ਕਵੀ ਸਾਡੇ ਕੋਲ ਮੌਜੂਦ ਹਨ। ਨਵੀਨ ਸੇਨ ਅਤੇ ਦਜਿੰਦਰ ਲਾਲ ਰਾਇ ਟੈਗੋਰ ਤੋਂ ਵੱਡੇ ਹਨ। ਟੈਗੋਰ ਕੋਲ ਹੈ ਕੀ? ਉਸਨੇ ਪੁਰਾਣੇ ਵੈਸ਼ਨਵ ਭਗਤਾਂ ਦੀ ਨਕਲ ਮਾਰੀ ਹੈ ਤੇ ਉਸਦਾ ਦਰਸ਼ਨ ਉਪਨਿਸ਼ਦਾਂ ਦਾ ਦਰਸ਼ਨ ਹੈ।

ਟੈਗੋਰ ਅਮਰੀਕਾ ਵਿਚ ਗਿਆ। ਉਸ ਨੂੰ ਥਾਂ ਥਾਂ ਤੋਂ ਸੱਦੇ ਮਿਲਣ ਲੱਗੇ। ਬਸੰਤ ਕੁਮਾਰ ਰਾਇ ਨੇ ਕਿਹਾ - ਜਿੰਨੀ ਜਲਦੀ ਸੰਭਵ ਹੋ ਸਕੇ ਆਪਣੀ ਸਾਰੀ ਰਚਨਾ ਦਾ ਅੰਗਰੇਜ਼ੀ ਅਨੁਵਾਦ ਛਾਪੋ। ਤੁਹਾਨੂੰ ਨੋਬਲ ਪ੍ਰਾਈਜ਼ ਮਿਲ ਸਕਦਾ ਹੈ। ਭਾਰਤ ਤਾਂ ਕੀ, ਏਸ਼ੀਆ ਵਿਚ ਹਾਲ ਤੱਕ ਕਿਸੇ ਨੂੰ ਇਹ ਸਨਮਾਨ ਨਹੀਂ ਮਿਲਿਆ। ਟੈਗੋਰ ਨੇ ਪੁੱਛਿਆ - ਕੀ ਕਿਸੇ ਏਸ਼ੀਅਨ ਨੂੰ ਏਸ ਕਾਬਲ ਸਮਝਿਆ ਜਾ ਸਕਦੈ?''

ਉਸਨੇ ਸ਼ਿਕਾਗੋ ਅਤੇ ਨਿਊਯਾਰਕ ਦੀਆਂ ਯੂਨੀਵਰਸਿਟੀਆਂ ਵਿਚ ਭਾਸ਼ਣ ਦਿਤੇ। ਉਸ ਦੀ ਪ੍ਰਸਿਧੀ ਦੁਨੀਆਂ ਵਿਚ ਇੰਨੀ ਫੈਲੀ ਕਿ ਸੈਂਕੜੇ ਮਰਦ ਔਰਤਾਂ ਏਸ ਕਰਕੇ ਵਾਪਸ ਪਰਤ ਜਾਂਦੇ ਕਿਉਂਕਿ ਹਾਲ ਵਿਚ ਖਲੋਣ ਜੋਗੀ ਥਾਂ ਵੀ ਨਾ ਹੁੰਦੀ। ਇਥੋ ਵਾਪਸ ਇੰਗਲੈਂਡ ਆਏ ਤਾਂ ਗੋਰੇ ਉਨ੍ਹਾਂ ਨੂੰ ਜਾਣ ਚੁਕੇ ਸਨ। ਥਾਂ ਥਾਂ ਭਾਸ਼ਣ ਹੋਏ। *ਦ ਗਾਰਡਨਰ, ਦ ਕ੍ਰਿਸੈਂਟ ਮੂਨ* ਅਤੇ ਨਾਟਕ *ਚਿਤਰਾ,* ਅੰਗਰੇਜ਼ੀ ਵਿਚ ਛਪ ਕੇ ਪਾਠਕਾਂ ਦੇ ਹੱਥਾਂ ਵਿਚ ਪੁੱਜੇ।

ਪੰਜਵੀਂ ਵਿਚ ਪੜ੍ਹਦੀ ਕੁੜੀ ਨੇ ਪੁੱਛਿਆ - ਤੁਸੀਂ ਕਵਿਤਾ ਕਿਵੇ ਲਿਖ ਲੈਂਦੇ ਹੋ?

ਟੈਗੋਰ ਨੇ ਕਿਹਾ - ਤੇਰਾ ਨਾਮ ਕੀ ਹੈ ? ਕੁੜੀ ਨੇ ਦੱਸਿਆ - ਛਵਿ। ਟੈਗੋਰ ਨੇ ਬੰਦ ਘੜਿਆ।

ਤੋਮਾਰ ਨਾਮ ਛਵਿ, ਆਮਾਰ ਨਾਮ ਰਵਿ, ਬੋਨੇ ਗੈਲੋ ਕਵਿਤਾ, ਖੁਸ਼ੀ ਹੋਲੋ ਕਵਿ।

(ਤੇਰਾ ਨਾਮ ਛਵਿ, ਮੇਰਾ ਨਾਮ ਰਵਿ, ਬਣ ਗਈ ਕਵਿਤਾ, ਖੁਸ਼ ਹੋਇਆ ਕਵਿ।)

ਈਸਾਈ ਅਖਬਾਰ *ਬੈਪਟਿਸਟ ਟਾਈਮਜ਼* ਨੇ ਲਿਖਿਆ - ਈਸਾਈ ਅਨੁਭਵਾਂ ਦੇ ਪ੍ਰਛਾਵੇਂ ਹਿੰਦੂ ਮਾਨਸਿਕਤਾ ਵਿਚ ਸਾਫ਼ ਦਿੱਸ ਰਹੇ ਹਨ। ਬੇਸਬਰੀ ਨਾਲ ਅਸੀਂ ਜਿਸ ਮਨੁੱਖ ਦੀ ਉਡੀਕ ਕਰ ਰਹੇ ਸਾਂ ਉਹ ਆ ਗਿਆ ਹੈ। ਕੁਦਰਤ ਨੇ ਇਹ ਆਦਮੀ ਇਸ ਲਈ ਭੇਜਿਆ ਹੈ ਤਾਂ ਕਿ ਪ੍ਰਭੂ-ਰਥ ਦੇ ਆਉਣ ਤੋਂ ਪਹਿਲਾਂ ਇਹ ਉਸਦਾ ਰਸਤਾ ਸੰਵਾਰ ਸਕੇ।

ਪਰ ਸਿਲਸਿਲੇਵਾਰ ਜੋ ਕੁਝ ਇਨਾਮ ਪ੍ਰਕ੍ਰਿਆ ਦੌਰਾਨ ਹੋਇਆ ਉਹ ਇਹ ਸੀ। ਸਭ ਤੋਂ ਪਹਿਲਾਂ ਰਸਮੀ ਮਤਾ ਅੰਗਰੇਜ਼ੀ ਕਵੀ ਸਟਰਜ਼ ਮੂਰ ਨੇ ਨੋਬਲ ਅਕਾਦਮੀ ਦੇ ਸਕੱਤਰ ਨੂੰ ਅਕਾਦਮੀ ਮੈਂਬਰ ਦੀ ਹੈਸੀਅਤ ਵਿਚ ਲਿਖ ਕੇ ਭੇਜਿਆ। ਲਿਖਿਆ – ਮਾਨਯੋਗ ਸਕੱਤਰ, ਯੂਨਾਈਟਿਡ ਕਿੰਗਡਮ ਦੀ ਰਾਇਲ ਸੋਸਾਇਟੀ ਦਾ ਮੈਂਬਰ ਹੋਣ ਦੀ ਹੈਸੀਅਤ ਵਿਚ ਮੈਨੂੰ ਇਸ ਗੱਲ ਦਾ ਮਾਣ ਹੈ ਕਿ ਰਵਿੰਦਰ ਨਾਥ ਟੈਗੋਰ ਨਾਮ ਦੇ ਇਕ ਯੋਗ ਵਿਅਕਤੀ ਦੀ ਮੈਂ ਸਿਫਾਰਿਸ਼ ਕਰਦਿਆਂ ਸਮਝਦਾ ਹਾਂ ਕਿ ਮੇਰੇ ਖਿਆਲ ਅਨੁਸਾਰ ਇਸ ਨੂੰ ਸਾਹਿਤ ਦੇ ਨੋਬਲ ਇਨਾਮ ਨਾਲ ਸਨਮਾਨਿਤ ਕੀਤਾ ਜਾ ਸਕਦਾ ਹੈ। ਸਹੀ/– ਟੀ.ਐਸ. ਮੂਰ।

ਵਰਨਰ ਵਾਨ ਹਾਈਦਨਸਟੇਮ ਨੇ ਇਸ ਦੀ ਪ੍ਰੋੜ੍ਹਤਾ ਕੀਤੀ। ਵਰਨਰ ਨੂੰ ਤਿੰਨ ਸਾਲ ਬਾਦ ਨੋਬਲ ਇਲਾਮ ਮਿਲਿਆ। ਸਕੱਤਰ ਪੇਰ ਹਾਲਸਟਾਰਮ ਨੇ ਲਿਖਿਆ– ਰੂਹਾਨੀ ਕਾਵਿ ਦਾ ਚਸ਼ਮਾ ਕਿਥੇ ਫੁੱਟ ਸਕਦਾ ਹੈ ਕਿਸੇ ਨੂੰ ਪਤਾ ਨਹੀਂ। ਆਪਣੇ ਨਿੱਜਤਵ ਤੋਂ ਪਰੇ ਹਟਕੇ ਅਸੀਂ ਇਹ ਵਡਾ ਫੈਸਲਾ ਲੈਣ ਲੱਗੇ ਹਾਂ। ਇਸ ਇਨਾਮ ਨਾਲ ਧਨਰਾਸ਼ੀ ਜੋੜ ਕੇ ਫੇਰ ਕੁਝ ਅੰਦਾਜੇ ਲਾਉਣੇ ਤੇ ਫੈਸਲੇ ਲੈਣੇ ਠੀਕ ਨਹੀਂ। ਟੈਗੋਰ ਕਾਵਿ ਨਿਰਾ ਧਰਮਖੰਡ ਹੈ, ਬਿਲਕੁਲ ਉਸੇ ਤਰ੍ਹਾਂ ਜਿਵੇਂ ਡੇਵਿਡ ਦੇ ਬਾਈਬਲ ਵਿਚਲੇ ਭਜਨ ਜਾਂ ਸੰਤ ਫਰਾਂਸਿਸ ਦੇ ਗੀਤ। ਇਨਾਂ ਰਚਨਾਵਾਂ ਸਾਹਮਣੇ ਪੈਸਾ ਕੀ ਚੀਜ਼?

ਇਨਾਮੀ ਕਮੇਟੀ ਵਿਚ ਗੇਟੇ ਨੂੰ ਯਾਦ ਕੀਤਾ ਗਿਆ ਜਿਸਨੇ ਬ੍ਰਾਹਮਣ ਕੰਨਿਆ ਉਪਰ ਕਵਿਤਾ ਲਿਖੀ ਸੀ – ਝਰਨੇ ਦੇ ਪਾਣੀ ਨਾਲ ਮੁਟਿਆਰ ਘੜਾ ਭਰਦੀ ਹੈ ਪਰ ਜਦੋਂ ਉਸਦੀ ਨਜ਼ਰ ਪਾਣੀ ਤੇ ਪੈਂਦੀ ਹੈ, ਪਾਣੀ ਪਥਰਾ ਜਾਂਦਾ ਹੈ ਤੇ ਇਸ ਤਰ੍ਹਾਂ ਬਾਰ ਬਾਰ ਹੁੰਦਾ ਹੈ। ਇਕ ਕਮੇਟੀ ਮੈਂਬਰ ਨੇ ਕਿਹਾ – ਗੇਥੇ ਦੀ ਮੌਤ 1832 ਵਿਚ ਹੋ ਗਈ ਸੀ। ਹੁਣ ਤੱਕ, ਕੀ ਯੋਰਪ ਵਿਚ ਇਕ ਵੀ ਉਸ ਵਰਗਾ ਕਵੀ ਹੋਇਆ? ਟੈਗੋਰ ਵਿਚ ਉਸ ਵਰਗੀ ਸਮਰੱਥਾ ਦੇਖ ਕੇ ਮਹਿਸੂਸ ਕੀਤਾ ਜਿਵੇਂ ਮੈਂ ਇਕ ਨਵੇਂ ਯੁਗ ਨਾਲ ਟਕਰਾ ਗਿਆ ਹੋਵਾਂ।

ਆਇਰਲੈਂਡ ਦੇ ਇਕ ਗੁਮਨਾਮ ਕੋਨੇ ਵਿਚ ਬੈਠੇ 15 ਸਾਲ ਦੇ ਛੋਕਰੇ ਉਪਰ ਇਸ ਦਾ ਜੋ ਪ੍ਰਭਾਵ ਪਿਆ ਉਹ ਇਉਂ ਸੀ – ''ਟੈਗੋਰ ਨੂੰ ਪੜ੍ਹਦਿਆਂ ਮੈਂ ਦੂਰ ਅਣਦੇਖੀਆਂ ਵਿਲੱਖਣ ਵਾਦੀਆਂ ਵਿਚ ਖੋ ਗਿਆ ਸਾਂ। ਟੈਗੋਰ ਦਾ ਇਹ ਰੱਬ ਕਿਸ ਤਰ੍ਹਾਂ ਦਾ ਹੈ? ਸਖਾ, ਪ੍ਰੇਮਕਾ, ਕਮਲਫੁੱਲ, ਮਛੇਰਾ ਜਿਹੜਾ ਇਕੱਲਾ ਕਿਸ਼ਤੀ ਵਿਚ ਇਕਤਾਰਾ ਫੜੀ ਗਾਉਂਦਾ ਜਾ ਰਿਹਾ ਹੈ, ਇਥੋਂ ਤੋਂ ਲੈਕੇ ਉਥੇ ਦੂਰ ਦੁਮੇਲ ਤੱਕ। ਨਦੀ ਦੀ ਧਾਰ ਦੇ ਨਾਲ ਨਾਲ। ਕਦੀ ਇਉਂ ਲਗਦਾ ਹੈ ਮੈਂ ਮੌਤ ਦੇ ਸਾਹਮਣੇ ਖਲੋਤਾ ਹਾਂ। ਇਹ ਰੂਹਾਨੀ ਯਥਾਰਥ ਪੱਛਮੀ ਮਨ ਵਿਚ ਪ੍ਰਾਚੀਨ ਕਾਲ ਦਾ ਅਜੂਬਾ ਹੈ।'' ਇਹ ਸ਼ਬਦ ਹਾਲਦਾਰ ਲੈਕਸਨੈਸੱ ਦੇ ਹਨ ਜਿਸ ਨੂੰ ਦੇਰ ਬਾਦ ਖੁਦ ਵੀ ਨੋਬਲ ਇਲਾਮ ਮਿਲਿਆ।

ਦੇਸ ਵਿਦੇਸ ਵਿਚ ਇਕ ਕਵਿਤਾ ਜਿਹੜੀ ਬਹੁਤ ਪਸੰਦ ਕੀਤੀ ਗਈ ਉਹ ਇਸ ਖਪਤਕਾਲੀ ਸੰਸਾਰ ਵਿਚ ਖਰੀਦ-ਵੇਚ ਨੂੰ ਰੂਪਕ ਬਣਾ ਕੇ ਲਿਖੀ ਗਈ। ਇਕ ਆਦਮੀ ਆਪਣੀ ਪਿਠ ਉੱਪਰ ਡੱਗੀ ਚੁੱਕੀ ਸੁੰਦਰ ਵਸਤਾਂ ਵੇਚਦਾ ਫਿਰਦਾ ਹੈ। ਰਾਜਾ ਉਸ ਨੂੰ ਧਮਕਾਉਂਦਾ ਹੈ – ਮੈਂ ਸਾਰਾ ਸਾਮਾਨ ਜਬਰਦਸਤੀ ਖੋਹ ਸਕਦਾ ਹਾਂ। ਇਕ ਅਧਖੜ ਬੰਦਾ ਕਹਿੰਦਾ ਹੈ, ਜਿੰਨਾ ਭਾਰ ਡੱਗੀ ਦਾ ਹੈ ਉੱਨਾ ਸੋਨਾ ਲੈ ਲੈ, ਸਾਮਾਨ ਮੈਨੂੰ ਦੇ ਦੇਹ। ਇਕ ਖੂਬਸੂਰਤ ਮੁਟਿਆਰ ਉਸ ਨੂੰ ਆਪਣੀ ਮੁਸਕਾਨ ਵਿਚ ਫਸਾ ਕੇ ਸਮਾਨ ਹਾਸਲ ਕਰਨ ਦੀ ਇਛੁੱਕ ਹੈ। ਫੇਰੀ ਵਾਲਾ ਕਿਸੇ ਨੂੰ ਕੁੱਝ ਨਹੀਂ ਦਿੰਦਾ, ਉਵੇਂ ਭਾਰ ਸਿਰ ਉਪਰ ਲੱਦੀ ਤੁਰਿਆ ਜਾਂਦਾ ਹੈ। ਇਨੇ ਨੂੰ ਹੱਥ ਵਿੱਚ ਕੌਡੀਆਂ ਫੜੀ ਇਕ ਨਿਕਾ ਬਾਲਕ ਆਕੇ ਉਸਦੀ ਬਾਂਹ ਫੜਕੇ ਕਹਿੰਦਾ ਹੈ – ਇਹ ਸਾਰੀਆਂ ਚੀਜ਼ਾਂ ਮੇਰੀਆਂ ਨੇ। ਬੋਝ ਤੋਂ ਉਸਨੂੰ ਉਦੋਂ ਰਾਹਤ ਮਿਲਦੀ ਹੈ ਜਦੋਂ ਬਿਨਾਂ ਕੁਝ ਲਿਆਂ ਉਹ ਸਾਰਾ ਸਾਮਾਨ ਬੱਚੇ ਸਾਹਮਣੇ ਰੱਖ ਦਿੰਦਾ ਹੈ ਤੇ ਬੱਚਾ ਚੀਜ਼ਾਂ ਨਾਲ ਖੇਡਣ ਲੱਗ ਜਾਂਦਾ ਹੈ।

ਸ਼ਾਂਤੀਨਿਕੇਤਨ ਦੇ ਇਕ ਅਧਿਆਪਕ ਨੇ ਪੁੱਛਿਆ – ਈਸ਼ਵਰ ਦਾ ਅਨੁਭਵ ਕੀ ਤੁਹਾਨੂੰ ਨਿਜੀ ਤੌਰ ਤੇ ਪ੍ਰਾਪਤ ਹੋਇਆ? ਕਵੀ ਨੇ ਉੱਤਰ ਦਿਤਾ – ਜਿਸ ਘੜੀ ਅਨੰਦ ਵਿਭੋਰ ਅਵਸਥਾ ਵਿਚ ਗੀਤ ਉਤਰਦੇ ਹਨ, ਉਦੋਂ ਇਸ ਤਰ੍ਹਾਂ ਕੁੱਝ ਹੁੰਦਾ ਹੈ –

ਮੈਂ ਨਹੀਂ, ਮੇਰੇ ਗੀਤਾਂ ਨੇ ਤੇਰੇ ਚਰਨ ਛੁਹੇ।

ਤੂੰ ਦਰਿਆ ਦੇ ਪਾਰ ਮੈਂ ਉਰਾਰ।

ਮੈਨੂੰ ਮਿਲਣਾ, ਤੂੰ ਟਾਲਦਾ ਰਿਹਾ।

×××

ਦਿਲ ਜੇ ਪਿਆਰ ਕਰਨ ਲਈ ਨਹੀਂ ਬਣਿਆ

ਤਾਂ ਸਵੇਰੇ ਆਕਾਸ਼ ਨੂੰ ਤੂੰ ਗੀਤਾਂ ਨਾਲ ਕਿਉਂ ਭਰ ਦਿੰਨੈ?

ਧਰਤੀ ਫੁੱਲਾਂ ਨਾਲ ਕਿਉਂ ਖਿੜ ਉਠਦੀ ਹੈ?

ਹਵਾ ਵਿਚ ਮਿੱਠੀ ਗੁਣਗੁਣਾਹਟ ਕਿਉਂ ਤੈਰਦੀ ਰਹਿੰਦੀ ਹੈ?

ਕੰਮਕਾਜ ਦੀ ਜ਼ਿੰਮੇਵਾਰੀ ਵਿਚ ਜੇ ਏਨਾ ਬੰਨ੍ਹਣਾ ਸੀ

ਫੇਰ ਅਨੰਤ ਅਨੰਦ ਦੀ ਬਰਸਾਤ ਕਿਉਂ ਕਰਦਾ ਹੁੰਨੈ ਮੇਰੇ ਸਿਰ ਉਪਰ?

ਜੇ ਆਪਣੇ ਆਪ ਨੂੰ ਸਾੜ ਕੇ ਸੁਆਹ ਕਰ ਦਿਆਂ ਤਾਂ ਚੰਗਾ

ਕਿਉਂਕਿ ਇਸ ਪਿਛੋਂ ਜਲ ਮਰਨ ਦਾ ਖਤਰਾ ਨਾ ਰਹੇ।

ਮਹਾਤਮਾ ਗਾਂਧੀ ਨਾਲ ਉਨ੍ਹਾਂ ਦਾ ਪਿਆਰ ਹਮੇਸ਼ਾਂ ਕਾਇਮ ਰਿਹਾ ਬੇਸ਼ਕ ਦੋਵਾਂ ਵਿਚ ਸਿਆਸੀ ਮੱਤਭੇਦ ਸਨ। ਸਚ ਤਾਂ ਇਹ ਹੈ ਕਿ ਟੈਗੋਰ ਨੂੰ ਸਿਆਸਤ ਦਾ ਨਾ ਪਤਾ ਸੀ ਨਾ ਇਸ ਵਿਚ ਉਸਦੀ ਦਿਲਚਸਪੀ ਰਹੀ। ਉਹ ਕਿਹਾ ਵੀ ਕਰਦਾ ਸੀ ਕਿ ਜਿਹੜਾ ਕੰਮ ਨਾ ਆਉਂਦਾ ਹੋਵੇ, ਉਸ ਵਿਚ ਟੰਗ ਨਹੀਂ ਫਸਾਉਣੀ ਚਾਹੀਦੀ ਸੀ। ਗਾਂਧੀ ਦਾ ਖਿਆਲ ਸੀ ਕਿ ਚਰਖੇ ਦੀ ਵਿਆਪਕ ਵਰਤੋਂ ਨਾਲ ਸਵਰਾਜ ਪ੍ਰਾਪਤ ਹੋਏਗਾ ਕਿਉਂਕਿ ਚਰਖਾ ਆਦਮੀ ਨੂੰ ਆਤਮ ਨਿਰਭਰ ਹੋਣ ਵੱਲ ਇਕ ਕਦਮ ਹੈ। ਟੈਗੋਰ ਨੂੰ ਕਿਹਾ ਗਿਆ ਕਿ ਜੇ ਉਹ ਵੀ ਚਰਖੇ ਦੀ ਵਰਤੋਂ ਸ਼ੁਰੂ ਕਰੇ ਤਾਂ ਇਸਦੇ ਚੰਗੇ ਸੰਕੇਤ ਜਾਣਗੇ। ਟੈਗੋਰ ਨੇ ਗਾਂਧੀ ਨੂੰ ਕਿਹਾ - ਜੇ ਮੈਂ ਗੀਤ ਕੱਤੀ ਜਾਵਾਂ ਤਾਂ ਠੀਕ ਨਾ ਰਹੇ? ਇਹ ਕੰਮ ਮੈਨੂੰ ਆਉਂਦਾ ਹੈ। ਮੈਂ ਤੁਹਾਨੂੰ ਗੀਤ ਕੱਤਣ ਲਈ ਨਹੀਂ ਕਹਿੰਦਾ ਕਿਉਂਕਿ ਤੁਹਾਨੂੰ ਕੱਤਣੇ ਨਹੀਂ ਆਉਂਦੇ। ਮੈਨੂੰ ਨੀ ਚਰਖਾ ਕੱਤਣਾ ਔਂਦਾ।

ਗਾਂਧੀ ਜੀ ਸ਼ਾਂਤੀਨਿਕੇਤਨ ਆਏ ਟੈਗੋਰ ਪਾਸ ਰਹੇ। ਦੇਸੀ ਘਿਉ ਵਿਚ ਬਣਾਈਆਂ ਪੂਰੀਆਂ ਅਤੇ ਸਬਜ਼ੀ ਵਰਤਾਈਆਂ ਗਈਆਂ। ਗਾਂਧੀ ਜੀ ਤਲੀਆਂ ਚੀਜਾਂ ਤੋਂ ਪਰਹੇਜ਼ ਕਰਦੇ ਸਨ। ਕਹਿਣ ਲੱਗੇ - ਤੁਹਾਨੂੰ ਪਤਾ ਨਹੀਂ, ਤੁਸੀਂ ਨਿਰਾ ਜ਼ਹਿਰ ਖਾ ਰਹੇ ਹੋ। ਟੈਗੋਰ ਨੇ ਕਿਹਾ - ਅੱਧੀ ਸਦੀ ਤੋਂ ਇਹ ਜ਼ਹਿਰ ਖਾਂਦਾ ਆ ਰਿਹਾ ਹਾਂ, ਮਰਿਆ ਨਹੀਂ, ਹੁਣ ਵੀ ਕੁਝ ਨੀ ਹੋਣਾ।

ਲਾਰਡ ਕਾਰਮਾਈਕਲ, ਬੰਗਾਲ ਦੇ ਗਵਰਨਰ ਨੇ ਟੈਗੋਰ ਨੂੰ ਨੋਬਲ ਇਨਾਮ ਦਿਤਾ ਸੀ। ਟੈਗੋਰ ਨੇ ਉਸਨੂੰ ਸ਼ਾਂਤੀਨਿਕੇਤਨ ਆਉਣ ਦਾ ਸੱਦਾ ਦਿੱਤਾ। ਟੈਗੋਰ ਨੇ ਬਹੁਤ ਸ਼ਾਨਦਾਰ ਤਰੀਕੇ ਨਾਲ 20 ਮਾਰਚ 1914 ਨੂੰ ਉਸਦਾ ਸੁਆਗਤ ਕੀਤਾ। ਦੇਸ਼ਭਗਤਾਂ ਨੇ ਟੈਗੋਰ ਦੀ ਬਹੁਤ ਸਖਤ ਆਲੋਚਨਾ ਕੀਤੀ। ਟੈਗੋਰ ਨੇ ਕਿਹਾ - ਮੈਂ ਤੁਹਾਡੇ ਦੇਸ਼ਭਗਤੀ ਦੇ ਭਰਮ ਅਤੇ ਅੰਧ-ਵਿਸਵਾਸ ਵਿਚ ਸ਼ਾਮਲ ਨਹੀਂ ਹੋਵਾਂਗਾ। ਮੈਨੂੰ ਤੁਹਾਡੀ ਕੋਈ ਪਰਵਾਹ ਨਹੀਂ।

ਫਿਰ ਲਿਖਿਆ - ਭਾਰਤੀਓ, ਜਦੋਂ ਮੈਂ ਕਹਾਂ ਕਿ ਮੈਨੂੰ ਤੁਹਾਡੀ ਕੋਈ ਪ੍ਰਵਾਹ ਨਹੀਂ ਤਾਂ ਮੇਰੀ ਗੱਲ ਕਿਤੇ ਸੱਚ ਨਾ ਮੰਨ ਜਾਇਉ।

ਅੰਗਰੇਜ਼ ਸਰਕਾਰ ਨੇ ਜਦੋਂ'ਨਾਈਟ' ਦਾ ਖਿਤਾਬ ਦਿਤਾ, ਦੇਸ਼ ਭਗਤਾਂ ਨੇ ਉਸਨੂੰ ਪੂਰਾ ਬਦਨਾਮ ਕੀਤਾ ਤੇ 1916 ਦੀ ਅਮਰੀਕਾ ਫੇਰੀ ਉਸਦੇ ਅਕਾਦਮਿਕ ਭਾਸ਼ਣ ਦੀ ਲੜੀ ਸੀ ਪਰ ਆਲੋਚਕਾਂ ਨੇ ਦੋਸ਼ ਲਾਇਆ ਕਿ ਉਸਨੂੰ ਭਾਰਤ ਦੀ ਬਦਨਾਮੀ ਕਰਨ ਦੀ ਮਨਸ਼ਾ ਨਾਲ ਭੇਜਿਆ ਗਿਆ ਹੈ। ਇਸਦੇ ਉਲਟ ਅੰਗਰੇਜ਼ਾਂ ਨੂੰ ਉਸਦੇ ਯੁੱਧ ਵਿਰੋਧੀ ਵਖਿਆਨ ਨਾਪਸੰਦ ਸਨ। ਉਨ੍ਹਾਂ ਨੂੰ ਲਗਦਾ ਸੀ ਕਿ ਇਹ ਜਰਮਨ ਜਾਪਾਨ ਦੇ ਹੱਕ ਵਿਚ ਹਨ ਪਰ ਅੰਗਰੇਜ਼ ਇਸ ਕਰਕੇ ਚੁੱਪ ਰਹੇ ਕਿ ਜਦੋਂ ਉਸਦੇ ਅਪਣੇ ਦੇਸ਼ਵਾਸੀ ਬਦਨਾਮੀ ਕਰਨ ਲੱਗੇ ਹੋਏ ਹਨ ਆਪਾਂ ਇਸ ਝੰਜਟ ਤੋਂ ਕੀ ਲੈਣਾ। ਜਦੋਂ ਜਾਣ ਗਏ ਕਿ ਅੰਗਰੇਜ਼ਾਂ ਨੂੰ ਉਸ ਦੀ ਨੀਤੀ ਪਸੰਦ ਨਹੀਂ ਤਾਂ ਉਹ ਅਮਰੀਕਾ ਦੀ ਯਾਤਰਾ ਅਧੂਰੀ ਛੱਡ ਕੇ 1917 ਵਿਚ ਜਪਾਨ ਚਲਾ ਗਿਆ।

ਜਾਪਾਨ ਜਾਕੇ ਬਹੁਤ ਸਾਰੇ ਭਾਸ਼ਣ ਦਿਤੇ। ਉਸਦੇ ਮਨ ਉਪਰ ਹਮੇਸ਼ਾਂ ਤਾਜ਼ੇ ਪ੍ਰਭਾਵ ਉਕਰੇ ਜਾਂਦੇ। ਲਿਖਿਆ- ਜਾਪਾਨ ਵਿਚ ਮੈਂ ਜਿੰਨੇ ਦਿਨ ਰਿਹਾ, ਕਿਸੇ ਔਰਤ ਮਰਦ ਜਾਂ ਬੱਚੇ ਨੂੰ ਗੁਣਗੁਣਾਉਂਦੇ ਨਹੀਂ ਦੇਖਿਆ। ਇਨ੍ਹਾਂ ਲੋਕਾਂ ਦੇ ਦਿਲ ਝਰਨੇ ਵਾਂਗ ਨਹੀਂ ਵਹਿੰਦੇ। ਝੀਲ ਵਾਂਗ ਸਥਿਰ ਹਨ। ਮੈਂ ਇਨ੍ਹਾਂ ਦੇ ਗੀਤ ਪੜ੍ਹੇ ਤਾਂ ਦੇਖਿਆ ਕਿ ਇਹ ਚਿਤਰ-ਗੀਤ ਹਨ, ਗਾਣ-ਗੀਤ ਨਹੀਂ।

ਉਸਨੇ ਜਾਪਾਨ ਬਾਰੇ ਜੋ ਕਿਹਾ, ਸੰਸਾਰ ਯੁੱਧ ਨੇ ਉਹ ਟਿੱਪਣੀ ਭਵਿੱਖਬਾਣੀ ਸਾਬਤ ਕਰ ਦਿਖਾਈ - ਖਿਡੌਣਾ ਰੇਤੇ ਵਿਚ ਡਿਗ ਕੇ ਲਿੱਬੜ ਗਿਆ ਹੈ ਕਿਉਂਕਿ ਰੱਬ ਨੇ ਸਾਬਤ ਕਰਨਾ ਹੈ, ਰੇਤਾ ਤੇਰੇ ਖਿਡੌਣੇ ਤੋਂ ਵਧੀਕ ਮਹਾਨ ਹੈ।

ਉਹ ਦੇਖ ਰਿਹਾ ਸੀ ਕਿ ਭਾਰਤ ਵਿਚ ਕਈ ਵਾਰ ਸ਼ਾਸਤਰਾਂ ਕਾਰਨ ਜੀਵਨ ਰੁਕ ਜਾਂਦਾ ਹੈ, ਅਨਿਆਂ ਹੁੰਦਾ ਹੈ। ਇਸ ਵਿਸ਼ੇ ਤੇ ਉਸਨੇ ਕਈ ਕਹਾਣੀਆਂ ਲਿਖੀਆਂ ਜਿਨ੍ਹਾਂ ਵਿਚੋਂ ਇਕ 'ਬੰਧਨਮੁਕਤ' ਵੀ ਹੈ। ਇਸਦੀ ਨਾਇਕਾ ਸੁਹਣੀ ਕੁੜੀ ਮੰਜੁਲੀ ਹੈ ਜਿਸਦਾ ਵਿਆਹ ਹੋਇਆ ਪਰ ਜਲਦੀ ਵਿਧਵਾ ਹੋ ਗਈ। ਮੰਜੁਲੀ ਦੀ ਮਾਂ ਤੋਂ ਆਪਣੀ ਜੁਆਨ ਧੀ ਦਾ ਦੁਖ ਸਹਾਰਿਆ ਨਹੀਂ ਜਾਂਦਾ ਤੇ ਬਿਮਾਰੀਗ੍ਰਸਤ ਹੋਕੇ ਦਮ ਤੋੜ ਦਿੰਦੀ ਹੈ। ਉਸ ਦਾ ਬੁੱਢਾ ਪਿਤਾ ਹਰ ਵਕਤ ਹੁੱਕਾ ਪੀਂਦਾ ਰਹਿੰਦਾ ਹੈ ਤੇ ਸ਼ਾਸਤਰ ਵਿਦਿਆ ਝਾੜਦਾ ਰਹਿੰਦਾ ਹੈ। ਉਸਨੂੰ ਇਕੱਲ ਸਤਾਉਣ ਲਗਦੀ ਹੈ। ਬੇਸ਼ਕ ਮੰਜੁਲੀ ਅਪਣੇ ਪਿਤਾ ਦੀ ਹਰੇਕ ਲੋੜ ਦਾ ਧਿਆਨ ਰਖਦੀ ਹੈ ਪਰ ਉਹ ਇਕੱਲਤਾ ਤੋਂ ਤੰਗ ਆਕੇ ਦੂਜਾ ਵਿਆਹ ਕਰਵਾ ਲੈਂਦਾ ਹੈ ਕਿਉਂਕਿ ਅਜਿਹਾ ਕਰਨਾ ਸ਼ਾਸਤਰਾਂ ਅਨੁਸਾਰ ਉਸਦਾ ਹੱਕ ਹੈ। ਇਹ ਦੇਖ ਕੇ ਮੰਜੁਲਾ ਗਵਾਂਢੀ ਡਾਕਟਰ ਨਾਲ ਨੱਸ ਜਾਂਦੀ ਹੈ ਜਿਸ ਨੂੰ ਉਹ ਦਿਲੋਂ ਪਿਆਰ ਕਰਦੀ ਸੀ ਪਰ ਮਾਪਿਆਂ ਦੀ ਮਰਜ਼ੀ ਤੇ ਫੁੱਲ ਚੜ੍ਹਾ ਕੇ ਜਿਥੇ ਉਨ੍ਹਾਂ ਕਿਹਾ ਵਿਆਹ ਲਈ ਮੰਨ ਗਈ ਸੀ। ਪਿਤਾ ਉਸਨੂੰ ਸਰਾਪ ਦਿੰਦਾ ਹੈ ਕਿਉਂਕਿ ਔਰਤ ਦਾ ਦੁਬਾਰਾ ਵਿਆਹ ਸ਼ਾਸਤਰਾਂ ਅਨੁਸਾਰ ਵਰਜਿਤ ਹੈ।

ਇਨ੍ਹਾਂ ਦਿਨਾਂ ਵਿਚ ਸ਼ਾਂਤੀਨਿਕੇਤਨ ਵਿਸ਼ਵ ਭਾਰਤੀ ਦਾ ਦਰਜਾ ਲੈ ਰਿਹਾ ਸੀ ਜਿਸ ਵਿਚ ਹਿੰਦਸਤਾਨ ਦੀ ਪੁਰਾਤਨ ਬੌਧਿਕ ਅਮੀਰੀ ਨੂੰ ਮੁੜ ਤੋਂ ਸੁਰਜੀਤ ਕਰਨਾ ਸੀ। ਆਧੁਨਿਕ ਕਿਸਮ ਦੀ ਵਿਦਿਆ ਬਾਰੇ ਉਸਨੇ ਟਿੱਪਣੀ ਦਿਤੀ - ਅੱਜ ਦੇ ਵਿਦਵਾਨ ਇਕ ਕੂੜੇਦਾਨ ਨੂੰ ਫਰੋਲਦੇ ਹਨ ਕਦੀ ਦੂਸਰੇ ਨੂੰ। ਜੋ ਕਚਰਾ ਇਕੱਠਾ ਹੁੰਦਾ ਹੈ ਉਸ ਨੂੰ ਆਪਣੇ ਨਾਮ ਹੇਠ ਛਪਵਾ ਕੇ ਵਾਹ ਵਾਹ ਖਟਦੇ ਹਨ। ਉਸਨੇ 'ਤੋਤਾ ਕਹਾਣੀ' ਲਿਖੀ। ਇਕ ਚਿੜੀ ਫੜੀ ਗਈ ਤੇ ਪਿੰਜਰੇ ਵਿਚ ਬੰਦ ਕਰਕੇ ਵਿਦਿਆ ਦੇਣ ਦਾ ਐਲਾਨ ਕੀਤਾ ਗਿਆ। ਖੁਸ਼ੀ ਨਾਲ ਛਾਲਾਂ ਮਾਰਦੀ, ਉਡਦੀ, ਗੀਤ ਗਾਉਂਦੀ ਫਿਰੀ ਜਾਵੇ, ਇਹ ਅਸੱਭਿਅਕ ਕੰਮ ਬੰਦ ਹੋਣੇ ਜ਼ਰੂਰੀ ਹਨ। ਆਖਰ ਕਾਰ ਉਸ ਨੇ ਸਭਿਅ ਸਮਾਜ ਵਿਚ ਇਜਤ ਨਾਲ ਰਹਿਣਾ ਹੈ ਇਸ ਕਰਕੇ ਵਿਦਿਆ ਪ੍ਰਾਪਤ ਕਰੇ। ਉਹ ਲੋਕ ਵੀ ਦੇਖਕੇ ਪ੍ਰਸੰਨ ਹੋਏ ਜਿਹੜੇ ਨਾ ਚਿੜੀ ਨੂੰ ਜਾਣਦੇ ਸਨ ਨਾ ਵਿਦਿਆ ਨੂੰ। ਬ੍ਰਾਹਮਣਾ ਦੀ ਇਕ ਜੁੰਡਲੀ ਪਿੰਜਰੇ ਦੇ ਦੁਆਲੇ ਬੈਠ ਗਈ ਤੇ ਦਿਨ ਰਾਤ ਚਿੜੀ ਨੂੰ ਪੜ੍ਹਾਈ ਲਿਖਾਈ ਸਿਖਾਉਣ ਦਾ ਬੰਦੋਬਸਤ ਹੋਇਆ। ਹੋਇਆ ਇਹ ਕਿ ਚਿੜੀ ਇਕ ਦਿਨ ਮਰ ਗਈ। ਸਭ ਨੂੰ ਦੁਖ ਹੋਇਆ। ਰਾਜਾ ਅਫਸੋਸ ਕਰਨ ਆਇਆ। ਉਸਨੇ ਮਰੀ ਪਈ ਚਿੜੀ ਨੂੰ ਉਂਗਲੀ ਨਾਲ ਹਿਲਾਇਆ ਤਾਂ ਉਸ ਅੰਦਰੋਂ ਕਿਤਾਬਾਂ ਦੇ ਵਰਕਿਆਂ ਦੀ ਸਰਸਰਾਹਠ ਸੁਣਾਈ ਦਿਤੀ।

ਫਰਾਂਸੀਸੀ ਚਿੰਤਕ ਰੋਮਾ ਰੋਲਾਂ ਉਸਦੇ ਵਿਚਾਰਾਂ ਨਾਲ ਪੂਰਨ ਸਹਿਮਤ ਸਨ ਤੇ ਯੁੱਧ ਦੇ ਖਿਲਾਫ। ਉਹ ਦੇਸ਼ਭਗਤੀ ਦੇ ਝੰਡੇ ਅੰਦਰਲੀ ਡਕੈਤੀ ਤੋਂ ਵਾਕਫ ਸਨ। ਰੋਮਾ ਨੇ ਲਿਖਿਆ, ''ਸੱਚ ਸਭ ਰਾਸ਼ਟਰਾਂ ਵਾਸਤੇ ਇਕ ਹੈ ਤੇ ਸਨਮਾਨਯੋਗ ਪਰ ਹਰੇਕ ਰਾਸ਼ਟਰ ਦੇ ਆਪਣੇ ਆਪਣੇ ਝੂਠ ਵੀ ਹੁੰਦੇ ਹਨ ਜਿਨ੍ਹਾਂ ਨੂੰ ਉਹ ਆਦਰਸ਼ਵਾਦ ਦਾ ਨਾਮ ਦਿੰਦੇ ਹਨ। ਰੋਮਾ ਰੋਲਾਂ ਨੇ *ਸੁਤੰਤਰਤਾ ਦਾ ਐਲਾਨਨਾਮਾ* ਲਿਖਿਆ ਜਿਸ ਉਪਰ ਸੰਸਾਰ ਭਰ ਦੇ ਚਿੰਤਕਾਂ ਦੇ ਦਸਖਤ ਕਰਵਾਏ। ਟੈਗੋਰ ਨੇ 26 ਜੂਨ 1919 ਨੂੰ ਇਸ ਉਪਰ ਦਸਖ਼ਤ ਕੀਤੇ। ਯੋਰਪ ਦੇ ਦੌਰੇ ਦੌਰਾਨ ਉਸਨੇ ਲਿਖਿਆ, ''ਗੋਰੇ ਚਾਂਹਦੇ ਹਨ ਕਿ ਯੁੱਧ ਵਿਚ ਉਨ੍ਹਾਂ ਵਾਸਤੇ ਅਸੀਂ ਲੜੀਏ ਤੇ ਕੱਚਾ ਮਾਲ ਭੇਜਦੇ ਰਹੀਏ। ਪਰ ਇਨ੍ਹਾਂ ਨੇ ਆਪਣੇ ਦਰਵਾਜ਼ੇ ਉਪਰ ਤਖ਼ਤੀ ਟੰਗੀ ਹੋਈ ਹੈ - ਏਸ਼ੀਆਈ ਲੋਕਾਂ ਦਾ ਅੰਦਰ ਆਉਣਾ ਮਨ੍ਹਾ ਹੈ। ਫੜੇ ਜਾਣ ਦੀ ਸੂਰਤ ਵਿਚ ਕਾਨੂੰਨੀ ਕਾਰਵਾਈ ਹੋਵੇਗੀ। ਮੇਰੀਆਂ ਭਾਵਨਾਵਾਂ ਇਹ ਸੋਚਕੇ ਕੰਬਣ ਲੱਗ ਜਾਂਦੀਆਂ ਹਨ ਤੇ ਮੈਨੂੰ ਅਪਣਾ ਦੇਸ ਯਾਦ ਆਉਣ ਲਗਦਾ ਹੈ, ਖਾਸ ਕਰਕੇ ਸ਼ਾਂਤੀਨਿਕੇਸ਼ਤਨ ਦਾ ਧੁੱਪ ਵਾਲਾ ਕੋਨਾ, ਜਿਹੜਾ ਨ੍ਹਾਤਾ ਧੋਤਾ ਮੈਨੂੰ ਉਡੀਕ ਰਿਹਾ ਹੈ।

ਵਾਪਸੀ ਵੇਲੇ ਜਹਾਜ਼ ਦੇ ਹਮਸਫਰ ਆਗਾਖਾਨ ਉਨ੍ਹਾਂ ਨਾਲ ਸਨ ਜਿਨ੍ਹਾਂ ਨੂੰ ਹਾਫਿਜ਼ ਦਾ ਦੀਵਾਨ ਬਹੁਤ ਯਾਦ ਸੀ ਤੇ ਉਹ ਅਕਸਰ ਟੈਗੋਰ ਨੂੰ ਦੀਵਾਨ ਵਿਚੋਂ ਕੁਝ ਨਾ ਕੁਝ ਸੁਣਾਉਂਦੇ ਰਹਿੰਦੇ। ਹਾਫਿਜ਼ ਨੇ ਇਕ ਸ਼ਿਅਰ ਵਿਚ ਸਮਰਕੰਦ ਅਤੇ ਬੁਖਾਰਾ ਸ਼ਹਿਰ ਆਪਣੀ ਮਹਿਬੂਬ ਦੀ ਗੱਲ੍ਹ ਉਪਰਲੇ ਤਿਲ ਉਤੋਂ ਲੁਟਾ ਦੇਣ ਦੀ ਇੱਛਾ ਪ੍ਰਗਟਾਈ ਹੈ। ਟੈਗੋਰ ਨੇ ਇਹ ਸੁਣਕੇ ਟਿੱਪਣੀ ਦਿੱਤੀ, ''ਸ਼ਾਂਤੀਨਿਕੇਤਨ ਦੇ ਇਕ ਕੋਨੇ ਉਪਰੋਂ ਮੈਂ ਵੀ ਲੰਦਨ ਲੁਟਾ ਦੇਣਾ ਚਾਹੁੰਦਾ ਹਾਂ ਪਰ ਕੀ ਕਰਾਂ, ਲੰਦਨ ਮੇਰੀ ਜਾਇਦਾਦ ਹੀ ਨਹੀਂ। ਪਰ ਸਮਰਕੰਦ ਤੇ ਬੁਖਾਰਾ ਕਿਹੜਾ ਹਾਫਿਜ਼ ਦੀ ਜਾਇਦਾਦ ਸਨ? ਹਾਫਿਜ਼ ਦੀ ਜਾਇਦਾਦ ਗੱਲ੍ਹ ਉਪਰਲਾ ਤਿਲ ਸੀ ਤੇ ਮੇਰੀ ਜਾਇਦਾਦ ਸ਼ਾਂਤੀਨਿਕੇਤਨ।''

ਕਵੀ ਉਦੋਂ ਯੋਰਪ ਵਿਚ ਹੀ ਸੀ ਜਦੋਂ ਲੰਦਨ ਦੀ ਪਾਰਲੀਮੈਂਟ ਨੇ ਜਲਿਆਵਾਲੇ ਬਾਗ ਦੇ ਮੁੱਖ ਹਤਿਆਰੇ ਜਨਰਲ ਡਾਇਰ ਨੂੰ ਆਮ ਮਾਫੀ ਦੇ ਦਿਤੀ। ਅਖਬਾਰ ਵਿਚ ਖਬਰ ਪੜ੍ਹ ਕੇ ਟੈਗੋਰ ਨੇ ਕਿਹਾ - ਇਸ ਖਿਮਾਦਾਨ ਨੇ ਬਰਤਾਨੀਆਂ ਦਾ ਕਰੂਪ ਚਿਹਰਾ ਤੇ ਕਠੋਰ ਦਿਲ ਦਿਖਾ ਦਿਤਾ ਹੈ।

ਲੰਦਨ ਦੇ ਦੌਰੇ ਸਮੇਂ ਉਹ ਇਕ ਨੌਜੁਆਨ ਲਾਰੰਸ ਆਫ਼ ਅਰੇਬਿਆ ਨੂੰ ਮਿਲਿਆ। ਇਸ ਜੁਆਨ ਨੇ ਦੱਸਿਆ - ਮੈਂ ਇਕ ਘੁਮੱਕੜ ਕਿਸਮ ਦਾ ਸੁਤੰਤਰ ਬੰਦਾ ਹਾਂ। ਹੁਣ ਮੈਂ ਆਪਣੇ ਦੇਸ ਅਰਬ ਵਿਚ ਨਹੀਂ ਜਾਵਾਂਗਾ ਕਿਉਂਕਿ ਮੇਰੇ ਕਹਿਣ ਤੇ ਅਰਬਾਂ ਨੇ ਅੰਗਰੇਜ਼ਾਂ ਨਾਲ ਜਿਹੜਾ ਸਮਝੌਤਾ ਸਹੀਬੰਦ ਕੀਤਾ ਸੀ ਅੰਗਰੇਜ਼ ਉਸ ਤੋਂ ਮੁੱਕਰ ਗਏ ਹਨ। ਲਾਰੰਸ ਨੇ ਕਵੀ ਨੂੰ ਕਿਹਾ - ਅੰਗਰੇਜ਼ ਤੋਂ ਇੱਜ਼ਤ ਹਾਸਲ ਕਰਨ ਦਾ ਤਰੀਕਾ ਇਹ ਹੈ ਕਿ ਜਦੋਂ ਉਹ ਤੁਹਾਡੇ ਚਪੇੜ ਮਾਰੇ, ਉਸਤੋਂ ਵਧੀਕ ਜੋਰ ਨਾਲ ਉਸ ਦੇ ਜਬਾੜੇ ਤੇ ਘਸੁੰਨ ਜੜੋ। ਇਸ ਤਰ੍ਹਾਂ ਉਸਦਾ ਜਮਿਆ ਹੋਇਆ ਦਿਮਾਗ ਜਾਗ ਪਏਗਾ ਤੇ ਭਾਈ ਆਪਣੇ ਭਾਈ ਨੂੰ ਪਛਾਣੇਗਾ।

ਪੈਰਿਸ ਵਿਚ ਉਹ ਬਰਗਸਾਂ ਸਿਲਵਾ ਲੇਵੀ ਨੂੰ ਮਿਲਿਆ। ਬਤੌਰ ਵਿਜ਼ਿਟਿੰਗ ਪ੍ਰੋਫੈਸਰ, ਲੇਵੀ ਸ਼ਾਂਤੀਨਿਕੇਸਤਨ ਵੀ ਆਇਆ। ਹਾਲੈਂਡ ਹੁੰਦੇ ਹੋਏ ਉਹ ਬੈਲਜੀਅਮ ਗਿਆ ਤੇ ਬਾਦਸ਼ਾਹ ਨੇ ਖੁਦ ਉਸਦਾ ਸਨਮਾਨ ਕੀਤਾ। ਇਥੋਂ ਉਹ ਨਿਊ ਯਾਰਕ ਅਮਰੀਕਾ ਗਿਆ। ਉਸਨੇ ਯੋਰਪ ਅਤੇ ਅਮਰੀਕਾ ਤੋਂ ਸ਼ਾਂਤੀਨਿਕੇਤਨ ਲਈ ਦਾਨਰਾਸ਼ੀ ਮੰਗੀ ਪਰ ਨਾ ਮਿਲੀ। ਸਾਰਾ ਧਨ ਤਾਂ ਯੁੱਧ ਦੀ ਭੇਟ ਚੜ੍ਹ ਰਿਹਾ ਸੀ। ਉਹ ਉਦਾਸ ਨਹੀਂ ਹੋਇਆ, ਸਗੋਂ ਲਿਖਿਆ ''ਮੈ ਸੁਜਾਤਾ ਦੀ ਸਾਖੀ ਪੜ੍ਹੀ। ਮਹਾਤਮਾ ਬੁੱਧ ਨੇ ਉਸ ਪਾਸੋਂ ਖਾਣਾ ਨਹੀਂ ਮੰਗਿਆ ਸੀ। ਉਹ ਤਾਂ ਤਪੱਸਿਆ ਵਿਚ ਲੀਨ ਸੀ। ਸੁਜਾਤਾ ਆਪੇ ਖੀਰ ਦਾ ਕਟੋਰਾ ਭਰ ਲਿਆਈ ਕਿਉਂਕਿ ਬੁੱਧ ਦੀ ਤਪੱਸਿਆ ਪੂਰੀ ਹੋ ਗਈ ਸੀ। ਜਦੋਂ ਮੇਰੀ ਤਪੱਸਿਆ ਪੂਰੀ ਹੋਈ ਉਦੋਂ ਆਪੇ ਲੋਕ ਪੈਸੇ ਦੇਣ ਆ ਜਾਣਗੇ। ਗੋਰੇ ਜਿਹੜੇ ਵਡੀ ਮਾਤਰਾ ਵਿਚ ਨਰਸੰਘਾਰ ਕਰਨ ਲਗੇ ਹੋਏ ਹਨ, ਇਨ੍ਹਾਂ ਪਾਸੋਂ ਦਾਨ ਮੰਗਣਾ ਵਾਜਬ ਹੀ ਨਹੀਂ ਸੀ।''

ਸਵੀਡਿਸ਼ ਅਕਾਦਮੀ ਨੇ ਤਾਰ ਭੇਜੀ - ਅਸੀਂ ਤੁਹਾਡਾ 60ਵਾਂ ਜਨਮਦਿਨ ਮਨਾਵਾਂਗੇ। ਕਿਰਪਾ ਕਰਕੇ ਸਵੀਡਨ ਆਓ। ਸ਼ਾਂਤੀ ਨਿਕੇਤਨ ਵਾਸਤੇ ਕਿਤਾਬਾਂ ਵੀ ਦਿਆਂਗੇ। ਕਵੀ ਉਥੇ ਪੁੱਜਾ ਤੇ ਵਖਿਆਨ ਦਿਤੇ। ਆਰਕ ਬਿਸ਼ਪ ਨੇ ਭਾਸ਼ਣ ਸੁਣ ਕੇ ਕਿਹਾ - ਸਾਹਿਤ ਦਾ ਨੋਬਲ ਇਨਾਮ ਉਸ ਆਦਮੀ ਵਾਸਤੇ ਹੈ ਜਿਸ ਵਿਚ ਸਿਮਰਨ ਅਤੇ ਸਿਰਜਣਾ ਦੋਵੇਂ ਹੋਣ। ਟੈਗੋਰ ਵਿਚ ਦੋਵੇਂ ਹਨ। ਉਸ ਤੋਂ ਇਲਾਵਾ ਹੋਰ ਕੋਈ ਇਸ ਸ਼ਰਤ ਤੇ ਪੂਰਾ ਨਹੀਂ ਉਤਰਿਆ। ਸਟਾਕਹੋਮ ਤੋਂ ਉਹ ਬਰਲਿਨ ਗਿਆ। ਇੰਨੀ ਭੀੜ ਕਿ ਕਈ ਔਰਤਾਂ ਬੇਹੋਸ਼ ਹੋਕੇ ਡਿਗ ਪਈਆਂ। ਸੈਂਕੜਿਆਂ ਨੂੰ ਹਾਲ ਅੰਦਰ ਆਉਣ ਦੀ ਆਗਿਆ ਨਾ ਮਿਲੀ ਜਿਸ ਕਾਰਨ ਅਗਲੇ ਦਿਨ ਫਿਰ ਉਹੀ ਭਾਸ਼ਣ ਦੁਹਰਾਇਆ। ਮਿਊਨਿਖ ਵਿਚ ਟੱਮਸ ਮਾਨ ਉਸ ਨੂੰ ਮਿਲਿਆ। ਯੁੱਧ ਵਿਚ ਜਰਮਨੀ ਦੀ ਬੁਰੀ ਹਾਲਤ ਹੋ ਗਈ ਸੀ। ਭਾਸ਼ਣਾ ਰਾਹੀਂ ਜਿੰਨੀ ਰਕਮ ਉਸਨੇ ਇਕੱਠੀ ਕੀਤੀ, ਉਹ ਮਿਊਨਿਖ ਦੇ ਜ਼ਖਮੀਆਂ ਅਤੇ ਭੁਖੇ ਬੱਚਿਆਂ ਵਾਸਤੇ ਦਾਨ ਦੇ ਦਿਤੀ। ਜਰਮਨ ਚਿੰਤਕ ਮਾਊਂਟ ਹਰਮਨ ਕੈਸਰਲਿੰਗ ਨੇ ਲਿਖਿਆ - ਜਿੰਨਿਆਂ ਨੂੰ ਅੱਜ ਤੱਕ ਮਿਲਿਆ ਹਾਂ, ਟੈਗੋਰ ਸਭ ਤੋਂ ਵੱਡਾ ਹੈ। ਸੰਸਾਰ ਵਿਚੋਂ ਮਿਲੀ ਪ੍ਰਸਿੱਧੀ ਅਤੇ ਭਾਰਤ ਵਿਚ ਮਿਲੇ ਸਥਾਨ ਤੋਂ ਉਹ ਬਹੁਤ ਉਚਾ ਹੈ। ਕਈ ਸ਼ਤਾਬਦੀਆਂ ਤੋਂ ਲੈਕੇ ਉਸ ਵਰਗਾ ਹੋਰ ਕੋਈ ਨਹੀਂ ਹੈ। ਮੈਂ ਉਸ ਵਿਚ ਸੰਪੂਰਨ ਮਨੁੱਖ ਦੇਖਿਆ ਹੈ। ਵਾਪਸੀ ਵਕਤ ਪ੍ਰਾਗ ਪਹੁੰਚੇ ਜਿਥੇ ਪ੍ਰੋਫੈਸਰ ਵੀ. ਲੈਸਨੀ ਨਾਲ ਮੇਲ ਹੋਇਆ । ਲੈਸਨੀ ਨੇ ਟੈਗੋਰ ਦੀਆਂ ਕਵਿਤਾਵਾਂ ਦਾ ਮੂਲ ਬੰਗਲਾ ਵਿਚੋਂ ਅਨੁਵਾਦ ਕੀਤਾ ਤੇ ਜੀਵਨੀ ਵੀ ਲਿਖੀ। ਕਵੀ ਦੀ ਇਹ ਜੀਵਨੀ ਬਾਦ ਵਿਚ ਅੰਗਰੇਜ਼ੀ ਵਿਚ ਵੀ ਛਪੀ। ਚੈਕੋਸਲਵਾਕੀਆ ਵਿਚ ਉਸ ਦਾ ਪੂਰੇ ਉਤਸ਼ਾਹ ਨਾਲ ਸਵਾਗਤ ਹੋਇਆ। ਜੁਲਾਈ 1921 ਉਹ ਭਾਰਤ ਪਰਤਿਆ।

ਉਸਨੇ ਫੈਸਲਾ ਕੀਤਾ ਕਿ ਉਹ ਸ਼ਾਂਤੀ ਨਾਲ ਸਾਹਿਤ ਰਚਨਾ ਕਰੇਗਾ। ਰਾਜਨੀਤੀ ਦੇ ਖੱਪਖਾਨੇ ਤੋਂ ਕੀ ਲੈਣਾ। ਪਰ ਆਕੇ ਉਸਨੇ ਦੇਖਿਆ ਕਿ ਮਹਾਤਮਾ ਗਾਂਧੀ ਦਾ ਅੰਦੋਲਨ ਹਰੇਕ ਦਰਵਾਜਾ ਖੜਕਾ ਚੁੱਕਾ ਸੀ। ਦਿਮਾਗ ਦੀ ਕੀ ਲੋੜ, ਲੋਕ, ਭਾਵਨਾ ਪਿਛੇ ਤੁਰਦੇ ਤੁਰਦੇ ਵਿਜੇ ਦਵਾਰ ਤਕ ਪੁਜ ਰਹੇ ਸਨ। ਕ੍ਰਿਸ਼ਨ ਕ੍ਰਿਪਲਾਨੀ ਦਾ ਕਥਨ ਹੈ - ''ਕਿੰਨਾ ਕੁ ਚਿਰ ਹਨੇਰੀ ਦਾ ਸੁਵਾਗਤ ਕਰਦੇ ਰਹੋਗੇ? ਅੱਖਾਂ ਵਿਚ ਕਣ ਆ ਵੜੇ ਫੇਰ ਆਪੇ ਚੀਕਾਂ ਮਾਰੋਗੇ।''

ਗਾਂਧੀ ਪੱਕਾ ਸਿਆਸਤਦਾਨ ਸੀ। ਅਚਾਨਕ ਨਾਟਕੀ ਮੋੜ ਕੱਟਕੇ ਹੈਰਾਨ ਕਰ ਦਿੰਦਾ। ਕਦੀ ਕਦੀ ਬਹੁਤ ਵੱਡੀ ਘਟਨਾ ਨੂੰ ਨਜ਼ਰਅੰਦਾਜ਼ ਕਰ ਦਿੰਦਾ ਜਿਵੇਂ ਇਹ ਘਟੀ ਨਹੀਂ, ਕਦੀ ਨਿਕੀ ਜਿਹੀ ਘਟਨਾ ਤੇ ਰੌਲਾ ਪਾਕੇ ਰਾਈ ਦਾ ਪਹਾੜ ਬਣਾ ਦਿੰਦਾ ਕਿਉਂਕਿ ਇਸ ਦਾ ਸਿਆਸੀ ਲਾਭ ਸੀ। ਖੁੱਤ ਅੱਖ ਨੂੰ ਨੈਲਸਨ ਵਾਂਗ ਦੂਰਬੀਨ ਦੇ ਸ਼ੀਸ਼ੇ ਅਗੇ ਕਰਕੇ ਆਖਦਾ - ਮੈਨੂੰ ਤਾਂ ਕੁੱਝ ਦਿਖਾਈ ਨਹੀਂ ਦਿੰਦਾ ਇਸ ਵਿਚੋਂ। ਪਰ ਟੈਗੋਰ ਦੀ ਬਾਜ਼ ਅੱਖ ਸਾਰਾ ਕੁਝ ਸਾਫ ਦੇਖ ਕੇ ਪ੍ਰੇਸ਼ਾਨ ਸੀ। ਇਹੋ ਜਿਹੀ ਅੰਨ੍ਹੀ ਦੇਸ਼ਭਗਤੀ ਵਿਰੁੱਧ ਤਾਂ ਉਹ ਅਨੇਕ ਭਾਸ਼ਣ ਵਿਦੇਸ਼ਾਂ ਵਿਚ ਦੇਕੇ ਆਇਆ ਸੀ ਜਿਸ ਵਿਚ ਹਰੇਕ ਵਿਦੇਸੀ ਵਸਤੂ ਨੂੰ ਘਿਰਣਾ ਨਾਲ ਦੇਖਿਆ ਜਾਵੇ। ਇਥੇ ਕ੍ਰਿਪਲਾਨੀ ਦੀ ਟਿੱਪਣੀ ਹੈ - ਅਧਿਆਪਕ ਜੋ ਦੇਣਾ ਚਾਹੁੰਦਾ ਹੈ, ਵਿਦਿਆਰਥੀ ਅਕਸਰ ਉਹ ਨਹੀਂ ਲੈਂਦੇ, ਉਹ ਉਹੀ ਲੈਂਦੇ ਹਨ ਜੋ ਉਹ ਲੈਣਾ ਚਾਹੁਣ।

ਦੁਕਾਨਾ ਵਿਚੋਂ ਜਬਰਨ ਵਿਦੇਸੀ ਕੱਪੜਾ ਕੱਢ ਕੱਢ ਕੇ ਅੱਗ ਵਿਚ ਸੁਟੀ ਜਾਣ ਦੇ ਉਹ ਸਖਤ ਖਿਲਾਫ ਸੀ। ਜਦੋਂ ਗਾਂਧੀ ਨੇ ਵਿਦਿਆਰਥੀਆਂ ਨੂੰ ਕਿਹਾ ਕਿ ਪੜ੍ਹਾਈ ਛੱਡ ਕੇ ਆਜ਼ਾਦੀ ਦੇ ਅੰਦੋਲਨ ਵਿਚ ਕੁੱਦ ਪਵੋ, ਉਹ ਇਸ ਐਲਾਨ ਦੇ ਵੀ ਖਿਲਾਫ ਸੀ। ਚਰਖਾ ਕੱਤਣ ਨਾਲ ਦੇਸ ਦੀ ਆਰਥਿਕਤਾ ਠੀਕ ਹੋ ਜਾਏਗੀ, ਉਸਨੂੰ ਇਹ ਗੱਲ ਫਜ਼ੂਲ ਲਗਦੀ ਸੀ। ਗਾਂਧੀ ਨੇ ਕਥਾਕਾਰ ਸ਼ਰਤਚੰਦਰ ਚੈਟਰਜੀ ਨੂੰ ਆਪਣੇ ਦੂਤ ਵਜੋਂ ਟੈਗੋਰ ਪਾਸ ਭੇਜਿਆ ਕਿ ਮੇਰੇ ਰਾਜਨੀਤਕ ਅੰਦੋਲਨ ਦਾ ਸਮਰਥਨ ਕਰੋ। ਸੀ ਐਫ. ਐਂਡ੍ਰਿਊਜ਼ ਵੀ ਇਸ ਮੀਟਿੰਗ ਵਿਚ ਸ਼ਾਮਲ ਹੋਇਆ। ਟੈਗੋਰ ਨੇ ਸਾਫ ਕਹਿ ਦਿਤਾ ਕਿ ਮੈਂ ਗਾਂਧੀ ਜੀ ਨਾਲ ਸਹਿਮਤ ਨਹੀਂ ਹਾਂ। ਜਦੋਂ ਇਹ ਗੱਲਬਾਤ ਚੱਲ ਰਹੀ ਸੀ ਤਾਂ ਗਾਂਧੀ-ਭਗਤਾਂ ਨੇ ਟੈਗੋਰ ਦੀ ਅਕਲ ਠਿਕਾਣੇ ਕਰਨ ਲਈ ਦੁਕਾਨਾ ਵਿਚੋਂ ਵਿਦੇਸ਼ੀ ਕੱਪੜੇ ਦੇ ਥਾਨ ਜਬਰਨ ਚੁਕੇ ਤੇ ਟੈਗੋਰ ਦੇ ਵਿਹੜੇ ਵਿਚ ਅੱਗ ਲਾ ਦਿਤੀ। ਬਾਰ ਬਾਰ ਗਾਂਧੀ ਕਹਿ ਰਿਹਾ ਸੀ ਮੇਰਾ ਅੰਦੋਲਨ ਅਹਿੰਸਕ ਹੈ। ਟੈਗੋਰ ਨੇ ਲਿਖਿਆ - ਖੁਦ ਆਕੇ ਮੇਰੇ ਘਰ ਅਤੇ ਵਰਾਂਡੇ ਦੇਖੋ ਤਾਂ ਪਤਾ ਲੱਗੇ ਤੁਹਾਡੇ ਸ਼ਾਂਤੀਦੂਤ ਕਿਹੜੇ ਚੰਦ ਚਾੜ੍ਹ ਰਹੇ ਨੇ। ਚਿਤਪੁਰ ਰੋਡ ਦੇ ਦੁਕਾਨਦਾਰਾਂ ਤੋਂ ਕੱਪੜੇ ਖੋਹ ਕੇ ਉਹ ਮੇਰੇ ਵਿਹੜੇ ਵਿਚ ਧੂਣੀ ਬਾਲਕੇ ਇਸ ਦੇ ਆਲੇ ਦੁਆਲੇ ਪਾਗਲ ਕਲੰਦਰਾਂ ਵਾਂਗ ਚੀਕਾਂ ਮਾਰ ਰਹੇ ਹਨ। ਇਹੀ ਹੈ ਤੁਹਾਡੀ ਅਹਿੰਸਾ, ਤੁਹਾਡੀ ਸ਼ਾਂਤੀ?

ਰੋਮਾ ਰੋਲਾਂ ਨੂੰ ਦੋਵਾਂ ਦੀ ਮਾਨਸਿਕਤਾ ਦੀ ਸਹੀ ਸਮਝ ਸੀ। ਉਸਨੇ ਲਿਖਿਆ - ਦੋਵੇਂ ਇਕ ਦੂਜੇ ਦੇ ਕਦਰਦਾਨ ਹਨ ਪਰ ਦੋਵਾਂ ਦੇ ਰਸਤੇ ਅਡੋ ਅਡ ਹਨ। ਜਿਵੇਂ ਫਿਲਾਸਫਰ ਧਰਮ ਪ੍ਰਚਾਰਕ ਤੋਂ ਵਖਰਾ ਹੁੰਦਾ ਹੈ, ਇਵੇਂ ਹਨ ਇਹ ਦੋਵੇਂ। ਸੇਂਟਪਾਲ ਲਈ ਇਹ ਜ਼ਰੂਰੀ ਵੀ ਹੈ ਕਿ ਉਹ ਕਿਸੇ ਅਫਲਾਤੂਨ ਤੋਂ ਦੂਰ ਰਹੇ। ਗਾਂਧੀ, ਟਾਲਸਟਾਇ ਵਰਗਾ ਸੀ ਜਿਸ ਦੀ ਹਰ ਚੀਜ ਹਿੰਸਕ ਸੀ। ਇਥੋਂ ਤਕ ਕਿ ਉਸਦਾ ਅਹਿੰਸਾਵਾਦੀ ਸਿਧਾਂਤ ਵੀ ਹਿੰਸਕ ਸੀ। ਟੈਗੋਰ ਏਸ਼ੀਆ ਦਾ ਮਸੀਹਾ ਹੋਕੇ ਦੁਨੀਆਂ ਪਾਸੋਂ ਰੂਹਾਨੀ ਸਹਿਯੋਗ ਮੰਗਦਾ ਫਿਰ ਰਿਹਾ ਸੀ, ਇਹ ਸਮਝਕੇ ਕਿ ਗਲੋਬ ਇਕ ਵਡਾ ਘਰ ਹੈ। ਉਥੇ ਗਾਂਧੀ ਨੇ ਅਸਹਿਯੋਗ ਅੰਦੋਲਨ ਪ੍ਰਚੰਡ ਕੀਤਾ। ਟੈਗੋਰ ਨੂੰ ਗਾਂਧੀ ਦੀ ਸ਼ਖਸੀਅਤ ਦਾ ਪਤਾ ਸੀ ਪਰ ਉਹ ਜਾਣਦਾ ਸੀ ਕਿ ਉਸਦੇ ਚੇਲੇ ਦੇਸ਼ਭਗਤੀ ਦੇ ਜਜ਼ਬੇ ਹੇਠ ਕੋਈ ਵੀ ਅਨੈਤਕ ਕੰਮ ਕਰ ਸਕਦੇ ਹਨ। ਉਹ ਵਿਦਿਆਰਥੀਆਂ ਨੂੰ ਕਿਹਾ ਕਰਦੇ - ਗਾਂਧੀ ਤੁਹਾਡੇ ਤੋਂ ਕਿਹੋ ਜਿਹਾ ਬਲੀਦਾਨ ਮੰਗ ਰਿਹਾ ਹੈ? ਵਿਦਿਆ ਦੀ ਬਲੀ ! ਮੈਂ ਤੁਹਾਡੇ ਅਗੇ ਪ੍ਰਾਰਥਨਾ ਕਰਦਾ ਹਾਂ ਕਿ ਵਿਦਿਆ ਹਾਸਲ ਕਰਕੇ ਸੰਪੂਰਨ ਮਨੁਖ ਬਣੋ ਤਾਂ ਕਿ ਪਤਾ ਲਗੇ ਤੁਹਾਡੀਆਂ ਜਿੰਮੇਵਾਰੀਆਂ ਕੀ ਹਨ।

ਕਵੀ ਨੇ ਗਾਂਧੀ ਦੇ ਅੰਦੋਲਨ ਵਿਚਲੀਆਂ ਖਾਮੀਆਂ ਉਪਰ ਲੰਮਾ ਲੇਖ ਲਿਖ ਕੇ ਮਾਡਰਨ ਰੀਵੀਊ ਵਿਚ ਛਪਵਾਇਆ ਜਿਸ ਦਾ ਸਿਰਲੇਖ ਸੀ - *ਦ ਕਾਲ ਆਫ਼ ਦ ਟਰੂਥ।* ਮਹਾਤਮਾ ਗਾਂਧੀ ਨੇ ਇਸ ਚੁਣੌਤੀ ਨੂੰ ਕਬੂਲਦਿਆਂ *ਯੰਗ ਇੰਡੀਆ* ਵਿਚ ਆਪਣਾ ਸਖਤ ਪ੍ਰਤੀਕਰਮ ਛਾਪਿਆ। ਇਸ ਲੇਖ

ਵਿਚ ਟੈਗੋਰ ਨੂੰ 'ਮਹਾਨ ਸੰਤਰੀ' ਕਿਹਾ ਗਿਆ ਜਿਸਦੇ ਸ਼ੱਕ ਨਿਰਾਧਾਰ ਨਹੀਂ ਸਨ ਪਰ ਇਸ ਗਲ ਦੀ ਨਿੰਦਿਆ ਕੀਤੀ ਗਈ ਕਿ ਜਦੋਂ ਘਰ ਨੂੰ ਅੱਗ ਲੱਗੀ ਹੋਵੇ, ਚੌਕੜੀ ਮਾਰ ਕੇ ਸ਼ਾਂਤ ਨਹੀਂ ਬੈਠੀਦਾ।

ਗਾਂਧੀ ਨੇ ਲਿਖਿਆ, ''ਕਵੀ ਭਲਕ ਵਿਚ ਜਿਉਂਦਾ ਹੈ ਤੇ ਸਾਥੋਂ ਵੀ ਇਹੀ ਆਸ ਕਰਦਾ ਹੈ ਕਿ ਭਵਿਖ ਵਿਚ ਜੀਵੀਏ। ਸਵੇਰੇ ਸਵੇਰੇ ਆਕਾਸ਼ ਵਿਚ ਉਡਦੀਆਂ ਚਿੜੀਆਂ ਦੇਖ ਕੇ ਉਹ ਭਜਨ ਗਾਉਂਦਾ ਹੈ। ਇਹ ਉਹ ਪੰਛੀ ਨੇ ਜਿਨ੍ਹਾਂ ਨੇ ਕਲ੍ਹ ਖਾਣਾ ਖਾਧਾ ਸੀ ਤੇ ਰਾਤੀਂ ਉਹ ਹਜ਼ਮ ਹੋਕੇ ਖੂਨ ਵਿਚ ਰਲ ਗਿਆ। ਮੈਂ ਅਜਿਹੇ ਪੰਛੀ ਦੇਖ ਰਿਹਾ ਹਾਂ ਜੋ ਪਿੰਜਰੇ ਵਿਚ ਬੰਦ ਹਨ ਤੇ ਖੰਭਾਂ ਵਿਚ ਉਡਣ ਦੀ ਸੱਤਿਆ ਬਾਕੀ ਨਹੀਂ ਬਚੀ। ਭਾਰਤੀ ਆਕਾਸ਼ ਵਿਚ ਮਨੁੱਖ ਉਡ ਨਹੀਂ ਸਕਦਾ ਹੁਣ, ਉਹ ਤਾਂ ਰੋਟੀ ਤੱਕ ਦਾ ਮੁਥਾਜ ਹੈ। ਉਸਨੂੰ ਕੰਮ ਦਿਉ ਤਾਂ ਕਿ ਉਹ ਪੇਟ ਭਰ ਸਕੇ। ਕਬੀਰ ਦੇ ਭਜਨ ਗਾ ਲੈਣੇ ਸੌਖਾ ਕੰਮ ਹੈ, ਰੋਗੀਆਂ ਨੂੰ ਰਾਹਤ ਪੁਚਾਉਣਾ ਔਖਾ ਹੈ।''

ਇਹ ਪੜ੍ਹ ਕੇ ਟੈਗੋਰ ਨੇ ਕਿਹਾ, ''ਇਤਿਹਾਸ ਦੇ ਵਡੇ ਸੰਕਟ ਵਿਚ ਜੂਝਦੇ ਆਪਣੇ ਸਾਥੀਆਂ ਦੇ ਕਦਮ ਨਾਲ ਕਦਮ ਮਿਲਾ ਕੇ ਜੇ ਨਹੀਂ ਚੱਲ ਸਕਦੇ ਤਾਂ ਇਹ ਵੀ ਨਾ ਕਹੋ ਕਿ ਮੈਂ ਠੀਕ ਹਾਂ, ਉਹ ਗਲਤ ਹਨ।''

ਜਰਮਨ ਸ਼ਾਇਰ ਹੀਨ ਨੇ ਲਿਖਿਆ, ''ਉਹ ਸਾਡੇ ਯੁਗ ਦਾ ਅਜਿਹਾ ਸੰਗੀਤਕਾਰ ਹੈ ਜੋ ਕਾਲ ਦੇ ਖੰਡਰਾਂ ਤੇ ਬੈਠਾ ਗਾ ਰਿਹਾ ਹੈ। ਉਹ ਕਾਲ ਦੀ ਅਨੰਤਤਾ ਵਿਚ ਓਤਪੋਤ ਹੈ ਪਰ ਵਰਤਮਾਨ ਨੂੰ ਵੀ ਨਜ਼ਰਅੰਦਾਜ਼ ਨਹੀਂ ਕਰਦਾ।''

ਨੋਬਲ ਪ੍ਰਾਈਜ਼ ਦੀ ਰਕਮ ਤਾਂ ਪਹਿਲਾਂ ਹੀ ਕਵੀ ਨੇ ਸ਼ਾਂਤੀਨਿਕੇਤਨ ਨੂੰ ਦੇ ਦਿਤੀ ਸੀ। 1921 ਵਿਚ ਆਪਣੀਆਂ ਸਾਰੀਆਂ ਰਚਨਾਵਾਂ ਦੇ ਕਾਪੀਰਾਈਟ ਅਧਿਕਾਰ ਵੀ ਦੇ ਦਿਤੇ। ਕਵੀ ਕਦੀ ਕਦੀ ਉਦਾਸ ਹੋ ਜਾਂਦਾ ਕਿ ਦੁਨੀਆਂਦਾਰੀ ਵਿਚ ਉਸਨੇ ਕਿੰਨਾ ਸਾਰਾ ਸਮਾਂ ਨਸ਼ਟ ਕਰ ਦਿਤਾ, ਕਦੀ ਆਖਦਾ, ਸ਼ਾਂਤੀਨਿਕੇਸ਼ਤਨ ਦਾ ਏਡਾ ਵੱਡਾ ਪੰਗਾ ਖੜ੍ਹਾ ਕਰਨ ਦੀ ਕੀ ਤੁਕ ਸੀ? ਲਿਖਿਆ, ''ਜਦੋਂ ਮੈਂ ਦੁਨੀਆਂ ਵਿਚ ਆਇਆ ਮੇਰੇ ਕੋਲ ਇਕ ਬੰਸਰੀ ਤੋਂ ਇਲਾਵਾ ਕੁਝ ਨਹੀਂ ਸੀ। ਮੈਂ ਸਕੂਲ ਛੱਡ ਦਿਤਾ, ਦੁਨੀਆਂਦਾਰੀ ਵਿਚ ਸਫਲ ਨਾ ਹੋਇਆ ਪਰ ਮੇਰੀ ਬੰਸਰੀ ਮੇਰੇ ਕੋਲ ਰਹੀ। ਮੇਰਾ ਇਕ ਸਖਾ ਮੇਰੇ ਸੰਗੀਤ ਵਿਚ ਸ਼ਾਮਲ ਹੁੰਦਾ। ਉਸਦਾ ਸੰਗੀਤ ਪੱਤਿਆਂ ਵਿਚ, ਵਗਦੇ ਪਾਣੀ ਵਿਚ, ਤਾਰਿਆਂ ਦੀ ਖਾਮੋਸ਼ੀ ਵਿਚ, ਹੰਝੂਆਂ, ਮੁਸਕਾਨਾ, ਦੁਖਾਂ ਤੇ ਸੁਖਾਂ ਵਿਚ ਤਰੰਗਿਤ ਹੋ ਜਾਂਦਾ। ਮੈਂ ਅਪਣੇ ਸਖੇ ਦੀ ਮਾਂ ਬੋਲੀ ਜਾਣਦਾ ਸਾਂ ਇਸੇ ਕਰਕੇ ਜਲ ਅਤੇ ਪੌਣ ਮੇਰੀ ਬੰਸਰੀ ਦੇ ਵਿਚਕਾਰ ਆਕੇ ਖਲੋ ਗਏ। ਮੈਂ ਬੇਵਕੂਫਾਂ ਵਾਂਗ ਉਨ੍ਹਾਂ ਦੀਆਂ ਗੱਲਾਂ ਮੰਨੀ ਗਿਆ। ਬੰਸਰੀ ਕਿਤੇ ਰੱਖਕੇ ਮੈਂ ਭੁੱਲ ਗਿਆ। ਪਲ ਵਿਚ ਹੀ ਮੈਂ ਬੁੱਢਾ ਹੋ ਗਿਆ ਤੇ ਬੁੱਧੀ ਦਾ ਭਾਰ ਪਿੱਠ ਤੇ ਲੱਦੀ ਦਰਦਰ ਹੋਕਾ ਦਿੰਦਾ ਰਿਹਾ। ਇਹ ਸਾਰਾ ਕੁਝ ਮੈਨੂੰ ਡਰਾਉਣੇ ਸੁਫਨੇ ਵਾਂਗ ਲਗਦਾ ਹੈ ਤੇ ਅੱਧੀ ਅੱਧੀ ਰਾਤ ਭੈਭੀਤ ਹੋਕੇ ਜਾਗ ਪੈਂਦਾ ਹਾਂ ਤੇ ਅਪਣੇ ਆਪ ਨੂੰ ਪੁਛਦਾ ਹਾਂ – ਮੇਰਾ ਸੰਗੀਤ ਕਿਥੇ ਗਿਆ?

''ਮੈਂ ਅੰਤਰਰਾਸ਼ਟਰੀ ਪ੍ਰਸਿਧੀ ਵਾਲਾ ਵਿਸ਼ਵਵਿਦਿਆਲਾ ਤਾਂ ਸਿਰਜ ਲਿਆ, ਠੀਕ ਹੈ ਇਹ ਇਕ ਵੱਡਾ ਕੰਮ ਸੀ ਪਰ ਮੈਂ ਆਪਣਾ ਨਿਕਾ ਜਿਹਾ ਗੀਤ ਖੋ ਬੈਠਾ। ਮੇਰਾ ਘਾਟਾ ਕਦੀ ਪੂਰਾ ਨਹੀਂ ਹੋਵੇਗਾ। ਮੈਨੂੰ ਤਾਂ ਮੇਰੀ ਬੰਸਰੀ ਚਾਹੀਦੀ ਹੈ, ਸਮਝਦਾਰ ਲੋਕ ਚਾਹੇ ਮੈਨੂੰ ਨਫ਼ਰਤ ਕਰਨ ਚਾਹੇ ਨਜ਼ਰਅੰਦਾਜ਼, ਨਕਾਰਾ ਕਹਿਣ ਚਾਹੇ ਅਵਾਰਾ, ਮੈਨੂੰ ਪ੍ਰਵਾਹ ਨਹੀਂ।

ਸਤੰਬਰ 1922 ਵਿਚ ਕਵੀ ਦੱਖਣ ਪੱਛਮੀ ਭਾਰਤ ਦੇ ਦੌਰੇ ਤੇ ਨਿਕਲਿਆ। ਅਹਿਮਦਾਬਾਦ ਸਾਬਰਮਤੀ ਆਸ਼ਰਮ ਗਿਆ। ਉਦੋਂ ਗਾਂਧੀ ਜੇਲ੍ਹ ਵਿਚ ਸੀ। ਕਵੀ ਨੇ ਕਿਹਾ ''ਬਲੀਦਾਨ ਦਾ ਸਹੀ ਅਰਥ ਗਾਂਧੀ ਦੱਸ ਰਿਹਾ ਹੈ।'' ਦੁਬਾਰਾ ਜਾਪਾਨ ਅਤੇ ਚੀਨ ਦਾ ਦੌਰਾ ਕੀਤਾ।ਇਨ੍ਹਾਂ ਦੌਰਿਆਂ ਸਦਕਾ ਸ਼ਿੰਘਾਈ ਵਿਚ ਏਸ਼ਿਆਟਿਕ ਐਸੋਸਿਏਸ਼ਨ ਬਣੀ ਜੋ ਹੁਣ ਤੱਕ ਸਰਗਰਮ ਭੂਮਿਕਾ ਨਿਭਾ ਰਹੀ ਹੈ। ਕਵੀ ਦੀ ਉਮਰ 63 ਸਾਲ ਹੋ ਗਈ ਸੀ ਪਰ ਪ੍ਰੇਮ ਗੀਤ ਫਿਰ ਪੂਰੀ ਨਿਰਛਲਤਾ ਨਾਲ ਉਤਰਨ ਲੱਗੇ :

ਹੰਝੂਆਂ ਨਾਲ ਡੁਬਡੁਬਾਈਆਂ ਅੱਖਾਂ ਨਾਲ ਜਦੋਂ ਤੂੰ ਮੇਰੇ ਵੱਲ ਦੇਖਿਆ
ਮੈਂ ਕਿਹਾ ਸੀ ਕਦੀ ਨਹੀਂ ਭੁੱਲਾਂਗਾ ਤੈਨੂੰ
ਖਿਮਾ ਕਰੀਂ, ਮੈਂ ਭੁੱਲ ਗਿਆ।

ਮੁਦਤ ਹੋ ਗਈ ਏਸ ਗੱਲ ਨੂੰ

ਮੇਰੀ ਰੂਹ ਉਪਰ ਛਪੀਆਂ ਹੋਈਆਂ ਹਨ ਤੇਰੀਆਂ ਕਾਲੀਆਂ ਅੱਖਾਂ

ਪ੍ਰੇਮ ਦਾ ਪਹਿਲਾ ਖ਼ਤ, ਸੰਗਦਾ ਤੇ ਡਰਦਾ

ਉਸ ਉਪਰ ਤੇਰੇ ਦਿਲ ਦੇ ਦਸਖਤ

ਸਮੇਂ ਦੀ ਕੂਚੀ ਫਿਰ ਗਈ ਸੀ ਧੁੱਪ ਛਾਂ ਉਪਰ ਦੀ

ਮੇਰੇ ਦੁਖ ਦੀ ਲਾਟ ਜੇ ਚੁਪਚਾਪ ਵਿਦਾਅ ਹੋ ਗਈ ਸੀ

ਤਾਂ ਮੈਨੂੰ ਖਿਮਾ ਕਰੀਂ

ਮੈਂ ਏਨਾ ਜਾਣਦਾ ਹਾਂ ਕਿ ਤੂੰ ਮੇਰੇ ਜੀਵਨ ਵਿਚ ਆਈ

ਤਾਂ ਗੀਤਾਂ ਦੀ ਭਰਪੂਰ ਫਸਲ ਉੱਗੀ।

ਕਵੀ ਪੀਰੂ ਦੀ ਯਾਤਰਾ ਤੇ ਨਿਕਲਿਆ ਤਾਂ ਰਸਤੇ ਵਿਚ ਏਨਾ ਬਿਮਾਰ ਹੋ ਗਿਆ ਕਿ ਦੌਰਾ ਰੱਦ ਕਰਕੇ ਸਾਨ ਇਸੀਦਰੋ ਉੱਤਰ ਗਿਆ। ਉਹ ਇਥੇ ਕਿਸੇ ਨੂੰ ਨਹੀਂ ਜਾਣਦਾ ਸੀ ਪਰ ਇਕ ਭਲੀ ਔਰਤ ਵਿਕਟੋਰੀਆ ਓਕਾਂਪੋ ਉਸ ਬਾਬਤ ਅਖਬਾਰਾਂ ਰਾਹੀਂ ਜਾਣਦੀ ਸੀ। ਉਹ ਕਵੀ ਨੂੰ ਆਪਣੇ ਖ਼ੂਬਸੂਰਤ ਬੰਗਲੇ ਵਿਚ ਲੈ ਗਈ। ਘਰ ਦੇ ਨਜ਼ਦੀਕ ਦੀ ਨਦੀ ਲੰਘਦੀ ਸੀ ਜੋ ਬਾਲਕੋਨੀ ਵਿਚੋਂ ਬਹੁਤ ਮਨਮੋਹਕ ਲੱਗਦੀ। ਇਥੇ ਜੋ ਕਵਿਤਾਵਾਂ ਲਿਖੀਆਂ ਉਨ੍ਹਾਂ ਦੇ ਸੰਗ੍ਰਹਿ ਦਾ ਨਾਮ ਪੁਰਵੀ (ਸ਼ਾਮ ਦਾ ਇਕ ਰਾਗ) ਰੱਖਿਆ। ਇਹ ਕਿਤਾਬ ਉਸਨੇ ਆਪਣੀ ਇਸ ਮਿਹਰਬਾਨ ਮੇਜ਼ਬਾਨ ਨੂੰ ਸਮਰਪਿਤ ਕੀਤੀ ਹੈ। ਡਾਕ ਰਾਹੀਂ ਕਿਤਾਬ ਉਸਨੂੰ ਭੇਜੀ ਤਾਂ ਲਿਖਿਆ, ''ਚਾਹੁੰਦਾ ਤਾਂ ਇਹੀ ਸੀ ਕਿ ਆਪਣੇ ਹੱਥੀਂ ਇਹ ਕਿਤਾਬ ਸੌਂਪਦਾ ਪਰ ਡਾਕ ਰਾਹੀਂ ਭੇਜਦਾ ਹਾਂ। ਤੈਨੂੰ ਲਗੇਗਾ ਕਿ ਇਸ ਵਿਚ ਤਾਂ ਕੁਝ ਵੀ ਨਹੀਂ। ਬਸ ਇਹੀ ਕਿ ਜਿੰਨਾ ਸਮਾਂ ਮੈਂ ਤੇਰੇ ਘਰ ਰਿਹਾ, ਮੇਰੀ ਕਿਤਾਬ ਉਸ ਨਾਲੋਂ ਵਧੀਕ ਸਮਾਂ ਤੇਰੇ ਕੋਲ ਬਿਤਾਏਗੀ।'' ਇਸ ਨੇਕ ਬੀਬੀ ਨੂੰ ਯਾਦ ਕਰਦਿਆਂ ਕਵੀ ਲਿਖਦਾ ਹੈ, ''ਹਸਦੀ ਹੋਈ, ਖ਼ੁਸ਼ੀ ਦੇ ਫੁੱਲ ਲੈਕੇ ਉਹ ਮੇਰੇ ਕੋਲ ਆਈ। ਬਦਲੇ ਵਿਚ ਦੇਣ ਵਾਸਤੇ ਦੁਖ ਦੇ ਫਲ ਤੋਂ ਇਲਾਵਾ ਮੇਰੇ ਕੋਲ ਕੁਝ ਨਹੀਂ ਸੀ। ਮੈਂ ਪੁੱਛਿਆ, ''ਕੌਣ ਹਾਰੇਗਾ ਜੇ ਆਪਾਂ ਇਹ ਦੋਵੇਂ ਚੀਜ਼ਾਂ ਆਪਸ ਵਿਚ ਬਦਲ ਲਈਏ?'' ਉਹ ਪਿਆਰ ਨਾਲ ਮੁਸਕਾਂਦੀ ਬੋਲੀ, ''ਆਓ ਬਦਲੀਏ। ਅਹਿ ਲੈ ਮੇਰੇ ਫੁੱਲ ਤੇ ਹੰਝੂਆਂ ਵਿਚ ਭਿੱਜਿਆ ਆਪਣਾ ਫਲ ਮੈਨੂੰ ਦੇਹ। ਮੈਂ ਉਸ ਵੱਲ ਦੇਖਿਆ ਤਾਂ ਉਹ ਸੰਪੂਰਨ ਸੁੰਦਰਤਾ ਸੀ। ਮੇਰੇ ਫਲ ਦਾ ਬੋਝ ਚੁਕ ਕੇ ਉਹ ਹੱਸ ਪਈ। ''ਮੈਂ ਜਿੱਤ ਗਈ''। ਹਸਦਿਆਂ ਉਸਨੇ ਕਿਹਾ ਤੇ ਚਲੀ ਗਈ। ਗਰਮੀ ਬੜੀ ਤੇਜ਼ ਸੀ। ਜਿਹੜੇ ਫੁੱਲ ਮੰਗਕੇ ਮੈਂ ਉਸ ਪਾਸੋਂ ਹਾਸਲ ਕੀਤੇ ਉਹ ਦੁਪਹਿਰ ਤਕ ਕੁਮਲਾ ਕੇ ਝੜ ਗਏ।''

ਮਈ 1925 ਵਿਚ ਮਹਾਤਮਾ ਗਾਂਧੀ ਸ਼ਾਂਤੀਨਿਕੇਤਨ ਆਏ, ਇਸ ਉਮੀਦ ਨਾਲ ਕਿ ਉਹ ਕਵੀ ਨੂੰ ਸਮਝਾ ਦੇਣਗੇ ਕਿ ਸਵਰਾਜ ਦਾ ਰਸਤਾ ਚਰਖੇ ਵਿਚੋਂ ਨਿਕਲਦਾ ਹੈ। ਜਿਸ ਕਮਰੇ ਵਿਚ ਗਾਂਧੀ ਜੀ ਦਾ ਕਯਾਮ ਸੀ ਉਹ ਸੁਗੰਧੀਆਂ ਭਰਪੂਰ ਫੁੱਲਾਂ ਨਾਲ ਸਜਾਇਆ ਗਿਆ ਸੀ। ਹੱਸ ਕੇ ਗਾਂਧੀ ਜੀ ਬੋਲੇ - ਇਹ ਸੁਹਾਗ ਸੇਜ ਕਿਸ ਵਾਸਤੇ ਤਿਆਰ ਕਰ ਰੱਖੀ ਹੈ? ਕਵੀ ਨੇ ਕਿਹਾ - ਸ਼ਾਂਤੀ ਨਿਕੇਤਨ, ਮੇਰੀ ਸਦੈਵ ਜੁਆਨ ਯੁਵਰਾਣੀ ਤੁਹਾਡਾ ਸੁਆਗਤ ਇਸ ਕਮਰੇ ਵਿਚ ਕਰਦੀ ਹੈ। ਚਰਖਾ, ਕਵੀ ਦੇ ਦਿਲ ਉਪਰ ਅਸਰ ਪਾਉਣ ਵਿਚ ਕਾਮਯਾਬ ਨਾ ਹੋਇਆ, ਗਾਂਧੀ ਜੀ ਨੂੰ ਦੁਖ ਹੋਇਆ। ਇਸੇ ਸਾਲ ਸਰਦੀਆਂ ਵਿਚ ਵਡੇ ਭਰਾ ਦਿਜੇਂਦਰਨਾਥ ਦੀ ਮੌਤ ਹੋ ਗਈ। ਕਵੀ ਨਾਲੋਂ ਉਹ ਗਾਂਧੀ ਜੀ ਦੇ ਵਧੀਕ ਨੇੜੇ ਸੀ ਕਿਉਂਕਿ ਉਹ ਚਰਖੇ ਦੀ ਖਿੱਲੀ ਨਹੀਂ ਉਡਾਉਂਦਾ ਸੀ। ਇਸੇ ਸਮੇਂ ਮਸੋਲੀਨੀ ਨੇ ਦੋ ਵਿਦਵਾਨ ਸ਼ਾਂਤੀ ਨਿਕੇਤਨ ਵਿਜ਼ਿਟਿੰਗ ਪ੍ਰੋਫੈਸਰਜ਼ ਵਜੋਂ ਭੇਜੇ ਤੇ ਬਹੁਤ ਸਾਰੀਆਂ ਕਿਤਾਬਾਂ ਦੀ ਸੁਗਾਤ ਭੇਜੀ। ਮਸੋਲੀਨੀ ਨੇ ਇਟਲੀ ਆਉਣ ਦਾ ਸੱਦਾ-ਪੱਤਰ ਭੇਜਿਆ।

15 ਮਈ 1926 ਨੂੰ ਉਹ ਨੇਪਲਜ਼ ਵਾਸਤੇ ਰਵਾਨਾ ਹੋ ਗਏ। ਕਵੀ ਦਾ ਭਰਪੂਰ ਸਵਾਗਤ ਹੋਇਆ। ਸੱਤ ਜੂਨ ਨੂੰ ਰੋਮ ਗਏ ਜਿਥੇ ਗਵਰਨਰ ਨੇ ਸਵਾਗਤ ਕੀਤਾ। ਇਥੇ *ਕਲਾ ਦਾ ਅਰਥ* ਵਿਸ਼ੇ ਉਪਰ ਭਾਸ਼ਣ ਮਸੋਲੀਨੀ ਸਮੇਤ ਸਾਰਿਆਂ ਨੇ ਸੁਣਿਆ। ਮਹਾਰਾਜਾ ਵਿਕਟਰ ਇਮੈਨੁਅਲ

ਤੀਜੇ ਨੇ ਵਖਰਾ ਸਨਮਾਨ ਦਿਤਾ ਤੇ ਇਥੇ *ਚਿਤਰਾ* ਨਾਟਕ ਇਟਾਲੀਅਨ ਭਾਸ਼ਾ ਵਿਚ ਖੇਡਿਆ ਗਿਆ। ਕਰੋਚੇ ਉਨ੍ਹਾਂ ਦਿਨਾਂ ਵਿਚ ਨਜ਼ਰਬੰਦ ਸੀ। ਕਵੀ ਨੇ ਉਸਨੂੰ ਮਿਲਣ ਦੀ ਇੱਛਾ ਪ੍ਰਗਟਾਈ ਤਾਂ ਚੋਰੀ ਚੋਰੀ, ਖਤਰਾ ਮੁੱਲ ਲੈਕੇ ਕੁਝ ਦੋਸਤਾਂ ਨੇ ਇਹ ਮੇਲ ਕਰਵਾ ਦਿੱਤਾ। ਇਟਲੀ ਦੀ ਸਰਕਾਰ ਉਨ੍ਹਾਂ ਦੇ ਭਾਸ਼ਣਾ ਨੂੰ ਫਾਸ਼ੀਵਾਦ ਦੇ ਪਰਸਾਰ ਲਈ ਅਖਬਾਰੀ ਸੁਰਖੀਆਂ ਦੇ ਰੂਪ ਵਿਚ ਛਾਪ ਰਹੀ ਹੈ, ਇਸ ਦਾ ਕਵੀ ਨੂੰ ਕੋਈ ਇਲਮ ਨਹੀਂ ਸੀ। ਸਵਿਟਜ਼ਰਲੈਂਡ ਦੇ ਦੌਰੇ ਸਮੇਂ ਇਹ ਗੱਲ ਉਨ੍ਹਾਂ ਨੂੰ ਰੋਮਾਂ ਰੋਲਾਂ ਨੇ ਦੱਸੀ। ਕਵੀ ਨੂੰ ਦੁੱਖ ਪੁਜਿਆ ਤੇ ਇੱਥੇ ਉਨ੍ਹਾਂ ਨੇ ਫਾਸ਼ੀਵਾਦ ਦੀ ਜਮ ਕੇ ਆਲੋਚਨਾ ਕੀਤੀ। ਕਵੀ ਨੇ ਲਿਖਿਆ, ''ਮੈਂ ਉਡਕੇ ਸ਼ਾਂਤੀ ਨਿਕੇਤਨ ਪੁਜਣਾ ਚਾਹੁੰਦਾ ਹਾਂ ਕਿਉਂਕਿ ਸਾਵਣ ਦੇ ਬੱਦਲ ਆਉਣ ਵਾਲੇ ਹਨ ਜੋ ਆਕੇ ਪੁਛਦੇ ਫਿਰਨਗੇ, ਕਿਥੇ ਗਿਆ ਸਾਡਾ ਪਿਆਰਾ ਕਵੀ ਜਿਹੜਾ ਅਪਣੇ ਨਵੇਂ ਨਕੋਰ ਗੀਤਾਂ ਨਾਲ ਸਾਡਾ ਸੁਆਗਤ ਕਰਿਆ ਕਰਦਾ ਸੀ, ਕਿਥੇ ਹੈ ਉਹ?''

ਜਰਮਨੀ ਵਿਚ ਉਨ੍ਹਾਂ ਦਾ ਸੁਆਗਤ ਰਾਸ਼ਟਰਪਤੀ ਹਿੰਡਨਬਰਗ ਨੇ ਕੀਤਾ। ਇਥੇ ਹੀ ਉਹ ਆਈਨਸਟੀਨ ਨੂੰ ਮਿਲੇ ਤੇ ਇਹ ਮੁਲਾਕਾਤ ਸਦੀਵੀ ਮਿਤਰਤਾ ਬਣ ਗਈ। ਇਕ ਹਫਤਾ ਪਰਾਗ ਵਿਚ ਰੁਕਿਆ ਜਿਥੇ ਚੈਕੱ ਬੋਲੀ ਵਿਚ ਉਸਦਾ *ਡਾਕਘਰ* ਨਾਟਕ ਖੇਡਿਆ ਗਿਆ। ਇਥੋਂ ਯੂਨਾਨ ਚਲੇ ਗਏ ਜਿਥੇ ਸਰਕਾਰ ਨੇ ਏਥੰਜ਼ ਵਿਖੇ 'ਆਰਡਰ ਆਫ਼ ਦ ਰਿਡੀਮਰ' ਖਿਤਾਬ ਦੇ ਕੇ ਸਨਮਾਨੇ। ਇਸ ਪਿਛੋਂ ਤੁਰਕੀ ਗਏ। ਕਵੀ ਦੇ ਸਨਮਾਨ ਵਿਚ ਤੁਰਕੀ ਦੀ ਸਰਕਾਰ ਨੇ ਪਾਰਲੀਮੈਂਟ ਦੀ ਚਲਦੀ ਕਾਰਵਾਈ ਰੋਕ ਦਿਤੀ। ਰਾਜਾ ਫੌਦ ਨੇ ਅਰਬੀ ਕਿਤਾਬਾਂ ਵਿਸ਼ਵ-ਭਾਰਤੀ ਲਈ ਭੇਟ ਕੀਤੀਆਂ। ਪਰ ਕਵੀ ਇਨ੍ਹਾਂ ਵਿਸ਼ਾਲ ਸਮਾਰੋਹਾਂ ਵਿਚ ਅੱਕ ਜਾਂਦਾ, ਲਿਖਿਆ, ''ਪ੍ਰਸਿੱਧੀ ਅਤੇ ਸ਼ਾਂਤੀ ਇਕੱਠੀਆਂ ਨਹੀਂ ਹੋ ਸਕਦੀਆਂ। ਜੇ ਧਕੇ ਨਾਲ ਇਕੱਠੀਆਂ ਕਰ ਦਿਉ, ਜਲਦੀ ਵਿਛੱੜ ਜਾਂਦੀਆਂ ਹਨ।

ਪਾਂਡੀਚਰੀ ਸ੍ਰੀ ਅਰਵਿੰਦੋ ਨੂੰ ਮਿਲੇ ਤੇ ਲਿਖਿਆ, ''ਜਦੋਂ ਮੈਂ ਵਰ੍ਹਿਆਂ ਪਹਿਲਾਂ ਜੁਆਨ ਅਰਵਿੰਦ ਨੂੰ ਪ੍ਰਚੰਡ ਰਾਜਨੀਤਕ ਯੋਧੇ ਦੇ ਰੂਪ ਵਿਚ ਦੇਖਿਆ ਸੀ ਮੈਂ ਦਿਲ ਵਿਚ ਕਿਹਾ ਸੀ, ''ਅਰਵਿੰਦ - ਰਵਿੰਦਰ ਦਾ ਪ੍ਰਣਾਮ ਸਵੀਕਾਰ ਕਰੋ।'' ਹੁਣ ਮੈਂ ਇਕ ਸ਼ਾਂਤ ਰਿਸ਼ੀ ਨੂੰ ਸਮਾਧੀ ਵਿਚ ਬੈਠਿਆ ਦੇਖਿਆ ਤਾਂ ਫਿਰ ਦੁਹਰਾਇਆ, ''ਅਰਵਿੰਦ - ਰਵਿੰਦਰ ਦਾ ਪ੍ਰਣਾਮ ਸਵੀਕਾਰ ਕਰੋ।''

ਰੂਸ ਤੋਂ ਜਰਮਨੀ ਦੇ ਰਸਤੇ ਪਰਤਦੇ ਹੋਏ ਉਹ ਅਮਰੀਕਾ ਗਏ। ਥਾਂ ਥਾਂ ਉਨ੍ਹਾਂ ਦਾ ਸਨਮਾਨ ਹੋਇਆ ਤੇ ਭਾਸ਼ਣਾ ਦੀਆਂ ਲੜੀਆਂ ਚੱਲੀਆਂ। ਰਾਸ਼ਟਰਪਤੀ ਹੂਵਰ ਉਨ੍ਹਾਂ ਨੂੰ ਬੋਸਟਨ ਲੈਕੇ ਆਪ ਗਏ। ਅਮਰੀਕਾ ਵੀ ਬਰਤਾਨੀਆਂ ਦੀਆਂ ਗਤੀ-ਵਿਧੀਆਂ ਤੇ ਖ਼ੁਸ਼ ਨਹੀਂ ਸੀ। ਇਥੇ ਉਹ ਪ੍ਰਸਿੱਧ ਫਿਲਾਸਫਰ ਵਿਲ ਡੂਰਾਂ ਨੂੰ ਮਿਲੇ। ਵਿਲ ਡੂਰਾਂ ਨੇ ਭਾਰਤ ਦੇ ਹਿੱਤਾਂ ਦਾ ਪੱਖ ਪੂਰਦਿਆਂ ਕਿਤਾਬ ਲਿਖੀ, *ਦ ਕੇਸ ਫਾਰ ਇੰਡੀਆ* ਜਿਸ ਉਪਰ ਅੰਗਰੇਜ਼ ਸਰਕਾਰ ਨੇ ਪਾਬੰਦੀ ਲਾ ਦਿੱਤੀ ਸੀ। ਇਹ ਕਿਤਾਬ ਟੈਗੋਰ ਨੂੰ ਸਮਰਪਿਤ ਕਰਦਿਆਂ ਡੂਰਾਂ ਨੇ ਕਿਹਾ, ''ਕੇਵਲ ਟੈਗੋਰ ਕਰਕੇ ਹੀ ਅੰਗਰੇਜ਼ਾਂ ਨੂੰ ਭਾਰਤ ਵਿਚੋਂ ਚਲੇ ਜਾਣਾ ਚਾਹੀਦਾ ਹੈ।''

ਕਵੀ ਨੇ 'ਸ਼ਾਹਜਹਾਨ' ਨਾਂ ਦੀ ਲੰਮੀ ਕਵਿਤਾ ਲਿਖੀ ਜਿਸ ਵਿਚ ਉਹ ਇਸਦੇ ਨਿਰਮਾਤਾ ਦੀ ਇਸ ਇਛਾ ਦਾ ਕਦਰਦਾਨ ਹੈ ਕਿ ਸੰਸਾਰ ਵਿਚ ਸਦੀਆਂ ਪਸੰਦ ਆਉਣ ਵਾਲੀ ਯਾਦਗਾਰੀ ਸੁੰਦਰਤਾ ਛੱਡੀ ਜਾਵੇ। ਫਿਰ ਵੀ ਕਵੀ ਸੋਚਦਾ ਹੈ ਕਿ ਬਿਹਤਰੀਨ ਸੁੰਦਰ ਕਬਰ ਵਿਚ ਬੈਠ ਕੇ ਸੋਚੀ ਜਾਣ ਨਾਲੋਂ ਬੱਚੇ ਦਾ ਨਿਕਾ ਪੰਘੂੜਾ ਤਾਜਮਹੱਲ ਤੋਂ ਵਧੀਕ ਮੁੱਲਵਾਨ ਹੈ ਕਿਉਂਕਿ ਇਥੇ ਮਨੁਖਤਾ ਦੀ ਵੇਲ ਅੱਗੇ ਵਧ ਰਹੀ ਹੈ।

4 ਜਨਵਰੀ 1932 ਨੂੰ ਉਨ੍ਹਾਂ ਦਾ ਜਨਮ-ਦਿਨ ਵੱਡੀ ਪੱਧਰ ਤੇ ਕਲਕੱਤੇ ਮਨਾਉਣ ਦਾ ਫੈਸਲਾ ਹੋਇਆ ਪਰ ਉਦੋਂ ਹੀ ਗਾਂਧੀ ਜੀ ਦੀ ਗ੍ਰਿਫ਼ਤਾਰੀ ਦੀ ਖਬਰ ਛਪੀ। ਕਵੀ ਨੇ ਇਹ ਸਮਾਰੋਹ ਛੋਟੀ ਪੱਧਰ ਦਾ ਕਰ ਦਿਤਾ। ਅਜੇ ਇਕ ਹਫ਼ਤਾ ਪਹਿਲਾਂ ਉਹ ਯੋਰਪ ਤੋਂ ਵਾਪਸ ਪਰਤੇ ਸਨ। ਉਨ੍ਹਾਂ ਨੇ ਲੰਦਨ ਪ੍ਰਧਾਨ ਮੰਤਰੀ ਰੈਮਜੇ ਮੈਕਡੋਨਾਲਡ ਨੂੰ ਲੰਮੀ ਤਾਰ ਭੇਜੀ- ਏਨਾ ਵਧੀਕ ਦਮਨ ਸ਼ੁਰੂ ਹੋ ਗਿਆ ਹੈ ਕਿ ਭਾਰਤੀ ਸਥਾਈ ਰੂਪ ਵਿਚ ਬਰਤਾਨੀਆਂ ਦੇ ਖਿਲਾਫ ਹੋ ਜਾਣਗੇ। 26 ਜਨਵਰੀ ਨੂੰ ਬਿਆਨ ਵੀ ਜਾਰੀ ਕੀਤਾ ਜੋ ਸਰਕਾਰ ਨੇ ਸੈਂਸਰ ਕਰਕੇ ਛੋਟਾ ਕਰਕੇ ਛਾਪਿਆ। ਕਵੀ ਨੇ ਇਸ ਵਿਚ ਆਪਣੀ ਬੇਇੱਜ਼ਤੀ ਦੇਖੀ ਤੇ 'ਪ੍ਰਸ਼ਨ' ਨਾਂ ਦੀ ਕਵਿਤਾ ਲਿਖੀ ਜਿਸ ਵਿਚ ਲਿਖਿਆ ਕਿ ਹੇ ਪਰਮਾਤਮਾ ਤੂੰ ਆਪਣਾ ਦੂਤ ਭੇਜ ਦਿੰਦਾ ਹੈ ਜੋ ਤੇਰਾ ਸੁਨੇਹਾ ਦਸਦਾ ਹੈ। ਅੱਜ ਉਹ ਸੁਨੇਹਾ ਜੋ ਯਸੂ ਮਸੀਹ ਰਾਹੀਂ ਆਇਆ, ਮਜ਼ਾਕ ਬਣ ਗਿਆ ਹੈ। ਤੂੰ ਇਨ੍ਹਾਂ ਲੋਕਾਂ ਨੂੰ ਖਿਮਾ ਕਿਵੇਂ ਕਰੇਂਗਾ ਹੁਣ? ਤੇਰਾ ਰੋਸ਼ਨ ਰਸਤਾ ਅੰਧਕਾਰਮਈ ਹੋ ਗਿਆ ਹੈ, ਕੀ ਤੂੰ ਉਨ੍ਹਾ ਨੂੰ ਪ੍ਰੇਮ ਕਰੇਂਗਾ ਜਿਨ੍ਹਾਂ ਨੇ ਤੇਰੀ ਧਰਤੀ ਜ਼ਹਿਰੀਲੀ ਕਰ ਦਿਤੀ ਹੈ?

ਉਮਰ ਵਧਣ ਕਰਕੇ ਕਮਜ਼ੋਰੀ ਹੋਣ ਲੱਗੀ ਤੇ ਕਵੀ ਨੇ ਫੈਸਲਾ ਕੀਤਾ ਕਿ ਹੋਰ ਵਿਦੇਸ਼ੀ ਦੌਰਾ ਨਹੀਂ ਕਰਨਾ, ਸਿਹਤ ਆਗਿਆ ਨਹੀਂ ਦਿੰਦੀ ਸੀ। ਈਰਾਨ ਦੇ ਬਾਦਸ਼ਾਹ ਰਜ਼ਾ ਸ਼ਾਹ ਪਹਿਲਵੀ ਦਾ ਸੱਦਾ ਪੱਤਰ ਆ ਗਿਆ। ਕਵੀ ਨੇ ਡਾਇਰੀ ਵਿਚ ਲਿਖਿਆ, ''ਆਪਣੇ ਮਿੱਤਰ ਦੇਸ ਦੇ ਸਰਵੁੱਚ ਰਾਜਪ੍ਰਮੁੱਖ ਦਾ ਸੱਦਾ ਕਿਵੇਂ ਮੋੜ ਸਕਦਾ ਹਾਂ?'' ਸੋ 11 ਅਪ੍ਰੈਲ 1932 ਨੂੰ ਈਰਾਨ ਵਾਸਤੇ ਚੱਲ ਪਏ, ਐਤਕੀ ਸਮੁੰਦਰ ਰਾਹੀਂ ਨਹੀਂ, ਹਵਾਈ ਰਸਤੇ।

ਪਹਿਲਾਂ ਸ਼ੀਰਾਜ਼ ਗਏ ਜਿਥੇ ਹਾਫਿਜ਼ ਸ਼ੀਰਾਜ਼ੀ ਅਤੇ ਸ਼ੇਖ ਸਾਅਦੀ, ਸ਼ਾਇਰਾਂ ਦੀਆਂ ਕਬਰਾਂ ਉਪਰ ਫੁੱਲ ਚੜ੍ਹਾਏ। ਸਾਅਦੀ 13ਵੀਂ ਅਤੇ ਸ਼ੀਰਾਜ਼ੀ 14ਵੀਂ ਸਦੀ ਦੇ ਫਕੀਰ ਸਨ। ਇਸਫਾਹਾਨ ਦੀ ਯਾਤਰਾ ਕੀਤੀ ਤੇ ਫਿਰ ਰਾਜਧਾਨੀ ਤਹਿਰਾਨ ਪੁੱਜੇ। ਵੱਖ ਵੱਖ ਸਮਿਆਂ ਦੌਰਾਨ ਸ਼ੀਰਾਜ਼ ਅਤੇ ਇਸਫਾਹਾਨ ਵੀ ਈਰਾਨੀ ਹਕੂਮਤਾਂ ਦੀਆਂ ਰਾਜਧਾਨੀਆਂ ਰਹੀਆਂ ਹਨ। ਇਨ੍ਹਾਂ ਸਤਰਾਂ ਦੇ ਲੇਖਕ ਨੇ ਇਨ੍ਹਾਂ ਸਾਰੀਆਂ ਥਾਵਾਂ ਦਾ ਦੌਰਾ ਕਰਕੇ ਜਾਣਿਆ ਕਿ ਈਰਾਨੀ ਕਲਾ ਦਾ ਸੰਸਾਰ ਕਦੀ ਮੁਕਾਬਲਾ ਨਹੀਂ ਕਰ ਸਕਦਾ। ਇਟਲੀ ਤੇ ਯੂਨਾਨ ਵੀ ਨਹੀਂ। ਕਾਗਜ਼ਾਂ ਵਿੱਚ ਫਸਾਉਣ ਵਾਲੇ ਕਲਿੱਪ ਵੀ ਬਗੈਰ ਚਿਤਰਕਾਰੀ ਤੋਂ ਨਹੀਂ ਹਨ। ਬਾਦਸ਼ਾਹ ਨੇ ਤਹਿਰਾਨ ਵਿਚ ਕਵੀ ਦਾ ਉਹ ਸਨਮਾਨ ਕੀਤਾ ਕਿ ਸਮਾਰੋਹ ਇਤਿਹਾਸਕ ਯਾਦਗਾਰ ਹੋ ਗਿਆ, ਉਨ੍ਹਾਂ ਨੂੰ ''ਪੂਰਬੀ ਅਸਮਾਨ ਦਾ ਸਭ ਤੋਂ ਵਧੀਕ ਰੌਸ਼ਨ ਤਾਰਾ'' ਕਿਹਾ ਗਿਆ। ਵਾਪਸੀ ਵਕਤ ਉਹ ਬਗਦਾਦ ਵਿਚੋਂ ਦੀ ਆਏ ਜਿਥੇ ਈਰਾਕ ਦੇ ਬਾਦਸ਼ਾਹ ਫੈਸਲ ਨੇ ਖੁਦ ਸਵਾਗਤ ਕੀਤਾ। ਇਕ ਦਿਨ ਬੈਦੁਇਨਾ ਦੀ ਬਸਤੀ ਵਿਚ ਵੀ ਬਿਤਾਇਆ।

ਉਨ੍ਹਾਂ ਨੇ ਜੀਵਨ ਵਿਚ ਬਹੁਤ ਮੌਤਾਂ ਦੇਖੀਆਂ, ਇਕ ਇਕ ਕਰਕੇ ਸਭ ਪਿਆਰੇ ਮਿੱਤਰ ਅਤੇ ਭਰਾ ਭੈਣਾ ਪੁੱਤਰ ਵਿਛੜਦੇ ਗਏ। ਬਗਦਾਦ ਵਿਚ ਖਬਰ ਮਿਲੀ ਕਿ ਉਨ੍ਹਾਂ ਦਾ ਬਹੁਤ ਪਿਆਰਾ ਪੋਤਾ ਜਿਹੜਾ ਕਵੀ ਦਾ ਇਕ ਸੰਗ੍ਰਹਿ ਛਪਵਾਉਣ ਵਾਸਤੇ ਜਰਮਨੀ ਗਿਆ ਸੀ ਸੰਸਾਰ ਤੋਂ ਚਲਾ ਗਿਆ ਹੈ। ਇਸ ਖਬਰ ਨੇ ਕਵੀ ਨੂੰ ਬਹੁਤ ਵਡੀ ਸੱਟ ਮਾਰੀ। ਕਵਿਤਾ ਲਿਖੀ ''ਪੱਥਰ ਦਿਲ ਮਹਾਨਤਾ ਨੇ ਤੈਨੂੰ ਅਜਿੱਤ ਤਾਂ ਬਣਾਇਆ ਹੀ ਭਿਆਨਕ ਵੀ ਕਰ ਦਿਤਾ, ਤੇਰੀ ਤਾਕਤ ਤੋਂ ਭੈਭੀਤ ਕੰਬਦੇ ਦਿਲ ਨਾਲ ਮੈਂ ਤੇਰੇ ਸਾਹਮਣੇ ਖਲੋਤਾ ਸਾਂ। ਤੂੰ ਇਹ ਸੱਟ ਮਾਰੀ। ਮੈਂ ਕੰਬਦਿਆਂ ਪੁੱਛਿਆ – ਕੁੱਝ ਹੋਰ ਵੀ ਬਾਕੀ ਹੈ? ਕਿ ਇਹ ਅੰਤਿਮ ਹੈ? ਹੋਰ ਤਾਂ ਨਹੀਂ ਕੁੱਝ? ਮੇਰਾ ਡਰ ਚਲਾ ਗਿਆ। ਜਦੋਂ ਤੂੰ ਮੇਰੇ ਉੱਪਰ ਬਿਜਲੀ ਡੇਗਣ ਲੱਗਾ ਉਦੋਂ ਤੂੰ ਕਿੰਨਾ ਵੱਡਾ ਲੱਗ ਰਿਹਾ ਸੈਂ, ਪਰ ਜਦੋਂ ਬਿਜਲੀ ਡਿਗ ਪਈ ਤਾਂ ਤੂੰ ਮੇਰੇ ਜਿੱਡਾ ਕੁ ਹੋ ਗਿਆ, ਮੈਂ ਉਸੇ ਤਰ੍ਹਾਂ ਉਵੇਂ ਦਾ ਉਵੇਂ ਰਿਹਾ। ਤੂੰ ਮਹਾਨ ਹੋ ਸਕਦਾ ਹੈਂ ਪਰ ਮੌਤ ਤੋਂ ਵੱਡਾ ਨਹੀਂ। ਹੁਣ ਮੈਂ ਹਾਂ ਜੋ ਮੌਤ ਤੋਂ ਵੱਡਾ ਹਾਂ। ਇਹਨੂੰ ਤੂੰ ਮੇਰਾ ਅੰਤਮ ਵਾਕ ਸਮਝੀਂ।

ਗਾਂਧੀ ਜੀ ਨੇ 20 ਸਤੰਬਰ 1932 ਨੂੰ ਜੇਲ੍ਹ ਵਿਚ ਮਰਨ ਵਰਤ ਸ਼ੁਰੂ ਕਰ ਦਿਤਾ। ਅੰਗਰੇਜ਼ ਨੇ ਉਚੀਆਂ ਅਤੇ ਨੀਵੀਆਂ ਜਾਤਾਂ ਦੇ ਅੱਡ ਅੱਡ ਚੋਣ ਖੇਤਰ ਥਾਪ ਕੇ ਸਦੈਵੀ ਫੁਟ ਦੀ ਨੀਂਹ ਰੱਖ ਦਿੱਤੀ ਜਿਸ ਫੈਸਲੇ ਵਿਰੁੱਧ ਇਹ ਵਰਤ ਰੱਖਿਆ ਗਿਆ। ਸਭ ਤੋਂ ਪਹਿਲਾ ਖਤ ਉਨ੍ਹਾਂ ਨੇ ਟੈਗੋਰ ਨੂੰ ਲਿਖਿਆ, ''ਪਿਆਰੇ ਗੁਰੂਦੇਵ, ਅੱਜ ਮੰਗਲਵਾਰ ਹੈ। ਸਵੇਰ ਦੇ ਤਿੰਨ ਵੱਜੇ ਹਨ। ਦੁਪਹਿਰ ਨੂੰ ਮੈਂ ਅਗਨੀ ਦਰਵਾਜੇ ਵਿਚ ਦਾਖਲ ਹੋਵਾਂਗਾ। ਇਸ ਯਤਨ ਵਾਸਤੇ ਤੁਹਾਡੀ ਅਸੀਸ ਦੀ ਲੋੜ ਹੈ। ਤੁਸੀਂ ਮੇਰੇ ਸੱਚੇ ਮਿਤਰ ਹੋ ਕਿਉਂਕਿ ਹਰੇਕ ਗੱਲ ਮੇਰੇ ਕੋਲ ਤੁਸੀਂ ਨਿਸ਼ੰਗ ਨਿਸ਼ਕਪਟ ਹੋਕੇ ਕੀਤੀ। ਜੇ ਦਿਲੋਂ ਮੇਰੇ ਇਰਾਦੇ ਦਾ ਸਮਰਥਨ ਕਰਦੇ ਹੋ ਤਾਂ ਮੈਨੂੰ ਅਸ਼ੀਰਵਾਦ ਦਿਉ। ਮੈਨੂੰ ਇਸ ਨਾਲ ਸ਼ਕਤੀ ਮਿਲੇਗੀ।''

ਅਜੇ ਖਤ ਡਾਕ ਵਿਚ ਪਾਇਆ ਨਹੀਂ ਸੀ ਕਿ ਉਨ੍ਹਾਂ ਨੂੰ ਕਵੀ ਦੀ ਤਾਰ ਮਿਲੀ, ''ਭਾਰਤ ਦੀ ਏਕਤਾ ਅਤੇ ਸਮਾਜਕ ਇਕਜੁਟਤਾ ਨੂੰ ਕਾਇਮ ਰੱਖਣ ਹਿਤ ਅਪਣਾ ਅਨਮੋਲ ਜੀਵਨ ਕੁਰਬਾਨ ਕਰਨਾ ਸਹੀ ਫੈਸਲਾ ਹੈ। ਤੁਹਾਡੀ ਮਹਾਨ ਤਪੱਸਿਆ ਦਾ ਸਨਮਾਨ ਕਰਦਿਆਂ ਪ੍ਰੇਮਪੂਰਵਕ ਅਸੀਂ ਤੁਹਾਡੇ ਰਸਤੇ ਤੇ ਚੱਲਾਂਗੇ।''

ਕਵੀ ਦਾ ਕੋਮਲ ਦਿਲ ਤਾਰ ਦੇ ਕੇ ਸ਼ਾਂਤ ਨਹੀਂ ਹੋਇਆ। ਉਹ 24 ਸਤੰਬਰ ਨੂੰ ਯਰਵਦਾ ਜੇਲ੍ਹ ਪੂਨੇ ਮਹਾਤਮਾ ਨਾਲ ਮੁਲਾਕਾਤ ਕਰਨ ਲਈ ਰਵਾਨਾ ਹੋ ਗਏ। ਪਰ ਖਤਰਾ ਭਾਂਪਦਿਆਂ ਸਰਕਾਰ ਨੇ 26 ਸਤੰਬਰ ਨੂੰ ਆਪਣਾ ਫੈਸਲਾ ਵਾਪਸ ਲੈ ਲਿਆ ਤਾਂ ਗਾਂਧੀ ਜੀ ਨੇ ਵਰਤ ਖਤਮ ਕਰ ਦਿੱਤਾ। ਇਸ ਵਕਤ ਕਵੀ ਗਾਂਧੀ ਜੀ ਕੋਲ ਬੈਠੇ ਸਨ। ਗਾਂਧੀ ਨੇ ਲਿਖਿਆ, ''ਈਸ਼ਵਰ ਦਾ ਨਾਮ ਲੈਕੇ ਵਰਤ ਸ਼ੁਰੂ ਕੀਤਾ ਸੀ। ਗੁਰੂਦੇਵ ਦੇ ਸਾਹਮਣੇ ਈਸ਼ਵਰ ਦਾ ਨਾਮ ਲੈਕੇ ਇਸ ਨੂੰ ਖਤਮ ਕਰਨ ਲੱਗਾ ਹਾਂ। ਇਸ ਮੌਕੇ ਕਵੀ ਨੇ ਗੀਤ ਗਾਇਆ :

ਜੀਵਨ ਜਖਨ ਸ਼ੁਕਾਏ ਜਾਏ

ਕਰੁਣਾ ਧਾਰਾਯ ਏਸੋ.....

(ਜਦੋਂ ਜੀਵਨ ਸੁੱਕ ਜਾਏ ਤਾਂ ਪ੍ਰਭ ਜੀ ਦਇਆ ਦੀ ਧਾਰਾ ਵਿਚ ਆਓ।

ਜਦੋਂ ਸਾਰੀ ਮਿਠਾਸ ਮੁੱਕ ਜਾਏ ਤਾਂ ਪ੍ਰਭ ਜੀ ਅੰਮ੍ਰਿਤ ਗੀਤ ਦੀ ਬਾਰਸ਼ ਕਰੋ।)

15 ਜਨਵਰੀ 1934 ਨੂੰ ਉਤਰੀ ਭਾਰਤ ਵਿਚ ਭਿਆਨਕ ਭੂਚਾਲ ਆਇਆ ਜਿਸ ਨਾਲ ਬੇਅੰਤ ਜਾਨੀ ਤੇ ਮਾਇਕ ਨੁਕਸਾਨ ਹੋਇਆ। ਠੰਢ ਦੇ ਦਿਨੀ ਲੋਕ ਅਸਮਾਨ ਹੇਠ ਸੌਣ ਲੱਗੇ। ਮਹਾਤਮਾ ਗਾਂਧੀ ਦਾ ਬਿਆਨ ਆਇਆ, ''ਜਾਤ ਪਾਤ ਦੇ ਆਧਾਰ ਤੇ ਮਨੁੱਖ ਮਨੁੱਖ ਨੂੰ ਨਫ਼ਰਤ ਕਰਦਾ ਹੈ। ਇਹ ਭੂਚਾਲ ਇਸੇ ਪਾਪ ਦੀ ਰੱਬ ਵਲੋਂ ਦਿਤੀ ਸਜ਼ਾ ਹੈ। ਮੈਨੂੰ ਪੱਕਾ ਵਿਸ਼ਵਾਸ ਹੈ ਕਿ ਛੂਤ ਅਛੂਤ ਨਾਲ ਇਸ ਭੂਚਾਲ ਦਾ ਅਦਿਖ ਸਬੰਧ ਜੁੜਿਆ ਹੋਇਆ ਹੈ।''

ਇਹ ਪੜ੍ਹਕੇ ਟੈਗੋਰ ਹੈਰਾਨ ਵੀ ਹੋਏ, ਦੁਖੀ ਵੀ। ਉਨ੍ਹਾਂ ਕਿਹਾ, ''ਮੈਨੂੰ ਇਸ ਗੱਲ ਦਾ ਸਖਤ ਅਫਸੋਸ ਹੈ ਕਿ ਗਾਂਧੀ ਜੀ ਭੂਚਾਲ ਦਾ ਕਾਰਨ ਈਸ਼ਵਰੀ ਸਜ਼ਾ ਦਸਦੇ ਹਨ। ਇਸ ਤੋਂ ਵਧੀਕ ਦੁਖ ਇਸ ਗੱਲ ਦਾ ਹੈ ਇਸ ਤਰ੍ਹਾਂ ਦੀਆਂ ਗੈਰ ਵਿਗਿਆਨਕ ਗੱਲਾਂ ਨੂੰ ਭਾਰਤ ਵਾਸੀ ਸੱਚ ਮੰਨ ਲੈਂਦੇ ਹਨ।''

ਕਵੀ ਦੀ ਇਹ ਟਿਪਣੀ ਪੜ੍ਹਕੇ ਹਰੀਜਨ ਵਿਚ ਫਿਰ ਗਾਂਧੀ ਨੇ ਦੁਹਰਾਇਆ, ''ਮੇਰੇ ਵਾਸਤੇ ਇਸ ਭੂਚਾਲ ਦਾ ਕਾਰਨ ਈਸ਼ਵਰ ਵਲੋਂ ਦਿਤੀ ਸਜ਼ਾ ਹੈ, ਇਹ ਮੇਰਾ ਕੋਈ ਅੰਧ ਵਿਸ਼ਵਾਸ ਨਹੀਂ। ਈਸ਼ਵਰ ਦੀਆਂ ਨੀਤੀਆਂ, ਨਿਯਮਾਂ ਤੇ ਕਾਰਜਵਿਧੀ ਦਾ ਕਿਸੇ ਨੂੰ ਕੋਈ ਪਤਾ ਨਹੀਂ। ਮੇਰਾ ਇਹੋ ਵਿਸ਼ਵਾਸ ਹੈ ਕਿ ਇਹ ਈਸ਼ਵਰੀ ਪ੍ਰਕੋਪ ਹੈ।''

ਇਸ ਬਾਰੇ ਜਵਾਹਰ ਲਾਲ ਨਹਿਰੂ ਦੀ ਟਿੱਪਣੀ ਹੈ, ''ਜਦੋਂ ਮੈਂ ਭੂਚਾਲ ਪੀੜਤ ਖੇਤਰਾਂ ਦਾ ਦੌਰਾ ਕਰ ਰਿਹਾ ਸਾਂ ਤਾਂ ਗਾਂਧੀ ਜੀ ਦਾ ਬਿਆਨ ਪੜ੍ਹਕੇ ਮੈਂ ਹੈਰਾਨ ਰਹਿ ਗਿਆ ਕਿ ਇਹ ਈਸ਼ਵਰ ਵਲੋਂ ਦਿਤੀ ਸਜ਼ਾ ਹੈ। ਇਹ ਬੜਾ ਨਿਰਾਸ਼ਾਜਨਕ ਖਿਆਲ ਹੈ। ਮੈਂ ਰਵਿੰਦਰ ਨਾਥ ਟੈਗੋਰ ਦੇ ਬਿਆਨ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ।''

ਗਾਂਧੀ ਜੀ ਹਰੇਕ ਘਟਨਾ/ਦੁਰਘਟਨਾ ਵਿਚੋਂ ਸਿਆਸੀ ਸਮੀਕਰਣ ਲੱਭ ਲੈਂਦੇ ਸਨ ਤੇ ਇਨ੍ਹਾਂ ਵਿਚੋਂ ਮਨ ਚਾਹਿਆ ਲਾਭ ਪ੍ਰਾਪਤ ਕਰਦੇ ਸਨ। ਇਹ ਠੀਕ ਹੈ ਕਿ ਸਭ ਨਿੱਜੀ ਨਹੀਂ ਹੁੰਦਾ ਸੀ, ਦੇਸ ਦੇ ਭਲੇ ਲਈ ਹੁੰਦਾ ਸੀ। ਹਿੰਦੁਸਤਾਨੀਆਂ ਦੀ ਮਾਨਸਿਕਤਾ ਨੂੰ ਗਾਂਧੀ ਤੋਂ ਵਧੀਕ ਨਾ ਟੈਗੋਰ ਨੂੰ ਪਤਾ ਸੀ ਨਾ ਨਹਿਰੂ ਨੂੰ। ਇਹੀ ਕਾਰਨ ਹੈ ਕਿ ਲੋਕ ਟੈਗੋਰ ਅਤੇ ਨਹਿਰੂ ਤੋਂ ਵਧੀਕ ਗਾਂਧੀ ਜੀ ਵਿਚ ਵਿਸ਼ਵਾਸ ਕਰਦੇ ਸਨ। ਕੇਵਲ ਕਥਨਾ ਕਰਕੇ ਨਹੀਂ, ਗਾਂਧੀ ਦਾ ਜੀਵਨ ਵੀ ਆਮ ਗਰੀਬ ਪੇਂਡੂ ਵਰਗਾ ਸਾਦਾ ਸੀ ਜਦੋਂ ਕਿ ਟੈਗੋਰ ਅਤੇ ਨਹਿਰੂ ਦਾ ਰਹਿਣ ਸਹਿਣ ਕੁਲੀਨ ਵਰਗ ਵਾਲਾ ਸੀ।

ਸ਼ਾਂਤੀਨਿਕੇਤਨ ਟੈਗੋਰ ਦਾ ਉਹ ਸੁਫਨਾ ਸੀ ਜੋ ਸਾਕਾਰ ਹੋਇਆ। ਸਾਕਾਰ ਤਾਂ ਹੋ ਗਿਆ, ਪਰ ਖਰਚਾ ਬਹੁਤਾ, ਆਮਦਨ ਨਿਗੂਣੀ। ਜਿਨ੍ਹਾਂ ਲੋਕਾਂ ਦੇ ਬੱਚਿਆਂ ਦਾ ਭਵਿੱਖ ਸੰਵਾਰਨ ਵਾਸਤੇ ਉਸਨੇ ਖੁਦ ਦੀ ਸਾਰੀ ਪੂੰਜੀ ਲਾ ਦਿਤੀ, ਉਸ ਦੇਸ ਦੇ ਵਸਨੀਕ ਇਸ ਵਿਸ਼ਵ ਵਿਦਿਆਲੇ ਦੀ ਮਾਇਕ ਮਦਦ ਕਰਨ ਵਾਸਤੇ ਤਿਆਰ ਨਹੀਂ ਸਨ। ਭਾਰਤ ਵਾਸੀਆਂ ਦਾ ਅੰਗਰੇਜ਼ਾਂ ਵੇਲੇ ਤੋਂ ਲੈ ਕੇ ਹੁਣ ਤੱਕ ਇਹੋ ਰੁਝਾਣ ਤੁਰਿਆ ਆ ਰਿਹਾ ਹੈ ਕਿ ਉਹ ਜਾਂ ਧਰਮ ਦੇ ਨਾਮ ਤੇ ਪੈਸੇ ਦੇ ਦਿੰਦੇ ਸਨ ਜਾਂ ਫਿਰ ਰਾਜਨੀਤੀਵਾਨਾ ਨੂੰ। ਵਿਦਿਆਲਿਆਂ ਦਾ ਧਿਆਨ ਕਿਸੇ ਨੂੰ ਨਹੀਂ।ਟੈਗੋਰ ਵਕਤ ਦੇਸ ਗੁਲਾਮ ਸੀ, ਗਰੀਬ ਸੀ। ਫਿਰ ਵੀ ਜਿਹੜੇ ਧਨੀ ਲੋਕਾਂ ਪਾਸ ਪੈਸਾ ਹੋਣ ਦੀ ਸਮਰੱਥਾ ਸੀ ਉਹ ਵੀ ਹਿਚਕਚਾਉਂਦੇ ਕਿਉਂਕਿ ਉਨ੍ਹਾਂ ਦੀ ਦੋਸਤੀ ਗਾਂਧੀ ਜੀ ਨਾਲ ਸੀ। ਧਨਵਾਨ ਬੰਦੇ ਸਰਕਾਰ ਨੂੰ ਨਰਾਜ਼ ਨਹੀਂ ਕਰ ਸਕਦੇ ਹੁੰਦੇ।

ਹੱਥ ਵਿਚ ਠੂਠਾ ਫੜ ਕੇ ਮੰਗਣ ਤੁਰ ਪੈਣਾ ਵੀ ਟੈਗੋਰ ਦੇ ਸੁਭਾਅ ਵਿਚ ਨਹੀਂ ਸੀ। ਇਕ ਵਿਉਂਤ ਘੜੀ ਗਈ। ਥਾਂ ਥਾਂ ਪਿੰਡਾਂ ਸ਼ਹਿਰਾਂ ਵਿਚ ਘੁੰਮ ਕੇ ਟੈਗੋਰ ਦੀ ਰਚਨਾ ਨੂੰ ਮੰਚ ਉਤੇ ਪ੍ਰਸਤੁਤ ਕੀਤਾ ਜਾਵੇ। ਭਾਵੇਂ ਕਿ ਉਮਰ ਦਾ ਅਖੀਰਲਾ ਹਿੱਸਾ ਪਹੁੰਚ ਗਿਆ ਸੀ ਤੇ ਫੀਲਡ ਵਿਚ ਕੰਮ

ਕਰਨਾ ਸੌਖਾ ਨਹੀਂ ਸੀ ਪਰ ਉਸ ਨੂੰ ਦੋ ਗੱਲਾਂ ਨੇ ਉਤਸ਼ਾਹਿਤ ਕਰੀ ਰੱਖਿਆ। ਇਕ ਤਾਂ ਸ਼ਾਂਤੀਨਿਕੇਤਨ ਜਿਉਂਦਾ ਰਹਿਣਾ ਚਾਹੀਦਾ ਸੀ, ਦੂਜੇ ਇਸ ਪ੍ਰਦਰਸ਼ਨ ਨਾਲ ਉਸ ਦੀ ਕਲਾ ਭਾਰਤੀਆਂ ਦੇ ਮਨ ਵਿਚ ਪੁੱਜਣੀ ਸੀ। ਉਨ੍ਹਾਂ ਦੇ ਦਿਲਾਂ ਵਿਚ ਵੀ ਉਤਰਨੀ ਸੀ ਜੋ ਪੜ੍ਹੇ ਲਿਖੇ ਨਹੀਂ ਸਨ, ਉਨ੍ਹਾਂ ਦੇ ਵੀ ਜੋ ਬੰਗਲਾ ਨਹੀਂ ਜਾਣਦੇ ਸਨ। ਉਨ੍ਹਾਂ ਨੇ ਸਾਜ਼ਿੰਦੇ, ਗਵੱਈਏ ਅਤੇ ਅਭਿਨੇਤਾ ਇਕੱਠੇ ਕੀਤੇ। ਖੁਦ ਨਿਰਦੇਸ਼ਕ ਹੁੰਦੇ। ਸਾਲ 1932 ਤੋਂ 1936 ਤੱਕ ਪੰਜ ਸਾਲ ਭਾਰਤ ਦੇ ਵਖ ਵੱਖ ਥਾਵਾਂ ਤੇ ਇਹ ਕੰਮ ਚਲਦਾ ਰਿਹਾ।

ਜਦੋਂ ਮੈਂ ਅਪ੍ਰੈਲ 2008 ਵਿਚ ਈਰਾਨ ਦੇ ਦੌਰੇ ਤੇ ਗਿਆ ਉਥੇ ਟੈਗੋਰ ਨਾਲ ਆਇਤੁੱਲਾ ਮਾਰਾਸ਼ੀ ਦੀ ਫੋਟੋ ਦੇਖੀ। ਮਾਰਾਸ਼ੀ ਨੇ ਵਿਸ਼ਵ ਪ੍ਰਸਿੱਧ ਲਾਇਬਰੇਰੀ ਕੁੰਮ ਸ਼ਹਿਰ ਵਿਚ ਸਥਾਪਤ ਕੀਤੀ ਹੈ ਜਿਸ ਦਾ ਵਿਸਥਾਰ ਨਾਲ ਜ਼ਿਕਰ ਮੈਂ ਆਪਣੀ ਕਿਸੇ ਹੋਰ ਲਿਖਤ ਵਿਚ ਕੀਤਾ ਹੈ। ਯਾਤਰਾਵਾਂ ਦੌਰਾਨ ਟੈਗੋਰ ਦੀ ਸਾਹਿਤ ਰਚਨਾ ਵੀ ਨਾਲੋ ਨਾਲ ਚਲਦੀ ਰਹੀ।

ਉਸਦੀਆਂ ਅਖੀਰਲੀਆਂ ਰਚਨਾਵਾਂ ਵਿਚ ਹੋਰ ਮਿਠਾਸ, ਵਧੀਕ ਸ਼ਾਂਤੀ ਦਾ ਪ੍ਰਵੇਸ਼ ਹੁੰਦਾ ਹੈ। ਸ਼ਾਂਤੀਨਿਕੇਤਨ ਦੇ ਲਾਗਿਓਂ ਕੋਪਾਈ ਨਦੀ ਲੰਘਦੀ ਹੈ। ਬਚਪਨ ਤੋਂ ਬੁਢੇਪੇ ਤਕ ਉਹ ਕੋਪਾਈ ਦੇ ਅੰਗ ਸੰਗ ਰਿਹਾ। ਨਿਕੇ ਹੁੰਦਿਆਂ ਮਲਾਹ ਤੋਂ ਨਦੀ ਨਾਲ ਸਬੰਧਤ ਕਹਾਣੀਆਂ ਸੁਣਦਿਆਂ ਸੁਣਦਿਆਂ ਅਤੇ ਨਦੀ ਦੇ ਆਲੇ ਦੁਆਲੇ ਘੁੰਮਦੇ ਲੋਕਾਂ ਨੂੰ ਦੇਖਦਿਆਂ ਉਸ ਦੇ ਦਿਲ ਅੰਦਰ ਸਥਾਈ ਯਾਦਾਂ ਕਾਇਮ ਹੋ ਗਈਆਂ। ਇਕ ਵੰਨਗੀ ਦੇਖੋ, ''ਉਸਦੀਆਂ ਗੱਲਾਂ ਵਿਦਵਾਨਾ ਵਰਗੀਆਂ ਨਹੀਂ, ਸਗੋਂ ਆਮ ਬੰਦਿਆਂ ਵਾਂਗ ਸਿੱਧੀਆਂ ਸਾਦੀਆਂ ਹਨ। ਮੋਢੇ ਉਪਰ ਤੀਰ ਕਮਾਨ ਲਟਕਾਈ ਜਦੋਂ ਕੋਈ ਸਨਿਆਸੀ ਬਾਲਕ ਇਸ ਦੇ ਕਿਨਾਰੇ ਕਿਨਾਰੇ ਤੁਰਦਾ ਹੈ ਤਾਂ ਲਹਿਰਾਂ ਭੈ ਭੀਤ ਨਹੀਂ ਹੁੰਦੀਆਂ। ਬਲਦ ਸਹਿਜੇ ਸਹਿਜੇ ਗੱਡਾ ਖਿਚਦੇ ਤੁਰੀ ਜਾਂਦੇ ਹਨ। ਆਪਣੇ ਝੁਕੇ ਹੋਏ ਮੋਢੇ ਉਪਰ ਘੁਮਿਆਰ ਬਰਤਣਾ ਦੀ ਵਹਿੰਗੀ ਚੁਕੀ, ਟੁਟਦੇ ਜੁੜਦੇ ਸਾਹਾਂ ਨਾਲ ਤੁਰਿਆ ਜਾ ਰਿਹਾ ਹੈ। ਪਿੰਡ ਦਾ ਪਾਲਤੂ ਕੁੱਤਾ ਉਸਦੀ ਛਾਂ ਦੇ ਨਾਲ ਨਾਲ ਤੁਰਿਆ ਜਾ ਰਿਹਾ ਹੈ ਕੁਝ ਦੂਰ ਤੱਕ। ਆਪਣਾ ਸਮਾਂ ਉਸਨੇ ਇਸ ਤਰ੍ਹਾਂ ਬੰਨ੍ਹ ਲਿਆ ਹੈ ਜਿਵੇਂ ਪਿੰਡ ਦੇ ਸਕੂਲ ਮਾਸਟਰ ਨੂੰ ਤਿੰਨ ਰੁਪਏ ਮਹੀਨੇ ਦੀ ਤਨਖਾਹ ਨੇ ਬੰਨ੍ਹ ਲਿਆ ਹੈ, ਆਪਣੇ ਹੱਥ ਵਿਚ ਬੋਦੀ ਪੁਰਾਣੀ ਛਤਰੀ ਫੜੀ ਹੌਲੀ ਹੌਲੀ ਪੜ੍ਹਾਉਣ ਜਾ ਰਿਹਾ ਹੈ।'' ਇਹ ਸਤਰਾਂ 'ਕੋਪਾਈ' ਕਵਿਤਾ ਵਿਚੋਂ ਹਨ।

ਕਵੀ ਲਈ ਸੁਰਗ ਕਿਤੇ ਦੂਰ ਅਸਮਾਨ ਵਿਚ ਨਹੀਂ, ਧਰਤੀ ਉਪਰ ਹੈ। ਉਸਦਾ ਕਥਨ ਹੈ, ''ਮੈਂ ਪਿਆਰ ਕੀਤਾ। ਪਤਾ ਨਹੀਂ ਕਿੰਨਾ ਅਤੇ ਕਿਸ ਤਰ੍ਹਾਂ ਦਾ। ਮੈਂ ਧਰਤੀ ਨੂੰ ਪਿਆਰ ਕੀਤਾ। ਦੇਰ ਤਕ ਮੇਰੀਆਂ ਅੱਖਾਂ ਲਗਾਤਾਰ ਧਰਤੀ ਨੂੰ ਦੇਖਦੀਆਂ ਰਹਿੰਦੀਆਂ ਹਨ। ਭੁੱਖ ਅਤੇ ਤਰੇਹ ਵਿਚ ਵੀ ਮੈਂ ਪਿਆਰ ਦਾ ਅੰਮ੍ਰਿਤ ਛਕਿਆ। ਇਸ ਦੇ ਰੇਤੇ ਵਿਚ ਮੈਨੂੰ ਆਪਣੇ ਜੀਵਨ ਦੀ ਸੱਚੀ ਸਾਰਥਕਤਾ ਮਿਲੀ। ਦੁਰਕਾਰੇ ਹੋਇਆਂ ਬੇਇਜ਼ਤ ਹੋਇਆਂ ਲੋਕਾਂ ਵਿਚ ਮੈਨੂੰ ਆਪਣੀ ਮੁਕਤੀ ਮਿਲੀ ਹੈ।''

'ਪੁਨਸ਼ਚ' ਨਾਮ ਦੀ ਇਕ ਕਵਿਤਾ ਵਿਚ ਕਵੀ ਨੇ ਇਕ ਘਟਨਾ ਚਿਤਰ ਦਿਤੀ ਹੈ। ਅਮੀਨਾ ਮੁਸਲਮਾਨ ਲਲਾਰੀ ਦੀ ਧੀ ਹੈ। ਵਿਦਵਾਨ ਬ੍ਰਾਹਮਣ ਸ਼ੰਕਰ ਲਾਲ ਨੂੰ ਆਪਣੇ ਪੰਡਤਾਊਪਣ ਉਪਰ ਭਾਰੀ ਫਖਰ ਸੀ। ਉਸਨੇ ਕਿਸੇ ਹੋਰ ਵਿਦਵਾਨ ਨਾਲ ਟੱਕਰ ਲੈਣ ਵਾਸਤੇ ਜਾਣਾ ਸੀ। ਉਨ੍ਹਾਂ ਦਿਨਾਂ ਵਿਚ ਇਹੋ ਜਿਹੀਆਂ ਬੌਧਿਕ ਕੁਸ਼ਤੀਆਂ ਆਮ ਹੋਇਆ ਕਰਦੀਆਂ ਸਨ। ਉਸਨੇ ਦੇਖਿਆ ਕਿ ਦਸਤਾਰ ਮੈਲੀ ਹੋ ਗਈ ਹੈ। ਲਲਾਰੀ ਨੂੰ ਧੋਣ ਅਤੇ ਰੰਗਣ ਵਾਸਤੇ ਦੇ ਦਿਤੀ। ਲਲਾਰੀ ਨੇ ਆਪਣੀ ਧੀ ਅਮੀਨਾ ਨੂੰ ਕਿਹਾ - ਜਾਹ, ਨਦੀ ਉਪਰ ਜਾਕੇ ਪੱਗ ਧੋ ਲਿਆ। ਜਦੋਂ ਕੁੜੀ ਪੱਗ ਧੋ ਕੇ ਸੁਕਣੇ ਪਾਣ ਲੱਗੀ ਤਾਂ ਉਸਨੇ ਦਸਤਾਰ ਦੇ ਇਕ ਕੋਨੇ ਵਿਚ ਕਵਿਤਾ ਦੀ ਪੰਕਤੀ ਧਾਗੇ ਨਾਲ ਲਿਖੀ ਹੋਈ ਦੇਖੀ। ਲਿਖਿਆ ਸੀ :

ਤੋਮਾਰ ਸ਼੍ਰੀਪਦ ਮੋਰ ਲਲਾਟੇ ਬਿਰਾਜੇ।।

(ਤੁਹਾਡੇ ਪਵਿਤਰ ਚਰਨ ਮੇਰੇ ਸਿਰ ਉਪਰ ਸੁਸ਼ੋਭਿਤ ਹਨ।)

ਅਮੀਨਾ ਆਪਣੀ ਝੌਂਪੜੀ ਵਿਚ ਗਈ। ਸੂਈ ਵਿਚ ਧਾਗਾ ਪਰੋਇਆ ਤੇ ਇਹ ਪੰਕਤੀ ਲਿਖ ਕੇ ਕਵਿਤਾ ਦਾ ਬੰਦ ਪੂਰਾ ਕਰ ਦਿਤਾ :

ਪਰਸ਼ ਪਾਈਨੇ ਤਾਈ ਹਰਦਯੇਰ ਮਾਝੇ।।

(ਇਸ ਵਾਸਤੇ ਦਿਲ ਉਨ੍ਹਾਂ ਦੀ ਥਾਹ ਪਾ ਹੀ ਨਹੀਂ ਸਕਿਆ।)

ਪੰਡਿਤ ਨੇ ਦੂਜੀ ਸਤਰ ਪੜ੍ਹ ਕੇ ਕਿਹਾ - ਕੁੜੀਏ, ਹੁਣ ਮੈਂ ਰਾਜਦਰਬਾਰ ਵਿਚ ਬਹਿਸ ਕਰਨ ਕੀ ਜਾਣਾ? ਤੂੰ ਮੇਰੇ ਘੁਮੰਡ ਨੂੰ ਦਿਲ ਦੇ ਗਿਆਨ ਵਿਚ ਬਦਲ ਦਿਤਾ ਜੋ ਹੁਣ ਤਕ ਸਿਰ ਵਿਚ ਸੀ। ਹੁਣ ਮੇਰਾ ਰਸਤਾ ਕੋਈ ਹੋਰ ਹੈ।

ਇਕ ਸ਼ਾਮ ਕਵੀ ਅਪਣੇ ਕਮਰੇ ਵਿਚ ਇਕੱਲਾ ਬੈਠਾ ਸੀ। ਉਸਨੂੰ ਇਕ ਕੁੜੀ ਯਾਦ ਆਈ ਜਿਸ ਨਾਲ ਉਹ ਬਚਪਨ ਵਿਚ ਖੇਡਿਆ ਕਰਦਾ ਸੀ। ਉਸ ਨੂੰ ਕਵਿਤਾ ਵਿਚ ਉਤਾਰਦਿਆਂ ਲਿਖਦਾ ਹੈ - ਅਚਾਨਕ ਜਿਵੇਂ ਕੋਈ ਸਰਸਰਾਹਟ ਮੇਰੇ ਨੇੜੇ ਆ ਗਈ। ਮੈਂ ਉਸਦੇ ਸਾਹਾਂ ਦੀ ਮਹਿਕ ਪਛਾਣ ਗਿਆ, ਉਸਦੇ ਆਉਣ ਦਾ ਅਹਿਸਾਸ ਹੋਇਆ। ਮੈਂ ਪੁੱਛਿਆ - ਦੂਜੀ ਦੁਨੀਆਂ ਵਿਚੋਂ ਤੂੰ ਵਾਪਸ ਪਰਤ ਆਈ ਹੈਂ ਕੁੜੀਏ? ਕੁੜੀ ਬੋਲੀ - ਕਿਸ ਕੋਲ ਆਵਾਂ ਵਾਪਸ? ਕਵੀ ਨੇ ਪੁਛਿਆ ਕੀ ਮੈਂ ਇਥੇ ਨਹੀਂ? ਕੀ ਤੈਨੂੰ ਮੈਂ ਦਿਖਾਈ ਨਹੀਂ ਦਿੰਦਾ? ਫਿਰ ਆਵਾਜ਼ ਆਈ - ਧਰਤੀ ਉਪਰ ਜਿਹੜਾ ਮੇਰਾ ਸੀ, ਉਹ ਮੇਰੇ ਬਚਪਨ ਦਾ ਸਾਥੀ ਸੀ ਇਕ ਨਿਕਾ ਜਿਹਾ। ਇਸ ਕਮਰੇ ਵਿਚ ਉਹ ਤਾਂ ਕਿਤੇ ਨਹੀਂ। ਮੈਂ ਪੁੱਛਿਆ - ਕੀ ਉਹ ਕਿਤੇ ਨਹੀਂ? ਇਕ ਹਲਕੀ ਆਵਾਜ਼ ਫਿਰ ਸੁਣੀ - ਉਹ ਉਥੇ ਹੈ ਜਿਥੇ ਮੈਂ ਹਾਂ। ਹੋਰ ਕਿਤੇ ਨਹੀਂ ਦਿੱਸਿਆ।

ਕਵੀ ਪਰਿਵਾਰ ਦੇ ਸਾਰੇ ਜੀ ਇਕ ਇਕ ਕਰਕੇ ਵਿਛੜ ਗਏ। ਇਕ ਧੀ ਬਚੀ ਸੀ ਕੇਵਲ, ਇਸ ਧੀ ਦਾ ਇਕਲੌਤਾ ਪੁੱਤਰ ਜਰਮਨੀ ਵਿਚ ਮੌਤ ਨਾਲ ਘੁਲ ਰਿਹਾ ਸੀ। ਮਾਂ ਸਿਰਹਾਣੇ ਬੈਠੀ ਸੀ। ਪੁੱਤਰ ਦੀ ਮੌਤ ਹੋਈ, ਅਗਲੇ ਦਿਨ ਉਸਦੀ ਮਾਂ ਵੀ ਚਲ ਵਸੀ। ਇਹ ਸਾਰਾ ਕੁਝ ਰਵੀ ਲਈ ਸਹਿਨ ਕਰਨਾ ਮੁਸਕਲ ਬਣ ਰਿਹਾ ਸੀ। ਉਸ ਨੇ ਆਪਣੀ ਰਿਹਾਇਸ਼ ਬਦਲਣੀ ਸ਼ੁਰੂ ਕਰ ਦਿਤੀ। ਅੱਜ ਇਥੇ, ਕੱਲ੍ਹ ਉਥੇ, ਜਿਸ ਥਾਂ ਅੱਜ ਸੁੱਤਾ, ਕੱਲ੍ਹ ਉਥੇ ਨਹੀਂ ਰਹੇਗਾ। ਆਖ਼ਰ ਫੈਸਲਾ ਕੀਤਾ ਕਿ ਮਿੱਟੀ ਦਾ ਕੱਚਾ ਕਮਰਾ ਉਸਾਰ ਕੇ ਉਸ ਵਿਚ ਰਹਿਣਾ ਹੈ। ਜਦੋਂ ਮਿਟੀ ਨਾਲ ਮਿਟੀ ਹੋਣ ਦਾ ਮੌਕਾ ਆ ਹੀ ਰਿਹਾ ਹੈ ਨੇੜੇ, ਫੇਰੇ ਪਹਿਲੋਂ ਕਿਉਂ ਨਾ ਮਿੱਟੀ ਦੇ ਵਿਚਕਾਰ ਘਿਰ ਜਾਈਏ। ਬਸ, ਬੇਚੈਨੀ ਤੋਂ ਮੁਕਤ ਹੋਣ ਦੇ ਰਸਤੇ ਸਨ ਸਾਰੇ।

ਕਲਕੱਤੇ ਤੋਂ ਗੀਤ ਨਾਟਕਾਂ ਦੀ ਯਾਤਰਾ ਉਤਰ ਵਲ ਵਧਦੀ ਵਧਦੀ ਦਿਲੀ ਤੱਕ ਪੁੱਜੀ। ਉਨ੍ਹੀ ਦਿਨੀ ਗਾਂਧੀ ਜੀ ਦਿਲੀ ਵਿਚ ਸਨ। ਉਨ੍ਹਾਂ ਨੂੰ ਦੁਖ ਹੋਇਆ ਕਿ ਏਨੀ ਵੱਡੀ ਉਮਰੇ ਟੈਗੋਰ ਨੂੰ ਸ਼ਾਂਤੀਨਿਕੇਤਨ ਵਾਸਤੇ ਧਨ ਇਕੱਠਾ ਕਰਨ ਦਾ ਕਸ਼ਟ ਝੱਲਣਾ ਪੈ ਰਿਹਾ ਹੈ। ਉਨ੍ਹਾਂ ਨੇ ਸੱਠ ਹਜ਼ਾਰ ਦਾ ਚੈਕ ਦੇ ਕੇ ਕਿਹਾ - ''ਹੁਣ ਆਰਾਮ ਕਰਨ ਦੀ ਉਮਰ ਹੈ ਗੁਰਦੇਵ। ਵਾਪਸ ਜਾਉ।''

ਪਰ ਉਨ੍ਹਾਂ ਨੂੰ ਕਿਤਾਬਾਂ ਵਿਚੋਂ ਨਿਕਲ ਕੇ ਮੰਚ ਉਪਰ ਤੁਰਦਾ ਫਿਰਦਾ ਆਰਟ ਦੇਖਣਾ ਚੰਗਾ ਲੱਗਣ ਲੱਗ ਪਿਆ ਸੀ।ਕ੍ਰਿਸ਼ਨਾ ਕ੍ਰਿਪਲਾਨੀ ਨੇ ਲਿਖਿਆ– ਸ਼ਾਂਤ ਚਿਤ ਇਕ ਪਾਸੇ ਬੈਠੇ ਦੇਖਦੇ ਰਹਿੰਦੇ, ਨਾ ਦਰਸ਼ਕ ਵਾਂਗ, ਨਾ ਆਲੋਚਕ ਵਾਂਗ, ਇਉਂ ਲਗਦਾ ਹੁੰਦਾ ਜਿਵੇਂ ਇਕ ਪਾਸੇ ਰਚਨਾ ਸਾਖਿਆਤ ਹੈ, ਦੂਜੇ ਪਾਸੇ ਰਚਨਾ ਦਾ ਦਸਤਖਤ ਬੈਠਾ ਹੈ।

ਸਾਲ 1937, ਸਰਦੀ ਨੇੜੇ ਨੇੜੇ ਸਰਕਦੀ ਆ ਰਹੀ ਸੀ। ਦਸ ਸਤੰਬਰ ਦੀ ਸ਼ਾਮ, ਕੁਰਸੀ ਤੇ ਬੈਠੇ ਬੈਠੇ ਬੇਹੋਸ਼ ਹੋ ਗਏ। ਉਦੋਂ ਟੈਲੀਫੋਨਾ ਦੀ ਸੁਵਿਧਾ ਨਹੀਂ ਸੀ। ਕਲਕਤੇ ਡਾਕਟਰਾਂ ਤੱਕ ਖਬਰ ਕਰਦਿਆਂ ਕਰਦਿਆਂ ਦੇਰ ਹੋ ਗਈ। ਕੋਈ ਬਿਮਾਰੀ ਨਹੀਂ ਸੀ, ਠੀਕ ਲਿਖਦੇ ਪੜ੍ਹਦੇ ਸਨ। ਕੀ ਹੋ ਗਿਆ ਅਚਾਨਕ? ਸੋਲਾਂ ਪਹਿਰ ਬੇਹੋਸ਼ੀ ਦੌਰਾਨ ਮੌਤ ਅਤੇ ਜੀਵਨ ਵਿਚਕਾਰ ਲਟਕਦੇ ਰਹੇ। ਫੇਰ ਸਹਿਜੇ ਸਹਿਜੇ ਹੋਸ਼ ਆਈ। ਇਸ ਘਟਨਾ ਪਿਛੋਂ ਅਠਾਰਾਂ ਕਵਿਤਾਵਾਂ ਦੀ ਮਾਲਾ ਛਪਵਾਈ ਜਿਸਦਾ ਨਾਮ 'ਪ੍ਾਂਤਿਕ' ਰੱਖਿਆ। ਇਨ੍ਹਾਂ ਕਵਿਤਾਵਾਂ ਵਿਚ ਵੈਰਾਗ ਜਾਂ ਦੁਖ ਨਹੀਂ ਹੈ। ਕਵੀ ਜਿਵੇਂ ਹਰੇਕ ਅਨੁਭਵ ਤੋਂ ਸੁਤੰਤਰ ਹੋ ਗਿਆ ਹੋਵੇ, ਲਿਖਿਆ, ''ਮੰਚ ਉਪਰ ਪਰਦਾ ਉਠਿਆ, ਮੰਚ ਉਪਰ ਕੁਝ ਨਹੀਂ ਸੀ। ਪਰਦਾ ਗਿਰਿਆ, ਫੇਰ ਵੀ ਕੁਝ ਨਹੀਂ ਸੀ, ਨਾ ਸ਼ਿੰਗਾਰ, ਨਾ ਸ਼ਿੰਗਾਰ ਕਰਨ ਵਾਲੇ।

ਕਵੀ ਨੂੰ ਕਦੀ ਕਦਾਈਂ ਬੇਚੈਨ ਕਰਨ ਵਾਲੇ ਸੁਫਨੇ ਆਉਂਦੇ। ਲਿਖਿਆ - ''ਇਕ ਵਾਰ ਮੈਂ ਦੇਖਿਆ, ਕਲਕੱਤਾ ਲੜਖੜਾਂਦੇ ਕਦਮਾ ਨਾਲ ਕਿਸੇ ਪਾਸੇ ਜਾਣ ਵਾਸਤੇ ਤੁਰ ਪਿਆ। ਹਜ਼ਾਰਾਂ ਰੌਸ਼ਨੀਆਂ ਇਕ ਦੂਜੀ ਨੂੰ ਅੱਗੇ ਧਕਦੀਆਂ ਜਾ ਰਹੀਆਂ ਸਨ। ਇਟਾਂ ਦੀਆਂ ਵਿਸ਼ਾਲ ਇਮਾਰਤਾਂ ਗੈਂਡਿਆਂ ਵਾਂਗ ਤੁਰ ਪਈਆਂ, ਖਿੜਕੀਆਂ ਤੇ ਦਰਵਾਜੇ ਫੜਫੜਾਣ ਲੱਗੇ। ਗਲੀਆਂ ਸਰਾਲਾਂ ਵਾਂਗ ਤੁਰ ਪਈਆਂ ਜਿਨ੍ਹਾਂ ਵਿਚਕਾਰ ਬੱਸਾਂ, ਕਾਰਾਂ, ਟਰਾਮਾਂ ਡਿਗਣ ਲੱਗੀਆਂ। ਬਜਾਰ ਦੀਆਂ ਦੁਕਾਨਾ ਨਸ਼ੇ ਵਿਚ ਟੱਲੀ ਸ਼ਰਾਬੀ ਵਾਂਗ ਸ਼ੋਰ ਕਰਦੀਆਂ, ਲੜਦੀਆਂ ਦੇਖੀਆਂ। ਹੈਰੀਸਨ ਸੜਕ ਨੂੰ ਅਪਣੇ ਮਗਰ ਮਗਰ ਧਰੂੰਹਦਾ ਹੋਇਆ ਹਾਵੜਾ ਪੁਲ ਵਡੇ ਬਿਛੂ ਵਾਂਗ ਦਿੱਸਿਆ। ਪਾਗਲ ਹੋਇਆ ਸਾਡਾ ਸਕੂਲ ਸਭ ਤੋਂ ਅਗੇ ਭੱਜਣ ਲੱਗਾ, ਗਣਿਤ ਤੇ ਵਿਆਕਰਣ ਦੀਆਂ

ਕਿਤਾਬਾਂ ਉਸ ਤੋਂ ਵੀ ਅੱਗੇ ਨਿਕਲ ਗਈਆਂ। ਕਰੋੜਾਂ ਲੋਕ ਚੀਕੇ - ਇਸ ਪਾਗਲਪਨ ਨੂੰ ਰੋਕੋ। ਉਏ ਕਲਕੱਤੇ, ਤੂੰ ਦਸ ਤਾਂ ਦੇਹ ਕਿਧਰ ਚੱਲਿਐਂ? ਰਫ਼ਤਾਰ ਦੇ ਨਸ਼ੇ ਵਿਚ ਚੂਰ ਕਲਕਤੇ ਦੇ ਕੰਨਾ ਤੱਕ ਅਵਾਜ਼ਾਂ ਪੁੱਜੀਆਂ ਈ ਨਾਂ। ਉਸ ਦੀ ਨੱਚਣ ਦੀ ਇਛਾ ਕਾਰਨ ਖੰਭੇ ਅਤੇ ਕੰਧਾਂ ਬੇਚੈਨ ਹੋ ਗਈਆਂ। ਮੈਂ ਸੋਚਣ ਲੱਗਾ, ਕਲਕੱਤੇ ਨੇ ਜੇ ਦਿਲੀ ਆਗਰੇ ਜਾਂ ਲਾਹੌਰ ਜਾਣਾ ਹੈ ਫੇਰ ਇਸ ਨੂੰ ਪੱਗ ਬੰਨ੍ਹਣੀ ਤੇ ਜੁੱਤੇ ਪਹਿਨਣੇ ਚਾਹੀਦੇ ਨੇ। ਜੇ ਇਸ ਦਾ ਫੈਸਲਾ ਇੰਗਲੈਂਡ ਜਾਣ ਦਾ ਹੈ ਫੇਰ ਟੋਪ, ਸੂਟ ਤੇ ਬੂਟ ਪਹਿਨ ਲਵੇ। ਫੇਰ ਇਕ ਧਮਾਕਾ ਹੋਇਆ। ਮੇਰੀ ਅੱਖ ਖੁੱਲ੍ਹ ਗਈ। ਕਲਕਤਾ ਹਮੇਸ਼ ਵਾਂਗ ਕਲਕੱਤੇ ਵਿਚ ਸੀ।''

ਪੰਜ ਅਪ੍ਰੈਲ 1940 ਨੂੰ ਸੀ.ਐਫ. ਐਂਡ੍ਰਿਊਜ਼ ਦਾ ਕਲਕੱਤੇ ਵਿਚ ਦੇਹਾਂਤ ਹੋ ਗਿਆ। ਕਵੀ ਦੇ ਦਿਲ ਉਪਰ ਇਕ ਹੋਰ ਸੱਟ। ਸ਼ਰਧਾਂਜਲੀ ਦਿੰਦਿਆਂ ਕਿਹਾ - ਕਿਸੇ ਹੋਰ ਬੰਦੇ ਵਿਚ ਇਸ ਤਰ੍ਹਾਂ ਦੀ ਸਰੇਸ਼ਟ ਈਸਾਈਅਤ ਮੈਂ ਨਹੀਂ ਦੇਖੀ। ਐਂਡ੍ਰਿਊਜ਼ ਕਿਹਾ ਕਰਦਾ ਸੀ - ਮਹਾਤਮਾ, ਅੰਗਰੇਜ਼ਾਂ ਨੂੰ ਗਾਲਾਂ ਦੇਣ ਦੀ ਤੁਹਾਨੂੰ ਕੋਈ ਲੋੜ ਨਹੀਂ। ਤੁਹਾਡੀ ਥਾਂ ਇਹ ਕੰਮ ਮੈਂ ਕਰਦਾ ਰਹਾਂਗਾ।

ਟੈਗੋਰ ਨੇ ਅੰਗਰੇਜ਼ੀ ਵਿਚ ਸਭ ਤੋਂ ਵਧੀਕ ਖ਼ਤ ਐਂਡ੍ਰਿਊਜ ਨੂੰ ਲਿਖੇ ਹਨ। ਐਂਡ੍ਰਿਊਜ ਨੇ ਖੁਦ ਇਨ੍ਹਾਂ ਦਾ ਸੰਗ੍ਰਹਿ ਆਪਣੇ ਜਿਉਂਦੇ ਜੀ ਛਪਵਾ ਦਿਤਾ ਸੀ ਜਿਸਦਾ ਟਾਈਟਲ ਹੈ - *ਲੈਟਰਜ਼ ਟੂ ਏ ਫਰੈਂਡ* । ਇਉਂ ਪ੍ਰਤੀਤ ਹੁੰਦਾ ਹੈ ਜਿਵੇਂ ਟੈਗੋਰ ਨੂੰ ਇਕ ਅਜਿਹਾ ਮਿੱਤਰ ਮਿਲ ਗਿਆ ਸੀ ਜਿਸ ਅਗੇ ਉਹ ਦਿਲ ਦੇ ਸਾਰੇ ਰਹੱਸ ਪ੍ਰਗਟ ਕਰ ਸਕਦਾ ਸੀ। ਐਂਡ੍ਰਿਊਜ ਦਾ ਦਿਲ ਅਨੰਤ ਮਿਹਰਬਾਨੀਆਂ ਨਾਲ ਲਬਰੇਜ਼ ਸੀ ਜਿਸ ਕਾਰਨ ਭਾਰਤ ਵਿਚ ਉਸਦਾ ਨਾਮ ਦੀਨਬੰਧੂ ਪੈ ਗਿਆ ਸੀ। ਐਂਡ੍ਰਿਊਜ ਦੀ ਮੌਤ ਪਿਛੋਂ ਕਵੀ ਜੀ ਅਕਸਰ ਕਹਿਣ ਲਗ ਪਏ ਸਨ - ਮੈਂ ਹੁਣ ਘਾਟ ਦੀਆਂ ਪੌੜੀਆਂ ਉਪਰ ਬੈਠਾ ਹਾਂ, ਮਲਾਹ ਨੂੰ ਉਡੀਕ ਰਿਹਾਂ ਕਿ ਅਗਲੇ ਪਾਰ ਮੈਨੂੰ ਵੀ ਲੈ ਚੱਲ ਹੁਣ।

ਆਕਸਫੋਰਡ ਯੂਨੀਵਰਸਿਟੀ ਨੇ 7 ਅਗਸਤ 1940 ਨੂੰ ਕਵੀ ਨੂੰ ਆਨਰੇਰੀ ਡੀ. ਲਿਟ. ਦੀ ਡਿਗਰੀ ਦੇਣ ਦਾ ਫੈਸਲਾ ਕੀਤਾ। ਭਾਰਤ ਦੀ ਸੁਪਰੀਮ ਕੋਰਟ ਦੇ ਉਸ ਵਕਤ ਦੇ ਜੱਜ ਸਰ ਮੌਰਿਸ ਗਵੇਅਰ, ਡਾ. ਰਾਧਾ ਕ੍ਰਿਸ਼ਨਨ ਅਤੇ ਕਲਕੱਤਾ ਹਾਈ ਕੋਰਟ ਦੇ ਜੱਜ ਨੇ ਆਕਸਫੋਰਡ ਦੀ ਪ੍ਰਤੀਨਿਧਤਾ ਕੀਤੀ। ਇਹ ਸਨਮਾਨ ਸ਼ਾਂਤੀਨਿਕੇਤਨ ਵਿਚ ਪ੍ਰਦਾਨ ਕੀਤਾ ਗਿਆ। ਇਸ ਸੰਦਰਭ ਵਿਚ ਰੋਜ਼ਨਸਟੀਨ ਦੀ ਇਹ ਟਿਪਣੀ ਦਿਲਚਸਪ ਹੈ, ''ਫਾਕਸ ਸਟੇਨਵੇਜ਼ ਦਾ ਵਿਚਾਰ ਸੀ ਕਿ ਆਕਸਫੋਰਡ ਜਾਂ ਕੈਂਬਰਿਜ, ਦੋਵਾਂ ਵਿਚੋਂ ਕੋਈ ਯੂਨੀਵਰਸਿਟੀ ਟੈਗੋਰ ਨੂੰ ਸਨਮਾਨਿਤ ਕਰੇ। ਜਦੋਂ ਉਸਨੇ ਇਸ ਬਾਬਤ ਲਾਰਡ ਕਰਜ਼ਨ ਦੀ ਸਲਾਹ ਲਈ ਤਾਂ ਵਾਇਸਰਾਇ ਕਰਜ਼ਨ ਨੇ ਕਿਹਾ - ਭਾਰਤ ਵਿਚ ਟੈਗੋਰ ਨਾਲੋਂ ਵੱਡੇ ਬੰਦੇ ਮੌਜੂਦ ਹਨ। ਮੈਂ ਹੈਰਾਨ ਰਹਿ ਗਿਆ ਕਿ ਉਸ ਤੋਂ ਵੱਡਾ ਹੋਰ ਕੌਣ ਹੋ ਸਕਦਾ ਹੈ। ਟੈਗੋਰ ਦੀ ਸਾਹਿਤ ਸਿਰਜਣਾ ਤੋਂ ਇੰਗਲੈਂਡ ਇਉਂ ਮੁਕਰ ਜਾਏਗਾ, ਇਹ ਜਾਣਕੇ ਦੁਖ ਹੋਇਆ। ਹੁਣ ਮੈਂ ਸਮਝ ਗਿਆ ਕਿ ਇੰਗਲੈਂਡ ਨੇ ਆਪਣੇ ਆਪ ਨੂੰ ਪਰਾਇਆ ਮੁਲਕ ਸਮਝ ਲਿਆ ਹੈ।''

26 ਸਤੰਬਰ ਨੂੰ ਉਹ ਬਿਮਾਰ ਹੋ ਗਏ। ਇਸ ਵਕਤ ਉਹ ਕਲਿੰਪਾਂਗ ਪਹਾੜੀ ਉਪਰ ਆਰਾਮ ਕਰ ਰਹੇ ਸਨ। ਜਦੋਂ ਤੱਕ ਕਲਕੱਤੇ ਤੋਂ ਡਾਕਟਰ ਨਹੀਂ ਆਉਂਦੇ, ਉਦੋਂ ਤਕ ਦਾਰਜੀਲਿੰਗ ਦੇ ਸਿਵਿਲ ਸਰਜਨ ਕੋਲ ਬੇਨਤੀ ਕੀਤੀ ਕਿ ਉਹ ਮਹਾਂਕਵੀ ਦੀ ਜਾਂਚ ਕਰਕੇ ਦਵਾਈ ਦੇਵੇ। ਉਹ ਬੜੀ ਬੇਰੁਖੀ ਨਾਲ ਪੇਸ਼ ਆਇਆ। ਤੁਰ ਤਾਂ ਪਿਆ, ਪਰ ਆਕੇ ਪੁਛਿਆ - ਇਸ ਨੂੰ ਅੰਗਰੇਜ਼ੀ ਆਉਂਦੀ ਹੈ ਮਾੜੀ ਮੋਟੀ? ਇਹ ਸਾਰਾ ਕੁਝ ਦਰਸਾ ਰਿਹਾ ਸੀ ਕਿ ਅੰਗਰੇਜ਼ ਭਾਰਤੀਆਂ ਨਾਲੋਂ ਖੁਦਬਖੁਦ ਕਿੰਨੇ ਦੂਰ ਹੋ ਚੁੱਕੇ ਹਨ। ਜਾਂਚ ਕਰਕੇ ਕਿਹਾ ਕਿ ਕਿਡਨੀ ਖਰਾਬ ਹੈ। ਵਡਾ ਆਪ੍ਰੇਸ਼ਨ ਕਰਨਾ ਪਵੇਗਾ। ਕਵੀ ਦੇ ਸੇਵਕਾਂ ਨੇ ਆਪ੍ਰੇਸ਼ਨ ਨਹੀਂ ਕਰਨ ਦਿਤਾ। ਇੰਨੇ ਨੂੰ ਕਲਕੱਤਿਓਂ ਡਾਕਟਰਾਂ ਦੀ ਟੀਮ ਪੁੱਜ ਗਈ।

ਮਹਾਤਮਾ ਗਾਂਧੀ ਵਲੋਂ ਉਨ੍ਹਾਂ ਦਾ ਸਕੱਤਰ ਮਹਾਂਦੇਵ ਬਿਮਾਰ ਪੁਰਸ਼ੀ ਲਈ ਆਇਆ ਤੇ ਦਸਿਆ ਕਿ ਗਾਂਧੀ ਜੀ ਦੁਖ ਵਿਚ ਗ੍ਰਸਤ ਹਨ ਤੇ ਤੁਹਾਡੀ ਸਿਹਤ ਵਾਸਤੇ ਪ੍ਰਾਰਥਨਾ ਕਰਦੇ ਹਨ। ਕਵੀ ਨੂੰ ਉਚਾ ਸੁਣਨ ਲੱਗਾ ਸੀ ਤੇ ਜ਼ਬਾਨ ਡੋਲ ਰਹੀ ਸੀ। ਲਾਚਾਰ ਉਹ ਦੇਸਾਈ ਵਲ ਦੇਖਦੇ ਰਹੇ, ਗੱਲ ਨਾ ਹੋਈ, ਅੱਖਾਂ ਵਿਚੋਂ ਹੰਝੂ ਟਪਕ ਪਏ। ਉਨ੍ਹਾਂ ਦੀ ਨੂੰਹ ਜੋ ਇਸ ਵੇਲੇ ਉਥੇ ਸੇਵਾ ਵਿਚ ਹਾਜ਼ਰ ਸੀ ਲਿਖਦੀ ਹੈ, ''ਜੀਵਨ ਵਿਚ ਮੈਂ ਪਹਿਲੀ ਵਾਰੀ ਕਵੀ ਦੀਆਂ ਅੱਖਾਂ ਵਿਚ ਅਥਰੂ ਦੇਖੇ। ਉਨ੍ਹਾਂ ਦਾ ਆਪਣੇ ਦਿਲ ਉਪਰ ਏਡਾ ਜਬਰਦਸਤ ਕਾਬੂ ਸੀ ਕਿ ਵੱਡੀਆਂ ਵੱਡੀਆਂ ਸੱਟਾਂ ਝੱਲਣ ਵਕਤ ਹੰਝੂ ਨਹੀਂ ਡੇਗਿਆ। ਅੱਜ ਉਨ੍ਹਾਂ ਨੂੰ ਦੇਖਕੇ ਇਉਂ ਲੱਗਾ, ਬੰਨ੍ਹ ਟੁੱਟ ਚੁੱਕਾ ਹੈ, ਦਰਿਆ ਮਨਮਰਜ਼ੀ ਨਾਲ ਜਿਧਰ ਚਾਹੇਗਾ ਜਾਏਗਾ।''

ਨਵੰਬਰ ਦੇ ਸ਼ੁਰੂ ਵਿਚ ਉਹ ਫਿਰ ਤੋਂ ਤੰਦਰੁਸਤ ਹੋ ਗਏ ਤੇ ਨਿਕੀਆਂ ਨਿਕੀਆਂ ਘਟਨਾਵਾਂ ਨੂੰ ਉਸੇ ਤਰ੍ਹਾਂ ਦੇਖਣ ਲੱਗੇ ਜਿਵੇਂ ਹਮੇਸ਼ ਤੋਂ ਦੇਖਦੇ ਆਏ ਸਨ। ਗਿਆਰਾਂ ਨਵੰਬਰ ਨੂੰ ''ਚੂਕਦੀ ਚਿੜੀ'' ਕਵਿਤਾ ਲਿਖੀ। ਇਹ ਚਿੜੀ ਖਿੜਕੀ ਨਾਲ ਰਗੜਕੇ ਚੁੰਜ ਸਾਫ ਕਰਦੀ, ਇਧਰ ਉਧਰ ਤੇਜ਼ੀ ਨਾਲ ਕੁੱਦਦੀ, ਆਪਣੀ ਗਿੱਲੀ ਪੂਛ ਹਿਲਾ ਹਿਲਾ ਚਹਿਚਹਾਉਂਦੀ ਤੇ ਕਵੀ ਨੂੰ ਪੁਛਿਆ ਕਰਦੀ - ਮੇਰੇ ਵਾਸਤੇ ਕੀ ਖਬਰ ਹੈ ਤੁਹਾਡੇ ਕੋਲ ?

ਰਾਤ ਦਾ ਕਸ਼ਟਦਾਇਕ ਜਗਰਾਤਾ

ਲੰਮਾ ਹੋ ਜਾਂਦਾ ਹੈ।

ਮੈਂ ਤੇਰੀ ਪਹਿਲੀ ਚਹਿਚਹਾਟ ਉਡੀਕਦਾ ਰਹਿੰਨਾ।

ਤੂੰ ਮੇਰੇ ਲਈ ਸ਼ੁਭ ਸੰਦੇਸ਼ ਅਤੇ

ਦਿਨ ਦਾ ਚਾਨਣ ਲੈਕੇ ਆਏਂਗੀ ਪਿਆਰੀਏ ਚਿੜੀਏ,

ਓ ਮੇਰੀਏ ਚੂਕਦੀਏ ਚਿੜੀਏ।

ਬਿਸਤਰੇ ਉਪਰ ਲੇਟੇ ਕਵੀ ਨੂੰ ਉਨ੍ਹਾਂ ਦੀ ਸੇਵਾ ਵਿਚ ਲੱਗੀਆਂ ਕੁੜੀਆਂ ਜਦੋਂ ਆਖਦੀਆਂ, ''ਸ਼ਾਂਤ ਲੇਟੇ ਰਹੋ, ਜ਼ਿਆਦਾ ਗੱਲਾਂ ਨਹੀਂ, ਥੋੜਾ ਕੁ ਖਾਣਾ ਹੋਰ ਖਾਣਾ ਪਵੇਗਾ,'' ਤਾਂ ਹੱਸ ਪੈਂਦੇ। ਜਿਹੜੀਆਂ ਕੁੜੀਆਂ ਅੱਜ ਹਦਾਇਤਾਂ ਜਾਰੀ ਕਰ ਰਹੀਆਂ ਹਨ ਅਜੇ ਕੱਲ੍ਹ ਤਾਂ ਮੇਰੇ ਘਰ ਦੇ ਕੋਨੇ ਵਿਚ ਗੁੱਡੀਆਂ ਪਟੋਲਿਆਂ ਨਾਲ ਖੇਡਿਆ ਕਰਦੀਆਂ ਸਨ।

ਆਪਣੇ ਕੋਲ ਬੱਚਿਆਂ ਵਾਸਤੇ ਮਿੱਠੀਆਂ ਗੋਲੀਆਂ ਦੀ ਸ਼ੀਸ਼ੀ ਜਾਂ ਚਾਕਲੇਟ ਜ਼ਰੂਰ ਰਖਦੇ। ਕੋਈ ਬੱਚਾ ਬਗੈਰ ਗੱਲਾਂ ਕੀਤਿਆਂ, ਬਗੈਰ ਕੁਝ ਖਾਇਆਂ ਚਲਾ ਜਾਏ, ਕਵੀ ਨੂੰ ਪਸੰਦ ਨਹੀਂ ਸੀ। ਇੱਕ ਅਵਾਰਾ ਕੁੱਤਾ ਕਵੀ ਦੀ ਕੁਰਸੀ ਹੇਠ ਆ ਬੈਠਾ। ਜੋਰ ਲਾ ਲਿਆ, ਬਾਹਰ ਨਿਕਲਣ ਤੋਂ ਇਨਕਾਰੀ ਹੋ ਗਿਆ। ਘਰ ਦਾ ਮੈਂਬਰ ਬਣ ਗਿਆ। ਕਵੀ ਦੇ ਨੇੜੇ ਆ ਕੇ ਖਲੋ ਜਾਂਦਾ, ਜਦੋਂ ਸਿਰ ਪਲੋਸ ਦਿੰਦੇ, ਫੇਰ ਕੁਰਸੀ ਹੇਠਾਂ ਚੁਪ ਕਰਕੇ ਬੈਠ ਜਾਂਦਾ। ਇਸ ਮਸਤਾਨੇ ਕੁਤੇ ਉਪਰ ਕਵਿਤਾ ਲਿਖ ਦਿਤੀ 'ਖਾਲੀ ਕੁਰਸੀ'।

ਕਮਜ਼ੋਰੀ ਦੌਰਾਨ ਉਨ੍ਹਾਂ ਨੂੰ ਗਲੈਕਸੋ ਦੀ ਖੁਰਾਕ ਦਿਤੀ ਜਾਂਦੀ ਜੋ ਛੋਟੇ ਬਚਿਆਂ ਲਈ ਹੁੰਦੀ ਹੈ। ਖੁਰਾਕ ਏਨੀ ਦੇਣੀ ਹੁੰਦੀ ਸੀ ਜਿੰਨੀ ਦੋ ਮਹੀਨਿਆਂ ਦੇ ਬੱਚੇ ਨੂੰ। ਦਵਾਈ ਖਾਣ ਬਾਦ ਪੁਛਦੇ - ਹੁਣ ਮੈਂ ਕਿੰਨੇ ਮਹੀਨਿਆਂ ਦਾ ਹੋ ਗਿਆਂ? ਆਏ ਗਏ ਨੂੰ ਅਕਸਰ ਪੁਛਦੇ - ਕੀ ਤੁਹਾਡੇ ਘਰ ਦੇ ਵਿਹੜੇ ਵਿਚ ਮਹੂਏ ਦਾ ਦਰਖ਼ਤ ਹੈ? ਜੇ ਨਹੀਂ ਤਾਂ ਬੂਟਾ ਲਾ ਲੈ। ਜਦੋਂ ਵੱਡਾ ਹੋਇਆ, ਦੇਖੀਂ, ਸੁਡੌਲ ਸੰਥਾਲ ਔਰਤਾਂ ਇਸ ਦੇ ਫੂਲ ਚੁਣ ਕੇ ਕੇਹੀ ਗਜ਼ਬ ਦੀ ਸ਼ਰਾਬ ਤਿਆਰ ਕਰਨਗੀਆਂ। ਮੇਰੀ ਬੇਰੀ ਦੇ ਜੰਬੂ ਬੇਰ ਖਾ ਕੇ ਦੇਖੇ? ਮੰਗਵਾਉਂਨਾ। ਦੇਖਿਓ ਕਿੰਨੇ ਰਸੀਲੇ। ਲਿਖਿਆ :

ਮੈਂ ਜਾਣ ਗਿਆਂ ਸੱਚ ਬਾਬਤ।

ਸੱਚ ਕਠੋਰ ਹੈ।

ਇਸ ਕਠੋਰਤਾ ਨੂੰ ਕਰਦਾ ਹਾਂ ਪਿਆਰ

ਕਿਉਂਕਿ ਇਹ ਧੋਖਾ ਨਹੀਂ ਦਿੰਦੀ।

ਉਸਦੀਆਂ ਕਵਿਤਾਵਾਂ ਗਹਿਰੀਆਂ ਤਾਂ ਹੁੰਦੀਆਂ ਗਈਆਂ ਪਰ ਜਟਿਲ ਨਹੀਂ। ਵੇਦ ਵਾਕਾਂ ਜਿਹੀ ਸਾਦਗੀ ਦੇਖੋ :

ਪਹਿਲੇ ਦਿਨ ਦੇ ਸੂਰਜ ਨੇ ਪੁਛਿਆ -

ਨਵੀਂ ਸ੍ਰਿਸ਼ਟੀ ਦੀ ਬੁੱਕਲ ਵਿਚ ਕੌਣ ਹੈ ਤੂੰ?

ਕੋਈ ਉੱਤਰ ਨਹੀਂ ਮਿਲਿਆ।

ਯੁਗ ਬੀਤੇ, ਅਖੀਰਲੇ ਦਿਨ ਦੇ ਆਖਰੀ ਸੂਰਜ ਨੇ ਸ਼ਾਮੀ ਪੁੱਛਿਆ:

ਕੌਣ ਹੈਂ ਤੂੰ?

ਕੋਈ ਉੱਤਰ ਨਹੀਂ।

ਸੱਤ ਅਗਸਤ 1941 ਨੂੰ ਦੁਪਹਿਰ ਉਸੇ ਘਰ ਵਿਚ ਕਵੀ ਨੇ ਪ੍ਰਾਣ ਤਿਆਗੇ ਜਿਥੇ ਉਸਦਾ ਅੱਸੀ ਸਾਲ ਪਹਿਲਾਂ ਜਨਮ ਹੋਇਆ ਸੀ। ਸੌਣ ਮਹੀਨੇ ਦੀ ਪੂਰਨਮਾਸੀ ਦਾ ਦਿਨ ਸੀ। ਅਜੇ ਕੁਝ ਦਿਨ ਪਹਿਲਾਂ ਇਹ ਗੀਤ ਰਚਕੇ ਕਿਹਾ ਸੀ - ਇਸ ਨੂੰ ਮੇਰੇ ਚਲੇ ਜਾਣ ਪਿਛੋਂ ਗਾਇਓ :

ਸਾਹਮਣੇ ਸ਼ਾਂਤ ਚਿੱਤ ਸਮੁੰਦਰ ਬਿਰਾਜਮਾਨ ਹੈ।

ਹੇ ਮਲਾਹ, ਕਿਸ਼ਤੀ ਤੋਰ

ਤੂੰ ਹੀ ਤਾਂ ਹੈ ਮੇਰਾ ਇਕੋ ਇਕ ਸੰਗੀ

×××

ਕਿਤਾਬ ਭੰਡਾਰ ਦੇ ਮਾਲਕ ਨੂੰ ਮੈ ਕਿਹਾ ਟੈਗੋਰ ਰਚਨਾਵਲੀ ਦੇ ਦੋ ਸੈੱਟ ਚਾਹੀਦੇ ਹਨ ਜੀ। ਇਕ ਅੰਗਰੇਜ਼ੀ ਦਾ ਦੂਜਾ ਹਿੰਦੀ ਦਾ। ਟੈਗੋਰ ਬਾਬਤ ਕਿਤਾਬਾਂ ਨਹੀ ਚਾਹੀਦੀਆਂ। ਟੈਗੋਰ ਦੀ ਮੌਲਿਕ ਰਚਨਾ ਭੇਜਿਓ। ਅੰਗਰੇਜ਼ੀ ਦਾ ਵੀ ਉਹ ਸੈੱਟ ਚਾਹੀਦਾ ਹੈ ਜਿਹੜਾ ਉਸਨੇ ਆਪ ਤਰਜਮਾ ਕੀਤਾ ਸੀ। ਹੋਰ ਅਨੁਵਾਦਕਾਂ ਦੀਆਂ ਕਿਤਾਬਾਂ ਨਹੀ ਚਾਹੀਦੀਆਂ। ਹਫਤੇ ਕੁ ਬਾਦ ਮੇਰੇ ਕੋਲ ਕਿਤਾਬਾਂ ਪੁੱਜ ਗਈਆਂ ਜਿਨ੍ਹਾਂ ਵਿਚ ਇਕ ਮੈਤ੍ਰੀ ਦੇਵੀ ਲਿਖਤ- ***ਧੁਈ ਲਾਗੇ ਟੈਗੋਰ*** (ਟੈਗੋਰ ਬਾਈ ਫਾਇਰ-ਸਾਈਡ) ਵੀ ਸੀ। ਮੈ ਕਿਹਾ- ਜਦੋ ਤੁਹਾਨੂੰ ਆਖ ਦਿਤਾ ਸੀ ਕਿਸੇ ਹੋਰ ਦੀ ਲਿਖੀ ਕਿਤਾਬ ਨਹੀ ਚਾਹੀਦੀ ਟੈਗੋਰ ਬਾਰੇ, ਫਿਰ ਇਹ ਕਿਉ ਪਾ ਦਿਤੀ ਮੇਰੇ ਖਾਤੇ ਵਿਚ ਖਾਹਮਖਾਹ? ਉਸਨੇ ਕਿਹਾ- ਪੜ੍ਹਕੇ ਦੇਖੋ। ਬਹੁਤ ਵਧੀਆ ਕਿਤਾਬ ਹੈ। ਮੈ ਪੁੱਛਿਆ- ਤੁਸੀ ਪੜ੍ਹੀ ਹੈ ਇਹ? ਹੱਸ ਕੇ ਕਹਿਣ ਲੱਗਾ- ਕਿਤਾਬਾਂ ਵੇਚਣ ਵਾਲੇ ਅਤੇ ਲਾਇਬ੍ਰੇਰੀਅਨ, ਕਿਤਾਬਾਂ ਨਹੀ ਪੜ੍ਹਦੇ ਹੁੰਦੇ। ਉਨ੍ਹਾਂ ਨੂੰ ਇਹ ਜਰੂਰ ਪਤਾ ਹੁੰਦੈ ਕਿ ਕਿਹੜੀ ਕਿਤਾਬ ਵੱਧ ਪੜ੍ਹੀ ਜਾ ਰਹੀ ਹੈ।

ਕਿਤਾਬ ਪੜ੍ਹਨ ਸ਼ੁਰੂ ਕਰ ਦਿੱਤੀ। ਡਾ. ਸੁਰੇਦਰਨਾਥ ਦਾਸ ਗੁਪਤਾ ਦੀ ਧੀ ਇਹ ਲੇਖਕਾ ਆਪਣੇ ਡਾਕਟਰ ਪਤੀ ਨਾਲ ਹਿਮਾਲੀਆ ਜੰਗਲਾਂ ਵਿਚਕਾਰ ਬਣੇ ਸਰਕਾਰੀ ਬੰਗਲੇ ਵਿਚ ਮੁੰਗਪੁਰ  ਰਹਿੰਦੀ ਸੀ। ਟੈਗੋਰ ਦੇ ਦੋਸਤ, ਦਾਸ ਗੁਪਤਾ ਸ਼ਾਂਤੀ ਨਿਕੇਤਨ ਵਿਚ ਫਲਸਫਾ ਪੜ੍ਹਾਇਆ ਕਰਦੇ ਸਨ। ਦੇਵੀ ਅਤੇ ਉਸਦਾ ਪਤੀ ਅਕਸਰ ਕਹਿੰਦੇ ਰਹਿੰਦੇ- ਗਰਮੀਆਂ ਸਾਡੇ ਠੰਢੇ ਘਰ ਵਿਚ ਬਿਤਾਇਆ ਕਰੋ ਗੁਰੂਦੇਵ। ਹਾਂ ਆਖਦੇ ਤੇ ਮੁਸਕਰਾ ਦਿੰਦੇ। ਉਮਰ ਦੇ ਅਖੀਰਲੇ ਚਾਰ ਸਾਲ ਗਰਮੀਆਂ ਦੇ ਮਹੀਨੇ ਦੇਵੀ ਕੋਲ ਬਿਤਾਏ। ਇਨ੍ਹਾਂ ਚਾਰ ਦੌਰਿਆ ਦੇ ਬਿਰਤਾਂਤ ਉਸਨੇ ਆਪਣੀ ਇਸ ਕਿਤਾਬ ਵਿਚ ਦਰਜ ਕੀਤੇ ਹਨ। ਬਾਕੀ ਜੀਵਨੀਕਾਰਾਂ ਨੇ ਸਦੀਆਂ ਪਹਿਲਾਂ ਦੇ ਇਸ ਖਾਨਦਾਨ ਦੀ ਖੋਜ ਕਰਨ ਪਿਛੋ ਉਸਦਾ ਜੀਵਨ ਬਿਊਰਾ ਦਿਤਾ। ਇਸ ਬੀਬੀ ਨੇ ਸਾਹਮਣੇ ਬੈਠੇ ਟੈਗੋਰ ਦਾ ਨਕਸ਼ਾ ਬਣਾਇਆ। ਸਰ੍ਹੋਂ ਕਿਸਨੇ ਬੀਜੀ, ਕੋਹਲੂ ਕਿਸਦਾ ਸੀ, ਮਿਟੀ ਦਾ ਦੀਵਾ ਕਿਸ ਘੁਮਿਆਰ ਨੇ ਬਣਾਇਆ ਆਦਿਕ ਵੇਰਵੇ ਨਹੀ ਦਿਤੇ। ਜੋਤ ਸਾਹਮਣੇ ਹੈ, ਉਸ ਬਾਬਤ ਲਿਖਿਆ।

ਦੇਵੀ, ਕਵਿਤਰੀ ਸੀ। ਟੈਗੋਰ ਨੇ ਕਿਹਾ- ਤੇਰੀਆਂ ਕਵਿਤਾਵਾਂ ਚੰਗੀਆਂ ਹਨ। ਤੂੰ ਮੇਰੇ ਉਪਰ ਕੋਈ ਗੀਤ ਕਿਉ ਨਹੀ਼ ਲਿਖਦੀ? ਦੇਵੀ ਬੋਲੀ- ਤੁਹਾਡੇ ਉਪਰ ਲਿਖਣਾ ਕੋਈ ਸੌਖਾ ਕੰਮ ਹੈ? ਲਿਖ ਸਕਦੀ, ਜਰੂਰ ਲਿਖਦੀ। ਕਵੀ ਨੇ ਕਿਹਾ- ਮੇਰੇ ਉਪਰ ਗੀਤ ਲਿਖਣਾ ਕੀ ਔਖਾ ਹੈ? ਨੱਚਣ ਲੱਗ ਜਾਓ ਤੇ ਗਾਈ ਚਲੋ, ਓ ਰਵੀਂਦਰਾ... ਓ ਕਵੀਂਦਰਾ... (ਹੇ ਸੂਰਜਾਂ ਦੇ ਸੂਰਜ, ਹੇ ਕਵੀਆਂ ਦੇ ਕਵੀ...), ਬਸ ਗੀਤ ਬਣ ਗਿਆ, ਮੇਰੇ ਬਾਬਤ ਲਿਖਣਾ ਮੁਸ਼ਕਲ ਨਹੀ ਕੋਈ। ਤੇਰਾ ਦਿਲ ਨਹੀ ਕਰਦਾ।

ਦੇਵੀ ਦੀ ਧੀ ਖੇਡਦੀ ਖੇਡਦੀ ਦੌੜੀ ਆਉਂਦੀ ਤੇ ਕਵੀ ਦੀ ਗੋਦ ਵਿਚ ਬੈਠ ਕੇ ਆਖਦੀ- ਗੀਤ ਸੁਣਾਓ ਬਾਬਾ। ਪਿਛਲੀ ਉਮਰੇ ਲਿਖੇ ਬਾਲਗੀਤ ਗਾ ਕੇ ਸੁਣਾਉਂਦੇ। ਇਕ ਗੀਤ ਵਿਚ ਮਾਂ ਆਪਣੇ ਬੱਚੇ ਨਾਲ ਗੱਲਾਂ ਕਰ ਰਹੀ ਹੈ :

ਤੂੰ ਮੇਰੇ ਤੋ ਕਈ ਵਾਰ ਪੁਛਿਐ
ਕਿ ਤੂੰ ਕਿਥੋ ਆਇਆ ਮੇਰੇ ਲਾਲ।
ਨਿਕੀ ਉਮਰੇ ਜਦੋ ਗੁੱਡੀਆਂ ਪਟੋਲਿਆ ਨਾਲ ਖੇਡਦੀ
ਉਨ੍ਹਾਂ ਗੁੱਡੀਆਂ ਵਿਚ ਤੂੰ ਹੁੰਦਾ ਸੀ ਮੇਰੇ ਬੱਚੇ।
ਤੇਰੀ ਨਾਨੀ ਨਾਲ ਜਦੋ ਮੈ ਦੇਵਤੇ ਦੀ ਪੂਜਾ ਕਰਨ ਜਾਂਦੀ
ਸਾਡਾ ਦੋਵਾਂ ਦਾ ਦੇਵਤਾ ਤੂੰ ਹੀ ਹੁੰਦਾ ਸੀ ਮੇਰੇ ਲਾਲ।
ਜੁਆਨ ਉਮਰੇ ਜਦੋ ਦਿਲ ਦੀਆਂ ਪੰਖੜੀਆਂ ਖੁਲ੍ਹਣ ਲੱਗੀਆਂ
ਉਨ੍ਹਾਂ ਪੰਖੜੀਆਂ ਦੁਆਲੇ
ਖੁਸ਼ਬੂ ਬਣਕੇ ਤੂੰ ਹੀ ਉਡਦਾ ਸੀ ਮੇਰੇ ਲਾਲ।
ਹਨੇਰੀ ਰਾਤ ਵਿਚੋ ਬਾਹਰ ਆਉਣ ਲਈ
ਪੂਰਬ ਵਿਚ ਜਿਵੇ ਸੂਰਜ ਮਚਲਦਾ ਹੈ
ਤੂੰ ਵੀ ਚਾਨਣ ਵਿਚ ਆਉਣ ਲਈ ਮਚਲਿਆ ਮੇਰੇ ਲਾਲ।
ਤੂੰ ਤੇ ਸੂਰਜ ਇਕੱਠੇ ਜੰਮੇ ਸਉ ਮੇਰੇ ਬੱਚੇ।
ਤੂੰ ਤੇ ਸੂਰਜ ਜੌੜੇ ਭਰਾ ਹੋ ਮੇਰੇ ਲਾਲ।

ਕਦੀ ਕਦਾਈ ਇਸ ਕੁੜੀ ਨੂੰ ਕਵੀ ਆਖ ਦਿੰਦਾ- ਅੱਜ ਕੋਈ ਗੀਤ ਨਹੀ ਮੇਰੇ ਕੋਲ। ਉਹ ਆਖਦੀ- ਠੀਕ ਹੈ। ਫੇਰ ਟਾਫੀ ਦਿਉ। ਟੈਗੋਰ ਹੱਸ ਕੇ ਦੇਵੀ ਨੂੰ ਆਖਦਾ- ਮੇਰੇ ਸਰੋਤੇ ਇਹੋ ਜਿਹੇ ਚਾਹੀਦੇ ਨੇ ਜਿਨ੍ਹਾਂ ਵਾਸਤੇ ਗੀਤ ਅਤੇ ਟਾਫੀ ਇਕੋ ਗੱਲ ਹੈ। ਗੀਤ ਨਹੀ ਹੈ ਤਾਂ ਟਾਫੀ, ਟਾਫੀ ਨਹੀ ਹੈ ਤਾਂ ਗੀਤ।

ਦੇਵੀ ਨੂੰ ਕਿਹਾ- ਪੈੱਨ ਦਿਉ। ਕੁਝ ਲਿਖੀਏ।ਮਹਿੰਗਾ ਪੈੱਨ ਲਿਆ ਦਿੱਤਾ। ਕਾਗਜਾਂ ਉਪਰ ਕੁਝ ਲਿਖਣ ਲੱਗਾ, ਪੈੱਨ ਠੀਕ ਤਰ੍ਹਾਂ ਚਲਿਆ ਨਾਂ। ਪਰ ਕਵੀ ਜਿਵੇ ਤਿਵੇ ਲਿਖਦਾ ਰਿਹਾ। ਦੇਵੀ ਨੇ ਪੈੱਨ ਠੀਕ ਤਰ੍ਹਾਂ ਫੜਾਉਂਦਿਆਂ ਕਿਹਾ- ਟੇਢਾ ਫੜ ਰਖਿਐ ਗੁਰੂਦੇਵ। ਏਸ ਤਰ੍ਹਾਂ ਚਲਾਉ। ਹੱਸ ਪਿਆ- ਪਛੱਤਰ ਸਾਲ ਹੋ ਗਏ ਨੇ ਲਿਖਦਿਆਂ। ਹੁਣ ਤਕ ਪੈੱਨ ਫੜਨਾ ਨਹੀ ਆਇਆ ਮੈਨੂੰ, ਹੁਣ ਕੀ ਸੁਧਾਰ ਕਰੇਂਗੀ ਕੁੜੀਏ? ਹੁਣ ਕਿਥੇ ਸਿੱਖਣ ਜੋਗਾ ਹਾਂ ਕੁਝ?

ਕਿਥੇ ਮੈ, ਕਿਥੇ ਟੈਗੋਰ, ਉਸ ਬਾਰੇ ਕਿਵੇਂ ਕਿਤਾਬ ਲਿਖਾਂਗੀ, ਇਹ ਸੋਚਦੀ ਹੋਈ ਮੈਤ੍ਰੀ ਦੇਵੀ ਨੇ ਇਸ ਕਿਤਾਬ ਦੇ ਪਹਿਲੇ ਵਰਕੇ ਉਪਰ ਟੈਗੋਰ ਦੀ ਕਵਿਤਾ ਦਾ ਹੀ ਬੰਦ ਲਿਖ ਦਿਤਾ:

ਨਿਕੀ ਤ੍ਰੇਲ ਬੂੰਦ ਨੇ ਸੂਰਜ ਨੂੰ ਕਿਹਾ-
ਤੈਨੂੰ ਗੋਦ ਵਿਚ ਸਿਰਫ ਅਸਮਾਨ ਲੈ ਸਕਦੈ ਓ ਸੂਰਜ,
ਮੈ ਤਾਂ ਤੇਰਾ ਸੁਫਨਾ ਲੈ ਸਕਦੀਆਂ ਬਸ।
ਹੰਝੂ ਹੈ ਮੇਰਾ ਨਿਕਾ ਜੀਵਨ, ਤੇਰੇ ਬਗੈਰ।
ਸੂਰਜ ਨੇ ਕਿਹਾ- ਮੈ ਰੌਸ਼ਨੀ ਦਾ ਹੜ੍ਹ ਹਾਂ,
ਤਾਂ ਵੀ ਜੇ ਚਾਹੇਂ ਤਾਂ ਨਿਕੀਏ ਬੂੰਦੇ,
ਪਿਆਰ ਦੇ ਸੰਗਲ ਨਾਲ ਬੰਨ੍ਹ ਸਕਦੀ ਹੈ ਤੂੰ ਮੈਨੂੰ।

ਗੱਲਾਂ ਕਰਦਾ ਕਵੀ ਦੇਖਦਾ, ਇਹ ਕੁੜੀ ਕੁਝ ਲਿਖੀ ਜਾ ਰਹੀ ਹੈ। ਪੁੱਛਿਆ ਤਾਂ ਦੇਵੀ ਨੇ ਕਿਹਾ- ਤੁਹਾਡੇ ਜੀਵਨ ਬਾਬਤ ਲਿਖਾਂਗੀ, ਤੁਹਾਡੀਆਂ ਗੱਲਾਂ ਨੋਟ ਕਰਦੀ ਰਹਿੰਦੀ ਹਾਂ। ਕਵੀ ਨੇ ਕਿਹਾ- ਯਾਦਾਂ ਦੇ ਤਾਜ ਮਹੱਲ, ਕੁਤਬ ਮੀਨਾਰ ਉਸਾਰਨ ਦਾ ਕੋਈ ਫਾਇਦਾ ਨਹੀ ਕੁੜੀਏ। ਮੌਤ ਦੀ ਵੇਦੀ ਉਪਰ ਨਿਰੰਤਰ ਬਲੀਦਾਨ ਦਾ ਨਾਮ ਜ਼ਿੰਦਗੀ ਹੈ।

ਕਵੀ ਨੇ ਦੱਸਿਆ- ਗੀਤਾਂਜਲੀ ਅਤੇ ਬਾਲਗੀਤ ਦਾ ਅੰਗਰੇਜ਼ੀ ਅਨੁਵਾਦ ਕਰਕੇ ਮੈ ਲੰਡਨ ਲੈ ਗਿਆ। ਕਵੀਆਂ, ਦਾਰਸ਼ਨਿਕਾਂ, ਲੇਖਕਾਂ ਨੂੰ ਸੱਦਾ ਦਿੱਤਾ ਤੇ ਕਵਿਤਾਵਾਂ ਪੜ੍ਹੀਆਂ। ਸੁਣਕੇ ਸਾਰੇ ਜਣੇ ਚੁਪ ਚਾਪ ਵਾਪਸ ਚਲੇ ਗਏ।ਕਿਸੇ ਨੇ ਕੋਈ ਟਿੱਪਣੀ ਨਹੀ ਦਿਤੀ। ਮੈ ਬਹੁਤ ਬੇਚੈਨ ਹੋਇਆ। ਅੰਗਰੇਜ਼ੀ ਆਉਂਦੀ ਨਹੀ, ਫੇਰ ਮੈ ਇਹ ਪੰਗਾ ਕਿਉਂ ਲੈ ਲਿਆ? ਬੰਗਲਾ ਵਿਚ ਜਿੰਨੀ ਇੱਜ਼ਤ ਮਿਲੀ ਕੀ ਉਹ ਕਾਫੀ ਨਹੀ ਸੀ? ਆਪਣੇ ਹੱਥੀ ਆਪ ਬੇਇਜ਼ਤੀ ਕਰਵਾਈ। ਦੋ ਤਿੰਨ ਦਿਨ ਤੇ ਰਾਤਾਂ ਇਉਂ ਬੇਚੈਨੀ ਵਿਚ ਬੀਤੀਆਂ। ਫਿਰ ਫੋਨ ਆਉਣ ਲੱਗ ਪਏ। ਚਿਠੀਆਂ ਮਿਲਣ ਲੱਗੀਆਂ। ਲੇਖਕ ਆਕੇ ਮਿਲਣ ਲੱਗੇ, ਕਿਹਾ- ਸਾਨੂੰ ਉਸ ਦਿਨ ਇਉਂ ਲੱਗਿਆ ਜਿਵੇ ਵੱਡੀ ਰੂਹ ਅਸਮਾਨ ਵਿਚੋਂ ਉਤਰ ਕੇ ਸਾਡੇ ਵਿਚਕਾਰ ਬੈਠ ਗਈ ਹੋਵੇ। ਸਾਨੂੰ ਇਤਬਾਰ ਈ ਨੀ ਸੀ ਆ ਰਿਹਾ। ਮੈਨੂੰ ਬਾਦ ਵਿਚ ਪਤਾ ਲੱਗਾ ਕਿ ਤੁਰਤ ਫੁਰਤ ਨਿੰਦ ਦੇਣਾ, ਫਟਾਫਟ ਦਾਦ ਦੇ ਦੇਣੀ, ਗੋਰਿਆਂ ਦਾ ਇਸ ਤਰ੍ਹਾਂ ਦਾ ਸੁਭਾਅ ਨਹੀ। ਆਪਣੇ ਆਪਣੇ ਟਿਕਾਣਿਆਂ ਤੇ ਪਰਤਕੇ ਸਾਰੇ ਇਕ ਦੂਜੇ ਨੂੰ ਦਸਦੇ ਪੁਛਦੇ ਰਹੇ ਕਿ ਮੈਨੂੰ ਹੀ ਇਹ ਕੋਈ ਕਰਾਮਾਤ ਲੱਗੀ, ਕਿ ਤੁਹਾਡੇ ਉਤੇ ਵੀ ਇਹੋ ਅਸਰ ਹੋਇਆ? ਫੈਸਲਾ ਹੋਇਆ ਕਿ ਕਵੀ ਦੀਆਂ ਲਿਖਤਾਂ ਨੋਬਲ ਸਵਿੱਸ ਅਕਾਦਮੀ ਦੇ ਵਿਚਾਰਨ ਵਾਸਤੇ ਭੇਜੀਆਂ ਜਾਣ।

ਟੈਗੋਰ ਨੇ ਦੇਵੀ ਨੂੰ ਪੁੱਛਿਆ- ਤੈਨੂੰ ਖੁੱਲ੍ਹੀਆਂ ਕਵਿਤਾਵਾਂ ਕਿਵੇ ਲਗਦੀਆਂ ਹਨ ਮੈਤ੍ਰੀ? ਦੇਵੀ ਨੇ ਕਿਹਾ- ਬਕਵਾਸ। ਜਿਹੜੀ ਕਵਿਤਾ ਗਾਈ ਨਾ ਜਾ ਸਕੇ ਉਹ ਕੀ ਕਵਿਤਾ ਹੋਈ? ਸਾਰਿਆਂ ਸਾਹਮਣੇ ਕਵੀ ਨੇ ਆਪਣੀਆਂ ਖੁੱਲ੍ਹੀਆਂ ਕਵਿਤਾਵਾਂ ਸੁਣਾਈਆਂ। ਸਭ ਨੇ ਦਾਦ ਦਿੱਤੀ, ਦੇਵੀ ਨੇ ਵੀ। ਟੈਗੋਰ ਨੇ ਹੱਸ ਕੇ ਕਿਹਾ- ਹਾਰ ਗਈ ਨਾ ਮੈਤ੍ਰੀ? ਤੂੰ ਛੰਦ-ਮੁਕਤ ਕਵਿਤਾ ਦੇ ਖਿਲਾਫ ਸੀ? ਦੇਵੀ ਨੇ ਕਿਹਾ- ਜਦੋ ਮੈ ਛੰਦ ਮੁਕਤ ਕਵਿਤਾ ਸੁਣਨੀ ਚਾਹਾਂਗੀ ਤਾਂ ਟੈਗੋਰ ਦੇ ਹੋਠ ਕਿਥੋ ਲਿਆਇਆ ਕਰਾਂਗੀ? ਇਹ ਖੁਲ੍ਹੀ ਕਵਿਤਾ ਨਹੀ ਗੁਰੂਦੇਵ, ਵਿਸ਼ਵਾਤਮਾ ਦੀ ਆਵਾਜ਼ ਹੈ। ਕਵੀ ਹੱਸ ਪਿਆ- ਤੂੰ ਵਿਜਈ ਰਹਿਣਾ ਚਾਹੁੰਦੀ ਹੈ ਤਾਂ ਇਹੋ ਸਹੀ।

ਟੈਗੋਰ ਦੇ ਨੌਕਰ ਨੂੰ ਦੇਵੀ ਨੇ ਪੁੱਛਿਆ- ਤੂੰ ਵਿਆਹ ਨਹੀ ਕਰਵਾਇਆ ਬਨਮਾਲੀ? ਕੋਈ ਕੁੜੀ ਪਸੰਦ ਨਹੀ ਆਈ? ਬਨਮਾਲੀ ਨੇ ਕਿਹਾ- ਆਈ ਸੀ ਇਕ ਕੁੜੀ ਪਸੰਦ। ਰਹਿੰਦੀ ਵੀ ਨੇੜੇ ਈ ਸੀ। ਉਸਦੀ ਤੇ ਮੇਰੀ ਝੋਪੜੀ ਵਿਚਕਾਰ ਇਕ ਪਿੰਡ ਆਉਂਦਾ ਸੀ ਬਸ।

ਟੈਗੋਰ ਹੱਸ ਪਿਆ- ਦੇਖਿਆ ਮੈਤ੍ਰੀ? ਕੋਈ ਕਵੀ, ਕਰ ਸਕਦੈ ਇਸ ਤਰ੍ਹਾਂ ਦੀ ਗੱਲ ਜਿਵੇ ਬਣਮਾਲੀ ਨੇ ਕੀਤੀ? ਇਕ ਪਿੰਡ ਆ ਗਿਆ ਦੋਵਾਂ ਵਿਚਕਾਰ। ਜੇ ਬਣਮਾਲੀ ਕਵੀ ਨਾ ਹੁੰਦਾ ਤਾਂ ਏਨਾ ਸਮਾਂ ਮੇਰੇ ਕੋਲ ਨੌਕਰੀ ਕਿਵੇ ਕਰਦਾ? ਮੇਰੀ ਕੁਰਸੀ ਉਥੇ ਟਿਕਾਉ ਮੈਤ੍ਰੀ। ਅੰਮ੍ਰਿਤ ਵੇਲੇ ਉਥੇ ਬੈਠਿਆ ਕਰਾਂਗਾ। ਚੜ੍ਹਦੇ ਸੂਰਜ ਦੀ ਰੋਸ਼ਨੀ ਇਸ ਦਰਖਤ ਵਿਚੋਂ ਦੀ ਜਦੋਂ ਛਣ ਕੇ ਆਏਗੀ, ਮੈ ਹਜ਼ਾਰ ਨਦੀਆਂ ਵਿਚ ਤੀਰਥ ਇਸ਼ਨਾਨ ਕਰਾਂਗਾ।

ਕੁਦਰਤ ਦੀਆਂ ਕਰੋਪੀਆਂ ਦੇਖਦਾ ਹੋਇਆ ਉਹ ਆਖਦਾ- ਇਹਨੂੰ ਧਰਮ ਗ੍ਰੰਥਾਂ ਦੀ ਪਰਵਾਹ ਨਹੀ, ਕੋਈ ਡਰ ਭੈ ਨਹੀ, ਮਾਲਕ ਦੀਆਂ ਪਾਬੰਦੀਆਂ ਨੂੰ ਤੋੜਦੀ ਦੌੜੀ ਜਾਂਦੀ ਹੈ ਬਗਾਵਤ ਕਰਕੇ। ਕੁਦਰਤ ਨੂੰ ਸਾਧੂਆਂ ਦੀ ਤਪੱਸਿਆ ਦਾ ਸਤਿਕਾਰ ਨਹੀ। ਉਸਦੀਆਂ ਝਾਂਜਰਾਂ ਵਿਚ ਸੰਗੀਤ ਨਹੀ, ਤਾਕਤਵਰ ਖੌਫਨਾਕ ਸ਼ੋਰ ਹੈ। ਨਾਜ਼ਕ ਜੋਬਨਵੰਤੀ ਆਪਣੇ ਪੱਲੇ ਨਾਲ ਦੀਵੇ ਨੂੰ ਬਚਾਉਦੀ ਬਚਾਉਦੀ ਜਿਵੇਂ ਸਹਿਜੇ ਸਹਿਜੇ ਤੁਰਦੀ ਜਾਂਦੀ ਹੈ, ਇਸ ਤਰ੍ਹਾਂ ਦੀ ਨਹੀ ਹੈ ਕੁਦਰਤ। ਤੂਫਾਨ ਇਸ ਦੀ ਚੁੰਨੀ ਉਡਾਕੇ ਲੈ ਗਏ ਨੇ। ਭੱਜੀ ਜਾਂਦੀ ਹੈ ਨੰਗੇ ਸਿਰ, ਖਿਲਰੇ ਵਾਲ।

ਧੁੰਦਾਂ ਦਾ ਪਰਦਾ ਉਠਾਏਗਾ ਮੁੰਗਪੁਰ,

ਆਏਗਾ ਨਚੇਗਾ ਗਾਏਗਾ ਰੰਗਪੁਰ।

(ਮੁੰਗਪੁਰ ਤੋ ਜਦੋ ਧੁੰਦ ਪਰੇ ਹਟੀ ਤਾਂ ਨਚਦਾ ਗਾਉਦਾ ਰੰਗਾਂ ਦਾ ਦੇਸ ਪ੍ਰਗਟ ਹੋਵੇਗਾ।)

ਫਿਰ ਕਵੀ ਨੇ ਕਿਹਾ- ਜਿਨਾ ਕੁਝ ਜੀਵਨ ਵਿਚ ਮਿਲਿਆ, ਮੌਤ ਬਹੁਤ ਥੋੜ੍ਹਾ ਕੁ ਖੋਹ ਪਾਏਗੀ ਉਸ ਵਿਚੋ। ਠੀਕ ਹੈ, ਰਵੀ ਠਾਕੁਰ ਦਾ ਡਰਾਮਾ ਬੰਦ ਹੋ ਜਾਵੇਗਾ ਤਾਂ ਵੀ ਮੁੰਗਪੁਰ ਦੀਆਂ ਨੀਲੀਆਂ ਵਾਦੀਆਂ ਵਿਚ ਸੰਪੂਰਣ ਵਰਤਮਾਨ ਪਸਰਿਆ ਰਹੇਗਾ। ਇਸਦੀ ਉਪਮਾ ਵਿਚ ਮੈ ਸਾਰੀ ਉਮਰ ਗੀਤ ਗਾਏ। ਤੁਹਾਡੀਆਂ ਅੱਖਾਂ ਦੇ ਸਾਹਮਣੇ ਨਾਂ ਸਹੀ, ਅੱਖਾਂ ਦੇ ਪਿਛੇ ਤਾਂ ਮੈ ਰਹਾਂਗਾ ਈ ਰਹਾਂਗਾ। ਗੀਤ ਲਿਖਿਆ- ਜੀਵਨ ਦਾ ਬੁੱਤ ਟੁਟ ਜਾਏਗਾ ਆਖਰ। ਰੋਸ਼ਨੀ ਅਤੇ ਪਰਛਾਵੇ ਦੀ ਯਾਦ ਬਾਕੀ ਬਚੇਗੀ ਇਕ ਦਿਨ। ਜਿਵੇ ਕੋਈ ਦਾਨੀ, ਮੇਲੇ ਵਿਚ ਮਠਿਆਈ ਵੰਡਦਾ ਫਿਰਦਾ ਹੋਵੇ, ਇਉ ਮੈ ਆਪਣੇ ਗੀਤ ਸੰਸਾਰ ਵਿਚ ਵੰਡਦਾ ਫਿਰਿਆ। ਹੱਥ ਵਿਚ ਕੌਡੀਆਂ ਫੜੀ ਖਲੋਤਾ ਹਾਂ ਬੱਚੇ ਵਾਂਗ ਹੁਣ। ਰਥ ਉਪਰ ਸਵਾਰ ਮਾਲਕ ਮੈਨੂੰ ਲੈਣ ਵਾਸਤੇ ਆਏਗਾ। ਤੁਹਾਨੂੰ ਪਿਛੇ ਬਚੀ ਗਰਦ ਦਿਸੇਗੀ ਕੇਵਲ।ਮੇਰਾ ਜਿਸਮ ਹੁਣ ਡਗਮਗਾ ਰਿਹਾ ਹੈ। ਸੁਣਨੋ ਹਟ ਗਿਆ ਹੈ। ਜਿਸਨੇ ਕੰਨ ਦਿਤੇ ਜੇ ਉਹ ਵਾਪਸ ਲੈ ਗਿਆ, ਫੇਰ ਗਿਲਾ ਕਿਸ ਗੱਲ ਦਾ? ਜੇ ਅੱਖਾਂ ਰਹਿਣ ਦੇਵੇ ਤਾਂ ਚੰਗੀ ਗੱਲ ਹੈ। ਉਸਦੀ ਸੁੰਦਰਤਾ ਜਿਵੇ ਮੈ ਮਾਣੀ ਤੇ ਲਿਖੀ, ਉਸ ਤਰ੍ਹਾਂ ਕੌਣ ਦੇਖੇਗਾ ਮੇਰੇ ਬਾਦ? ਕੁਦਰਤ ਆਪਣੀ ਹੀ ਜੇਬ ਕਿਉ ਕੁਤਰਦੀ ਰਹਿੰਦੀ ਹੈ ਮੈਤ੍ਰੀ ?

ਇਥੇ ਰਹਿੰਦਿਆਂ ਇਕ ਵਾਰ ਕਵੀ ਬੇਹੋਸ਼ ਹੋ ਗਿਆ। ਤਿੰਨ ਦਿਨ ਹੋਸ਼ ਨਹੀ ਸੀ ਆਈ। ਐਬੂਲੈਂਸ ਵਿਚ ਕਲਕੱਤੇ ਜਾ ਰਹੇ ਸਨ ਤਾਂ ਰਸਤੇ ਵਿਚ ਹੋਸ਼ ਆ ਗਈ, ਕਹਿਣ ਲੱਗੇ- ਕੀ ਹੈ ਇਹ? ਬੰਦ ਪਿੰਜਰੇ ਵਿਚ ਮੈਨੂੰ ਕਿਥੇ ਲਿਜਾ ਰਹੇ ਹੋ? ਮੈਨੂੰ ਕੁਝ ਨਹੀ ਦਿਸਦਾ। ਜੋਤੀ ਬਾਬੂ ਨੇ ਕਿਹਾ- 'ਸਾਨੂੰ ਵੀ ਇਥੇ ਕੁਝ ਨਹੀ ਦਿਸਦਾ ਟੈਗੋਰ ਤੋ ਬਿਨਾ।' ਮੁਸਕਾਉਦਿਆਂ ਬੋਲੇ- ਤੁਹਾਨੂੰ ਕੁਝ ਤਾਂ ਦਿਸਦਾ ਹੈ। ਮੈਨੂੰ ਤਾਂ ਕੁਝ ਵੀ ਨਹੀ ਦਿਸਦਾ।

ਕਲਕੱਤੇ ਦੇ ਐਨ ਵਿਚਕਾਰ ਜੋੜਾਸਾਂਕੋ ਵਡੀ ਜੱਦੀ ਹਵੇਲੀ ਸੀ। ਇਹ ਹਵੇਲੀ ਵਿਸ਼ਵ ਭਾਰਤੀ ਨੂੰ ਦਾਨ ਕਰ ਦਿੱਤੀ। ਪਿਤਾ ਨੇ ਛੇ ਏਕੜ ਜ਼ਮੀਨ ਸ਼ਹਿਰ ਦੇ ਕਿਨਾਰੇ ਖਰੀਦੀ। ਇਛਾ ਸੀ ਕਿ ਵੱਡੇ ਪਰਿਵਾਰ ਦੇ ਜੀਅ, ਪੁੱਤਰ, ਜਵਾਈ ਸਾਰੇ ਇਥੇ ਬੰਗਲੇ ਉਸਾਰਕੇ ਰਹਿਣਗੇ। ਇਹ ਸ਼ਾਂਤੀ ਨਿਕੇਤਨ ਨੂੰ ਦਾਨ ਕਰ ਦਿਤੀ ਸੀ। ਟਾਲਸਟਾਇ ਨੇ ਆਪਣੀ ਜਾਇਦਾਦ ਵਿਚੋ ਹਿੱਸੇ ਸਮਾਜ ਭਲਾਈ ਸੰਸਥਾਵਾਂ ਨੂੰ ਦਾਨ ਦੇਣੇ ਚਾਹੇ ਸਨ ਤਾਂ ਪਰਿਵਾਰ ਵਿਚ ਜ਼ਬਰਦਸਤ ਵਿਰੋਧ ਹੋਇਆ ਸੀ। ਟੈਗੋਰ ਪਰਿਵਾਰ ਦੇ ਕਿਸੇ ਮੈਬਰ ਨੇ ਇਤਰਾਜ਼ ਨਹੀ ਕੀਤਾ, ਇਹ ਪਰਿਵਾਰ ਅਜੀਬ ਸੁਭਾਉ ਵਾਲਾ ਸੀ।

ਆਪਣੇ ਮੇਜ਼ਬਾਨਾ ਨੂੰ ਕਵੀ ਦਸਦਾ ਹੈ- ਪਿਤਾ ਜੀ ਨੇ ਇਕ ਵਾਰ ਮੈਨੂੰ ਕਿਹਾ- ਜਾਹ ਆਪਣੇ ਫਾਰਮ ਦੀ ਨਿਗਰਾਨੀ ਕਰ। ਕਿਤਾਬਾਂ ਚੁੱਕ ਕੇ ਉਥੇ ਲੈ ਜਾ। ਫਸਲ ਪੱਕੀ ਤਾਂ ਆ ਜਾਈਂ। ਉਥੇ ਖੇਤਾਂ ਵਿਚ ਬੈਠਾ ਪੜ੍ਹਦਾ ਲਿਖਦਾ ਰਹਿੰਦਾ। ਇਕ ਦਿਨ ਵਾਪਸ ਕਲਕੱਤੇ ਆਉਣ ਦਾ ਫੈਸਲਾ ਕੀਤਾ ਤਾਂ ਤਾਂਗਾ ਆ ਗਿਆ। ਸਮਾਨ ਲੱਦ ਲਿਆ, ਵਿਦਾਇਗੀ ਵਕਤ ਇਕ ਇਕ ਕਰਕੇ ਮੰਦੂਰ ਨਮਸਕਾਰ ਕਰਨ ਆਉਦੇ ਗਏ। ਇਕ ਮਜ਼ਦੂਰ ਇਹ

ਕਹਿਕੇ- ਜ਼ਰਾ ਰੁਕਣਾ ਸਾਹਬ ਮੈ ਆਇਆ, ਦੌੜ ਗਿਆ। ਆਪਣੀ ਝੌਪੜੀ ਵਿਚ ਫੋਲਾਫਾਲੀ ਕਰਕੇ ਭੱਜਾ ਆਇਆ। ਮੇਰੇ ਪੈਰਾਂ ਵਿਚ ਚਾਂਦੀ ਦਾ ਇਕ ਰੁਪਈਆਂ ਰੱਖ ਕੇ ਮੱਥਾ ਟੇਕ ਦਿੱਤਾ। ਮੈ ਕਿਹਾ- ਇਹ ਨੀ ਹੋ ਸਕਦਾ। ਨਮਸਕਾਰ ਠੀਕ ਹੈ। ਰੁਪਈਆ ਚੁੱਕ ਲੈ। ਮਜ਼ਦੂਰ ਹੱਥ ਜੋੜ ਕੇ ਖੜ੍ਹਾ ਹੋ ਗਿਆ, ਕਹਿਣ ਲੱਗਾ- ਤੁਸੀ ਸਾਡੇ ਤੋ ਜੇ ਰੁਪਈਏ ਲੈਣੇ ਬੰਦ ਕਰ ਦਿੱਤੇ ਤਾਂ ਫੇਰ ਖਾਓਗੇ ਕੀ ਮਾਲਕ। ਅਨੇਕ ਗ੍ਰੰਥ ਮੈਨੂੰ ਇਸ ਤਰੀਕੇ ਗੱਲ ਨਹੀ ਸਮਝਾ ਸਕਦੇ ਜਿਵੇ ਮਜ਼ਦੂਰ ਨੇ ਸਮਝਾਈ।

ਕਵੀ ਨੇ ਕਿਹਾ- ਮੈਤ੍ਰੀ ਯਾਦ ਹੈ ਮੇਰਾ ਗੀਤ? ਮੈ ਲਿਖਿਆ ਸੀ- ਜੀਵਨ, ਯੱਗ ਦੀ ਅਗਨੀ ਵਿਚ ਸੁੱਟੀ ਆਹੂਤੀ ਵਾਂਗ ਹੈ।ਕੁਝ ਬਾਕੀ ਨਹੀ ਬਚਦਾ, ਸੁਆਹ ਦੀ ਮੁੱਠੀ ਤੋ ਬਿਨਾ।ਕੋਈ ਕੋਈ ਸੁਆਹ ਦੀ ਮੁੱਠੀ ਵੀ ਗੱਲਾਂ ਕਰਦੀ ਰਹਿੰਦੀ ਹੈ ਬੰਦਿਆਂ ਨਾਲ।ਹੋ ਜਾਂਦੀ ਹੈ ਇਹ ਕਰਾਮਾਤ ਵੀ।

ਮੈਤ੍ਰੀ, ਜਦੋ ਜਲ੍ਹਿਆਂ ਵਾਲੇ ਬਾਗ ਦੀ ਹੌਲਨਾਕ ਖਬਰ ਸੁਣੀ, ਸਾਰੀ ਰਾਤ ਸੌ ਨਹੀ ਸਕਿਆ ਮੈ। ਲਾਹਨਤ ਹੈ ਇਸ ਤਰ੍ਹਾਂ ਦੇ ਜੀਵਨ ਦੇ। ਮੈ ਦਿਨ ਚੜ੍ਹਨ ਤੋ ਪਹਿਲਾਂ ਪਹਿਲਾਂ ਆਪਣਾ ਸਰ ਦਾ ਖਿਤਾਬ ਵਾਪਸ ਕਰਨ ਵਾਸਤੇ ਖਤ ਟਾਈਪ ਕਰ ਲਿਆ। ਲਿਫਾਫੇ ਵਿਚ ਬੰਦ ਕਰਕੇ ਡਾਕ ਵਿਚ ਪਾ ਦਿੱਤਾ ਤੇ ਨਕਲਾਂ ਅਖਬਾਰਾਂ ਨੂੰ ਵੰਡ ਦਿੱਤੀਆਂ, ਸਾਰੀ ਦੁਨੀਆਂ ਨੇ ਇਸ ਖਬਰ ਦਾ ਨੋਟਿਸ ਲਿਆ ਸੀ। ਖਿਤਾਬ ਵਾਪਸ ਕਰਨ ਵਾਲੀ ਗੱਲ ਮੈ ਕਿਸੇ ਨੂੰ ਨਹੀ ਸੀ ਦੱਸੀ। ਮੈਨੂੰ ਪਤਾ ਸੀ ਜੇ ਮੈ ਦੱਸ ਦਿੰਦਾ, ਮੈਨੂੰ ਖਤ ਲਿਖਣ ਤੋ ਰੋਕ ਦੇਣਾ ਸੀ। ਇਸ ਪਿਛੋ ਜਦੋ ਮੈ ਇੰਗਲੈਂਡ ਗਿਆ, ਗੋਰਿਆਂ ਨੇ ਮੈਨੂੰ ਮੂੰਹ ਨਹੀ ਲਾਇਆ। ਮੈ ਪੁਛਿਆ, ਇਹ ਤਾਂ ਬੜਾ ਸਤਿਕਾਰ ਕਰਦੇ ਹੁੰਦੇ ਸਨ ਮੇਰਾ, ਹੁਣ ਗੱਲ ਈ ਨੀ ਕਰਦੇ। ਕਿਉ? ਮੈਨੂੰ ਦੱਸਿਆ ਗਿਆ ਕਿ ਗੋਰੇ ਆਪਣੀ ਬਾਦਸ਼ਾਹਤ ਦਾ ਬਹੁਤ ਆਦਰ ਕਰਦੇ ਹਨ, ਇਸ ਪੱਖੋ ਬਹੁਤ ਜਜ਼ਬਾਤੀ ਹਨ। ਤੁਸੀ ਖਿਤਾਬ ਵਾਪਸ ਕਰ ਦਿਤਾ ਤਾਂ ਇਨ੍ਹਾਂ ਨੂੰ ਇਉ ਲੱਗਾ ਜਿਵੇ ਤੁਸੀ ਇਨ੍ਹਾਂ ਦੇ ਤਾਜ ਨੂੰ ਠੁੱਡਾ ਮਾਰਿਆ ਹੈ। ਇਹ ਗੱਲ ਸੁਣਕੇ ਮੈ ਖੁਸ਼ ਹੋ ਗਿਆ। ਇਹੋ ਮੈ ਚਾਹੁੰਦਾ ਸੀ। ਗੋਰਿਆਂ ਨੂੰ ਤਾਂ ਮੈ ਨਫਰਤ ਕਰਦਾ ਈ ਨਹੀ। ਮੈ ਤਾਜ ਦੀ ਬੇਇਜ਼ਤੀ ਕਰਨ ਦਾ ਇਛੁੱਕ ਸਾਂ, ਉਹ ਹੋ ਗਈ, ਠੀਕ ਹੋਇਆ। ਸੁਆਦ ਆ ਗਿਆ।

-ਇਤਿਹਾਸਕਾਰ ਬੜੀ ਗੜਬੜ ਕਰ ਰਹੇ ਨੇ। ਮੇਰਾ ਇਤਿਹਾਸ ਲਿਖਣ ਲਗੇ ਹੋਏ ਨੇ। ਮੇਰੀਆਂ ਮੁਢਲੀਆਂ ਕਵਿਤਾਵਾਂ ਲੱਭ ਲੈਦੇ ਨੇ। ਕਈ ਬਹੁਤ ਕੱਚੀਆਂ ਪਿਲੀਆਂ ਨੇ। ਐਵੇ ਨੇ ਬਸ। ਜਦੋ ਮੈਨੂੰ ਦਿਖਾਉਦੇ ਨੇ, ਮੈ ਕਹਿ ਦਿੰਨਾ ਮੇਰੀਆਂ ਕਵਿਤਾਵਾਂ ਹੈਨ ਈ ਨੀ ਇਹ। ਮੈ ਏਨੀ ਘਟੀਆ ਚੀਜ਼ ਨਹੀ ਲਿਖਦਾ। ਇਹ ਤੁਹਾਡੀਆਂ ਹੋਣਗੀਆਂ। ਮੈਨੂੰ ਦੱਸੋ, ਜੇ ਫੁੱਲ ਬਾਬਤ ਜਾਣਨਾ ਹੋਵੇ ਤਾਂ ਕੀ ਬੂਟੇ ਨੂੰ ਜੜੋ ਉਖਾੜ ਕੇ ਅਧਿਐਨ ਸ਼ੁਰੂ ਕਰਾਂਗੇ?

ਕਹਿਣ ਲੱਗੇ- ਰੱਬ ਨੂੰ ਸ਼ੁਰੂ ਤੋ ਹੀ ਸਭ ਕੁਝ ਆਉਦਾ ਸੀ, ਇਹ ਗਲਤ ਹੈ। ਇਕ ਧਮਾਕਾ ਕਰਕੇ ਉਸਨੇ ਸਿਰਜਣਾ ਤਾਂ ਕਰ ਦਿੱਤੀ ਪਰ ਇਹ ਉਸਨੂੰ ਜਚੀ ਨਹੀ। ਕੇਵਲ ਪਹਾੜ ਤੇ ਸਮੁੰਦਰ, ਇਹ ਕੀ ਰਚਨਾ ਹੋਈ? ਫਿਰ ਉਸਨੇ ਲੱਖਾਂ ਸਾਲ ਦੀ ਮਿਹਨਤ ਨਾਲ ਜੀਵ ਜੰਤੂ ਬਣਾਏ। ਉਹਨਾਂ ਨੂੰ ਵੀ ਤਰਾਸ਼ਦਾ ਰਿਹਾ, ਜਿਵੇ ਰਬੜ ਨਾਲ ਪਹਿਲੀ ਲਕੀਰ ਮਿਟਾ ਕੇ ਦੂਸਰੀ ਵਾਹੁੰਦੇ ਹਾਂ। ਆਦਮੀ ਵੀ ਪਹਿਲਾਂ ਬੜਾ ਅਣਘੜਿਆ ਜਿਹਾ ਸੀ ਬੇਢਬਾ, ਹੌਲੀ ਹੌਲੀ ਆਦਮੀ ਦੀ ਤਸਵੀਰ ਪੂਰੀ ਕੀਤੀ ਰੱਬ ਨੇ। ਤੁਹਾਨੂੰ ਨਹੀ ਪਤਾ ਮੈਤ੍ਰੀ। ਹਜ਼ਾਰ ਸਾਲ ਲੰਮਾਂ ਰਬ ਦਾ ਸੁਫਨਾ ਉਦੋ ਸਾਕਾਰ ਹੋਇਆ ਸੀ ਜਦੋ ਧਰਤੀ ਉਪਰ ਪਹਿਲਾ ਫੁੱਲ ਖਿੜਿਆ।

ਮੈਤ੍ਰੀ ਦੇਵੀ ਲਿਖਦੀ ਹੈ- ਉਸ ਦੀ ਕੁਰਸੀ ਦੇ ਪਿਛੇ ਬੈਠੀ ਮੈ ਨਿਕੇ ਮੋਟੇ ਕੰਮ ਕਰਦੀ ਰਹਿੰਦੀ। ਕਦੀ ਕਦਾਈਂ ਕੋਈ ਕਵਿਤਾ, ਕੋਈ ਗੀਤ, ਗੈਰਰਸਮੀ ਤਰੀਕੇ ਨਾਲ ਉਹ ਮੇਰੀ ਝੋਲੀ ਵਿਚ ਸੁੱਟ ਦਿੰਦੇ। ਮੈ ਰੱਬ ਦਾ ਬੇਅੰਤ ਸ਼ੁਕਰਾਨਾ ਕਰਦੀ ਕਿ ਇਸ ਲਾਸਾਨੀ ਇਨਸਾਨ ਦਾ ਧਿਆਨ ਮੇਰੇ ਵੱਲ ਵੀ ਚਲਾ ਜਾਂਦਾ ਹੈ। ਇਹ ਸਾਰਾ ਕੁਝ ਮੈਨੂੰ ਕੋਈ ਕਰਾਮਾਤ ਲਗਦਾ।

ਕਵੀ ਨੇ ਕਿਹਾ- ਮਹਾਂਭਾਰਤ ਦਾ ਕੋਈ ਮੁਕਾਬਲਾ ਨਹੀ। ਪੱਛਮ ਦੇ ਮਹਾਂਕਾਵਿ ਵਿਚਲੇ ਨਾਇਕਾਂ ਵਾਂਗ, ਵਿਜੇਤਾ ਹੋਕੇ ਪਾਂਡਵ ਵਹਿਸ਼ੀ ਖੁਸ਼ੀ ਨਾਲ ਨਚਦੇ ਕੁਦਦੇ ਨਹੀ।ਹਜ਼ਾਰਾਂ ਸਿਵੇ ਬਲਦੇ ਛਡ ਕੇ ਉਹ ਹਿਮਾਲਾ ਵਿਚ ਆਤਮਘਾਤ ਕਰਨ ਤੁਰ ਪੈਦੇ ਹਨ। ਕਾਮਨਾਵਾਂ ਦੀ ਅੱਗ ਪ੍ਰਜੱਲਿਤ ਹੋਵੇਗੀ ਤਾਂ ਯੁੱਧ ਹੋਏਗਾ, ਧਰਤੀ ਖੂਨੋ ਖੂਨ ਹੋਏਗੀ। ਇਸ ਪਾਪ ਨੂੰ ਧੋਣ ਵਾਸਤੇ ਕੁਰਬਾਨੀ ਦੇਣੀ ਪਵੇਗੀ। ਇਸ ਸੰਗਰਾਮ ਵਿਚੋ ਸੌ ਗਜ਼ ਲੰਮੀ ਗੀਤਾ ਦਾ ਜਨਮ ਹੋਣਾ ਹੀ ਹੋਣਾ ਸੀ।

ਮੈਤ੍ਰੀ ਨੇ ਪੁੱਛਿਆ- ਸੰਗੀਤ ਸੁਣਦਿਆਂ ਦਿਲ ਵਿਚ ਦਰਦ ਕਿਉ ਪੈਦਾ ਹੁੰਦਾ ਹੈ? ਕਵੀ ਹੱਸ ਪਿਆ- ਤੂੰ ਗਲਤ ਬੰਦੇ ਨੂੰ ਸਵਾਲ ਪੁਛ ਲਿਆ ਕੁੜੀਏ। ਜਦੋ ਸੰਗੀਤ ਗੈਰਹਾਜ਼ਰ ਹੋਵੇ ਮੇਰੀਆਂ ਅੱਖਾਂ ਤਾਂ ਉਦੋ ਵੀ ਡੁਬਡੁਬਾਈਆਂ ਰਹਿੰਦੀਆਂ ਨੇ। ਮੈ ਤੈਨੂੰ ਕੀ ਉੱਤਰ ਦੇ ਸਕਦਾਂ?

ਮੈਤ੍ਰੀ ਨੇ ਲਿਖਿਆ, ਂਕੀ ਮੈ ਉਸਨੂੰ ਭੁੱਲ ਸਕਾਂਗੀ? ਉਹ ਚਲਾ ਗਿਆ ਹੈ। ਮੈ ਅੱਖਾਂ ਸਦਕਾ ਦੇਖਦੀ ਹਾਂ। ਮੈਨੂੰ ਇਹ ਐਲਾਨ ਕਰਨ ਦੀ ਲੋੜ ਨਹੀ, ਮੇਰੇ ਕੋਲ ਅੱਖਾਂ ਹਨ- ਮੇਰੇ ਕੋਲ ਅੱਖਾਂ ਹਨ, ਕਈ ਵਾਰ ਆਲੇ ਦੁਆਲੇ ਫੁੱਲਾਂ ਦੀਆਂ ਕਿਆਰੀਆਂ ਵੱਲ ਬਿਨਾਂ ਦੇਖੇ ਲੰਘ ਜਾਂਦੇ ਹਾਂ। ਕਈ ਵਾਰ ਅੱਖਾਂ ਦੇ ਸਾਹਮਣੇ ਹੁੰਦਿਆਂ ਵੀ ਤਾਰਿਆਂ ਵੱਲ ਨਹੀ ਦੇਖਦੇ। ਤਾਰੇ ਅਤੇ ਫੁੱਲ ਜਿਥੇ ਸਨ, ਉਥੇ ਹੀ ਹਨ।

×××

ਟੈਗੋਰ ਰਚਨਾਵਲੀ ਵਿਚੋਂ ਪਾਠਕਾਂ ਵਾਸਤੇ ਦੇ ਰਹੇ ਹਾਂ 'ਬਾਲਕ' ਵਿਚੋਂ ਕੁਝ ਹਿੱਸੇ। ਇਹ ਰਚਨਾ ਉਮਰ ਦੇ ਅਖੀਰ ਵਿਚ ਆਈ ਜਿਸਦਾ ਬੰਗਲਾ ਵਿਚ ਨਾਮ ਰੱਖਿਆ *ਸ਼ਿਸ਼ੂ* ਤੇ ਅੰਗਰੇਜ਼ੀ ਵਿਚ *The Crescent Moon.* ਨਿਕੇ ਨਿਕੇ ਇਹ ਬਾਲਗੀਤ ਕੇਵਲ ਬੱਚਿਆਂ ਵਿਚ ਨਹੀਂ, ਹਰ ਉਮਰ ਦੇ ਲੋਕਾਂ ਵਿਚ ਪਿਆਰੇ ਹੋਏ।

## ਘਰ

ਜਦੋਂ ਕੰਜੂਸ ਬਾਣੀਏ ਵਾਂਗ ਸੂਰਜ ਆਪਣਾ ਸੋਨਾ ਛੁਪਾਉਣ ਵਿਚ ਰੁਝਿਆ ਹੋਇਆ ਸੀ, ਸੁਆਮੀ ਮੈਂ ਖੇਤ ਵਿਚੋਂ ਦੀ ਲੰਘਿਆ।

ਚਾਨਣ ਹੌਲੀ ਹੌਲੀ ਹਨੇਰੇ ਦੀ ਬੁੱਕਲ ਵਿਚ ਡੂੰਘਾ ਉਤਰਦਾ ਗਿਆ ਤੇ ਕੱਟੀ ਫਸਲ ਹੇਠਲੀ ਵਿਧਵਾ ਧਰਤੀ ਖਾਮੋਸ਼ ਪਈ ਰਹੀ।

ਅਚਾਨਕ ਇਕ ਖੁਸ਼ ਬੱਚੇ ਦੀ ਕਿਲਕਾਰੀ ਅਸਮਾਨ ਵੱਲ ਜਾਂਦੀ ਗੂੰਜੀ। ਅਨੰਤ ਹਨੇਰ ਵਿਚ, ਉਦਾਸ ਸ਼ਾਮ ਵਕਤ ਇਹ ਰੌਸ਼ਨੀ ਦੀ ਲਕੀਰ ਸੀ ਇੱਕ।

## ਸਾਗਰ ਕੰਢੇ

ਅਨੰਤ ਸੰਸਾਰਾਂ ਦੇ ਬੱਚੇ ਸਮੁੰਦਰ ਕਿਨਾਰੇ ਮਿਲਦੇ ਹਨ। ਉੱਪਰ ਸ਼ਾਂਤ ਨਿਰਮਲ ਆਕਾਸ਼, ਹੇਠਾਂ ਬੇਚੈਨ ਤਾਕਤਵਰ ਗੱਜਦਾ ਹੋਇਆ ਸਾਗਰ। ਅਨੰਤ ਸੰਸਾਰਾਂ ਦੇ ਬੱਚੇ ਸਾਗਰ ਕਿਨਾਰੇ ਮਿਲਕੇ ਨੱਚਦੇ ਹਨ, ਕਿਲਕਾਰੀਆਂ ਮਾਰਦੇ ਹਨ।

ਰੇਤ ਦੇ ਘਰ ਉਸਾਰ ਕੇ ਉਹ ਸਿੱਪੀਆਂ ਨਾਲ ਖੇਡਦੇ ਹਨ। ਬਿਖਰੇ ਪੱਤੇ ਜੋੜ ਜੋੜ ਉਹ ਕਿਸ਼ਤੀਆਂ ਬਣਾਕੇ ਸਮੁੰਦਰ ਵਿਚ ਛੱਡ ਦਿੰਦੇ ਹਨ। ਸਾਗਰ ਕੰਢੇ ਖੇਡਣ ਵਾਸਤੇ ਬੱਚਿਆਂ ਦੀਆਂ ਆਪਣੀਆਂ ਖੇਡਾਂ ਹਨ।

ਉਨ੍ਹਾਂ ਨੂੰ ਤੈਰਨਾ ਨਹੀਂ ਆਉਂਦਾ। ਜਾਲ ਸੁੱਟਣੇ ਨਹੀਂ ਆਉਂਦੇ। ਮੋਤੀਆਂ ਦੀ ਤਲਾਸ਼ ਵਿਚ ਗੋਤਾਖੋਰ ਹੇਠਾਂ ਡੂੰਘਾਣ ਵਿਚ ਡੁਬਕੀ ਲਾਉਂਦੇ ਹਨ। ਸੌਦਾਗਰ ਜਹਾਜ਼ ਠੇਲ ਦਿੰਦੇ ਹਨ ਪਰ ਬੱਚੇ ਕੰਕਰ ਇਕੱਠੇ ਕਰਦੇ ਰਹਿੰਦੇ ਹਨ ਤੇ ਇਕੱਠੇ ਕੀਤੇ ਕੰਕਰਾਂ ਨੂੰ ਫਿਰ ਰੇਤ ਵਿਚ ਵਗਾਹ ਮਾਰਦੇ ਹਨ। ਉਨ੍ਹਾਂ ਨੂੰ ਖਜ਼ਾਨਿਆਂ ਦੀ ਤਲਾਸ਼ ਨਹੀਂ। ਉਨ੍ਹਾਂ ਨੂੰ ਜਾਲ ਸੁੱਟਣਾ ਨਹੀਂ ਆਉਂਦਾ।

ਹੱਸਦਾ ਹੱਸਦਾ ਸਾਗਰ ਉਚਾ ਉਠਦਾ ਹੈ। ਉਸਦਾ ਹਾਸਾ ਕਿਨਾਰਿਆਂ ਨੂੰ ਛੂੰਹਦਾ ਹੈ। ਮਾਂ ਜਿਵੇਂ ਬੱਚੇ ਦੇ ਪੰਘੂੜੇ ਲਾਗੇ ਲੋਰੀਆਂ ਗਾਉਂਦੀ ਹੈ, ਖੂਨੀ ਲਹਿਰਾਂ ਬੱਚਿਆਂ ਨੂੰ ਬੇਮਾਇਨੇ ਗੀਤ ਸੁਣਾਉਂਦੀਆਂ ਹਨ।

ਅਨੰਤ ਸੰਸਾਰਾਂ ਦੇ ਬੱਚੇ ਸਾਗਰ ਕੰਢੇ ਮਿਲਦੇ ਹਨ। ਤੂਫਾਨ ਬੇਲਗਾਮ ਹੈ, ਜਹਾਜ਼ ਡੁੱਬ ਰਹੇ ਹਨ। ਮੌਤ ਝੂਮਦੀ ਫਿਰ ਰਹੀ ਹੈ ਤੇ ਬੱਚੇ ਖੇਡਦੇ ਹਨ। ਅਨੰਤ ਸੰਸਾਰ ਸਾਗਰਾਂ ਕਿਨਾਰੇ ਬੱਚਿਆਂ ਦੀ ਬਹੁਤ ਵਡੀ ਮਜਲਿਸ ਜੁੜੀ ਹੈ।

## ਬੱਚੇ ਦਾ ਰਾਹ

ਜੇ ਚਾਹੇ ਤਾਂ ਅੱਖ ਦੇ ਪਲਕਾਰੇ ਵਿਚ ਬੱਚਾ ਉਡਕੇ ਅਸਮਾਨ ਤੱਕ ਪੁੱਜ ਸਕਦਾ ਹੈ। ਕੋਈ ਗੱਲ ਹੈ ਜਿਸ ਕਰਕੇ ਉਹ ਸਾਥੋ ਦੂਰ ਨਹੀਂ ਜਾਂਦਾ।

ਮਾਂ ਦੀ ਛਾਤੀ ਉਪਰ ਸਿਰ ਰੱਖਕੇ ਸੌਣਾ ਉਸਨੂੰ ਚੰਗਾ ਲਗਦਾ ਹੈ, ਮਾਂ ਅੱਖਾਂ ਤੋਂ ਪਰੇ ਹੋਏ, ਇੰਨਾ ਕੁ ਵੀ ਬਰਦਾਸ਼ਤ ਨਹੀਂ ਕਰਦਾ।

ਬੱਚੇ ਨੂੰ ਸਭ ਸੁਹਣੇ ਤੇ ਸਿਆਣੇ ਸ਼ਬਦਾਂ ਦਾ ਪਤਾ ਹੈ ਪਰ ਥੋੜੇ ਕੁ ਹਨ ਇਸ ਧਰਤੀ ਉਪਰ ਜਿਹੜੇ ਉਸਦੇ ਬੋਲਾਂ ਦੇ ਅਰਥ ਜਾਣਦੇ ਹਨ। ਕੋਈ ਗੱਲ ਹੈ ਜਿਸ ਕਰਕੇ ਉਹ ਘੱਟ ਬੋਲਦਾ ਹੈ।

ਮਾਂ ਦੇ ਬੋਲ ਉਹ ਮਾਂ ਦੇ ਬੁੱਲ੍ਹਾਂ ਤੋਂ ਸਿੱਖਣਾ ਚਾਹੁੰਦਾ ਹੈ। ਇਸੇ ਕਰਕੇ ਉਹ ਇੰਨਾ ਮਾਸੂਮ ਹੈ।

ਬੱਚੇ ਕੋਲ ਸੋਨੇ ਅਤੇ ਮੋਤੀਆਂ ਦੇ ਬੋਹਲ ਹਨ ਪਰ ਧਰਤੀ ਉਪਰ ਉਹ ਮੰਗਤੇ ਵਾਂਗ ਆਇਆ।

ਕੋਈ ਗੱਲ ਤਾਂ ਹੈ ਜਿਸ ਕਰਕੇ ਉਸਨੇ ਭੇਸ ਬਦਲਿਆ। ਨਿਕਾ, ਨੰਗਧੜੰਗ ਇਹ ਜੋਗੀ ਬਿਲਕੁਲ ਲਾਚਾਰ ਹੋਣ ਦਾ ਦਿਖਾਵਾ ਕਰਦਾ ਹੈ ਤਾਂ ਕਿ ਮਾਂ ਦੇ ਪਿਆਰ ਦੀ ਦੌਲਤ ਹਾਸਲ ਕਰ ਸਕੇ।

ਚੰਦਰਮਾ ਦੇ ਦੇਸ ਵਿਚ ਬੱਚਾ ਹਰੇਕ ਬੰਧਨ ਤੋਂ ਮੁਕਤ ਸੀ ਪਰ ਕੋਈ ਗੱਲ ਹੈ ਜਿਸ ਸਦਕਾ ਉਸਨੇ ਆਜ਼ਾਦੀ ਛੱਡ ਦਿੱਤੀ।

ਉਸ ਨੂੰ ਪਤਾ ਹੈ ਮਾਂ ਦੇ ਦਿਲ ਵਿਚ ਉਸ ਵਾਸਤੇ ਅਨੰਤ ਖੁਸ਼ੀਆਂ ਹਨ, ਆਜ਼ਾਦੀ ਨਾਲੋਂ ਤਾਂ ਚੰਗਾ ਹੈ ਮਾਂ ਭੱਜਕੇ ਉਸ ਨੂੰ ਫੜ ਲਵੇ ਤੇ ਆਪਣੀਆਂ ਬਾਹਵਾਂ ਵਿਚ ਘੁੱਟ ਲਵੇ।

ਬੱਚੇ ਨੂੰ ਪਤਾ ਨਹੀਂ ਰੋਣ ਧੋਣ ਕੀ ਹੁੰਦਾ ਹੈ। ਉਹ ਅਨੰਤ ਖੇੜਿਆਂ ਦੀ ਵਾਦੀ ਵਿਚ ਵਸਦਾ ਹੈ। ਕੋਈ ਗੱਲ ਹੈ ਫਿਰ ਵੀ ਜਿਸ ਕਰਕੇ ਉਹ ਹੰਝੂ ਡੇਗਦਾ ਹੈ।

ਉਸਦੇ ਪਿਆਰੇ ਹੋਠਾਂ ਦੀ ਮੁਸਕਾਣ ਵੱਲ ਮਾਂ ਖਿੱਚੀ ਤੁਰੀ ਆਉਂਦੀ ਹੈ। ਤਾਂ ਵੀ ਬਿਨਾ ਕਿਸੇ ਗੱਲ ਦੇ ਜਦੋਂ ਉਹ ਰੋਂਦਾ ਹੈ ਤਾਂ ਉਹ ਚਾਹੁੰਦਾ ਹੈ ਕਿ ਮਾਂ ਦਾ ਪਿਆਰ ਅਤੇ ਹਮਦਰਦੀ ਦਾ ਤਾਣਾ ਪੇਟਾ ਉਸ ਦੁਆਲੇ ਵਲਿਆ ਰਹੇ।

ਓ ਮੰਗਤੇ, ਮਾਂ ਦੀ ਗਰਦਣ ਦੁਆਲੇ ਬਾਹਵਾਂ ਚਮੇੜੀ, ਦੋਹਾਂ ਹੱਥਾਂ ਨਾਲ ਤੂੰ ਕੀ ਮੰਗ ਰਿਹੈਂ?

ਓ ਲਾਲਚੀ ਦਿਲ, ਅਸਮਾਨ ਵਿਚੋਂ ਸੰਸਾਰ ਨਾਮ ਦਾ ਫਲ ਤੋੜ ਕੇ ਮੈਂ ਤੇਰੀ ਨਿਕੀ ਹਥੇਲੀ ਤੇ ਰੱਖ ਦਿਆਂ?

## ਅਰੰਭ

ਮੈਂ ਕਿਥੋਂ ਆਇਆਂ ? ਮਾਂ ਤੂੰ ਮੈਨੂੰ ਕਿਥੋਂ ਚੁੱਕਿਆ ਸੀ?

ਹੱਸਦੀ, ਛਾਤੀ ਨਾਲ ਘੁੱਟ ਕੇ ਉਹ ਆਖਦੀ –

ਇਛਾਵਾਂ ਵਾਂਗ ਤੂੰ ਦਿਲ ਵਿਚ ਦੱਬਿਆ ਪਿਆ ਸੈਂ ਮੇਰੇ ਲਾਲ।

ਜਦੋਂ ਮੈਂ ਬਾਲੜੀ ਸਾਂ, ਤੂੰ ਮੇਰੀਆਂ ਗੁੱਡੀਆਂ ਪਟੋਲਿਆਂ ਵਿਚ ਹੁੰਦਾ ਸੀ।

ਜਦੋਂ ਗਾਰੇ ਦਾ ਦੇਵਤਾ ਬਣਾਉਂਦੀ, ਉਦੋਂ ਬਾਰ ਬਾਰ ਮੈਂ ਤੇਰੇ ਨਕਸ਼ ਹੀ ਬਣਾਇਆ ਕਰਦੀ।

ਜਦੋਂ ਘਰ ਵਿਚ ਦੇਵਤੇ ਦੀ ਪੂਜਾ ਹੁੰਦੀ ਉਦੋਂ ਮੈਂ ਤੈਨੂੰ ਪੂਜਿਆ ਕਰਦੀ ਦਰਅਸਲ।

ਮੇਰੇ ਪਿਆਰਾਂ, ਮੇਰੀਆਂ ਆਸਾਂ ਤੇ ਤੇਰੀ ਨਾਨੀ ਦੀਆਂ ਆਸਾਂ ਵਿਚ ਤੂੰ ਹੀ ਤਾਂ ਹੁੰਦਾ ਸੀ।

ਜਿਹੜੀ ਅਮਰ ਰੂਹ ਸਾਡੇ ਘਰਾਂ ਤੇ ਰਾਜ ਕਰਦੀ ਹੈ, ਯੁੱਗਾਂ ਤੱਕ ਪਾਲਦੀ ਰਹੀ ਤੈਨੂੰ।

ਚੜ੍ਹਦੀ ਉਮਰੇ ਜਦੋਂ ਮੇਰੇ ਦਿਲ ਦੀਆਂ ਪੰਖੜੀਆਂ ਖੁੱਲ੍ਹਣ ਲੱਗੀਆਂ, ਖੁਸ਼ਬੂ ਬਣਕੇ ਤੂੰ ਇਸ ਦੁਆਲੇ ਚੱਕਰ ਕਟਦਾ ਹੁੰਦਾ ਸੈਂ।

ਮੈਂ ਜੁਆਨ ਹੋਈ, ਤੇਰੀ ਨਜ਼ਾਕਤ ਮੇਰੇ ਅੰਗਾਂ ਵਿਚ ਇਉਂ ਮਚਲੀ ਜਿਵੇਂ ਪਹੁ ਫੁਟਾਲੇ ਤੋਂ ਪਹਿਲਾਂ ਪੂਰਬ ਵਿਚ ਸੂਰਜ ਮਚਲਦਾ ਹੈ।

ਤੂੰ ਤੇ ਸੂਰਜ ਦੋਵੇਂ ਜੌੜੇ ਭਰਾ ਹੋ ਮੇਰੇ ਲਾਲ, ਤੁਸੀਂ ਇਕੱਠੇ ਜੰਮੇ।

ਤੇਰਾ ਮੂੰਹ ਦੇਖਕੇ ਮੈਂ ਵਿਸਮਾਦਿਤ ਹੋ ਜਾਨੀਆਂ, ਤੂੰ ਜਿਹੜਾ ਸਾਰੇ ਜਹਾਨ ਦਾ ਖਜ਼ਾਨਾ ਸੀ, ਮੇਰਾ ਕਿਵੇਂ ਹੋ ਗਿਆ ਤੂੰ ਇਕੱਲੀ ਦਾ?

ਕਿਤੇ ਗੁਆਚ ਨਾ ਜਾਏਂ, ਤਾਹੀਂ ਛਾਤੀ ਨਾਲ ਘੁੱਟੀ ਰਖਦੀ ਆਂ।

ਕਿਸ ਤਰ੍ਹਾਂ ਦਾ ਜਾਦੂ ਸੀ ਇਹ ਜਿਸਨੇ ਦੁਨੀਆਂ ਦੇ ਖਜ਼ਾਨੇ ਨੂੰ ਰੱਸੇ ਵਿਚ ਵਲ ਕੇ ਮੇਰੀਆਂ ਨਾਜ਼ਕ ਬਾਹਾਂ ਵਿਚ ਲਿਆ ਰੱਖਿਆ?

ਮੇਰੀ ਇਛਾ ਹੈ ਮੈਂ ਉਨ੍ਹਾਂ ਰਾਹਾਂ ਤੇ ਤੁਰਾਂ ਜਿਹੜੇ ਮੇਰੇ ਲਾਲ ਦੇ ਦਿਲ ਵਿਚੋਂ ਨਿਕਲਦੇ ਨੇ।

ਇਤਿਹਾਸ ਵਿਚ ਜਿਹੜੇ ਰਾਜੇ ਕਦੀ ਨਹੀਂ ਹੋਏ,

ਉਨ੍ਹਾਂ ਦੀਆਂ ਰਾਜਧਾਨੀਆਂ ਵਿਚੋਂ ਰਾਜਦੂਤ ਦੌੜੇ ਆ ਰਹੇ ਹਨ ਜਾ ਰਹੇ ਹਨ, ਤੇਰੇ ਸੁਨੇਹੇ ਲਿਜਾਣ ਲਿਆਣ ਵਾਸਤੇ ਲਾਲ।

ਦਲੀਲਾਂ ਆਪਣੇ ਤਰੀਕੇ ਨਾਲ ਜਿਥੇ ਆਪਣੇ ਰੰਗਾਂ ਦੇ ਪਤੰਗ ਉਡਾਉਂਦੀਆਂ ਹਨ,

ਜਿਥੇ ਪਿੰਜਰੇ ਵਿਚ ਬੰਦ ਦਲੀਲਾਂ ਨੂੰ ਸੱਚ ਆਜ਼ਾਦ ਕਰ ਦਿੰਦੈ,

ਤੂੰ ਉਥੋਂ ਆਇਐਂ ਮੇਰੇ ਲਾਲ।

## ਬਦਨਾਮੀ

ਤੇਰੀਆਂ ਅੱਖਾਂ ਵਿਚ ਹੰਝੂ ਕਿਉਂ ਮੇਰੇ ਲਾਲ ?

ਬਿਨਾ ਗੱਲ ਤੋਂ ਤੈਨੂੰ ਕਿਸ ਨੇ ਝਿੜਕਿਆ?

ਤੇਰਾ ਮੂੰਹ ਤੇ ਹੱਥ ਸਿਆਹੀ ਨਾਲ ਲਿਬੜ ਗਏ ਤਾਂ ਉਨ੍ਹਾਂ ਤੈਨੂੰ

ਗੰਦਾ ਕਿਹਾ?

ਚੰਦ ਨੇ ਅਪਣਾ ਸਾਰਾ ਮੂੰਹ ਸਿਆਹੀ ਨਾਲ ਭਰ ਰੱਖਿਐ,

ਫਿਰ ਉਹ ਚੰਗਾ ਨੀ ਲਗਦਾ?

ਬਿਨਾ ਗੱਲ ਤੋਂ ਝਿੜਕਦੇ ਨੇ ਮੇਰੇ ਲਾਲ ਨੂੰ ਬੇਵਕੂਫ।

ਖੇਡਦਿਆਂ ਜੇ ਕਮੀਜ਼ ਪੜਵਾ ਆਇਐਂ, ਫੇਰ ਕੀ ਹੋਇਆ?

ਫੇਰ ਉਹ ਪਤਝੜ ਦੀ ਰੁੱਤ ਨੂੰ ਕੀ ਕਹਿਣਗੇ ਜਿਹੜੀ ਚੀਥੜਿਆਂ

ਵਿਚੋਂ ਦੀ ਹੱਸਦੀ ਹੈ?

ਤੈਨੂੰ ਕੀ ਕੀ ਕਹਿੰਦੇ ਨੇ ਲੋਕ, ਧਿਆਨ ਨਾ ਦੇਹ ਉਨ੍ਹਾਂ ਵੱਲ।

ਸਭ ਨੂੰ ਪਤੈ ਤੈਨੂੰ ਮਿਠੀਆਂ ਚੀਜਾਂ ਪਸੰਦ ਨੇ, ਕੀ ਇਸ ਲਈ ਤੈਨੂੰ

ਲਾਲਚੀ ਕਹਿੰਦੇ ਨੇ ਉਹ?

ਫਿਰ ਸਾਨੂੰ ਕੀ ਕਹਿਣਗੇ ਉਹ? ਅਸੀਂ ਕਿਹੜਾ ਆਪਣੇ ਮਿੱਠੇ ਲਾਲ ਨੂੰ

ਪਿਆਰ ਕਰਨੋ ਹਟਦੇ ਆਂ?

**ਖੇਡਾਂ**

ਰੇਤੇ ਵਿਚ ਬੈਠਾ, ਟੁੱਟੀਆਂ ਟਾਹਣੀਆਂ ਨਾਲ ਖੇਡਦਾ

ਇਸ ਪ੍ਰਭਾਤ ਤੂੰ ਕਿੰਨਾ ਖੁਸ਼ ਹੈਂ।

ਮੈਂ ਆਪਣੇ ਲੇਖੇ ਜੋਖਿਆਂ ਵਿਚ ਉਲਝੀ ਹੋਈ ਹਾਂ।

ਕਦੀ ਕਦੀ ਤੂੰ ਮੇਰੇ ਵਲ ਦੇਖਦੈਂ ਤਾਂ ਮੈਂ ਜਾਣ ਜਾਨੀ ਆਂ

ਕਿ ਮੇਰੇ ਲੇਖੇ ਤੈਨੂੰ ਕਿੰਨੇ ਫਜ਼ੂਲ ਲਗਦੇ ਨੇ।

ਟਾਹਣੀਆਂ ਤੇ ਠੀਕਰੀਆਂ ਨਾਲ ਖੇਡਣਾ ਮੈਂ ਭੁਲ ਗਈ ਹਾਂ ਮੇਰੇ ਲਾਲ।

ਮੈਨੂੰ ਮਹਿੰਗੀਆਂ ਖੇਡਾਂ, ਸੋਨੇ ਚਾਂਦੀ ਦੇ ਖਿਡੌਣੇ ਚੰਗੇ ਲਗਦੇ ਨੇ।

ਤੈਨੂੰ ਜੋ ਲੱਭ ਜਾਏ ਉਸੇ ਦੀ ਖੇਡ ਬਣਾ ਲੈਨੈ।

ਮੈਂ ਸਾਰਾ ਸਮਾਂ ਸਾਰੀ ਤਾਕਤ ਉਨ੍ਹਾਂ ਉਤੇ ਲਗਾਈ ਜੋ ਪਹੁੰਚ ਤੋਂ

ਬਾਹਰ ਸਨ।

ਅਨੰਤ ਸਾਗਰ ਵਿਚ ਮੇਰੀ ਕਮਜ਼ੋਰ ਕਿਸ਼ਤੀ ਡੋਲ ਰਹੀ ਹੈ

ਮੈਂ ਭੁਲ ਗਈ ਕਿ ਮੈਂ ਵੀ ਖੇਡਾਂ ਖੇਡਦੀ ਸਾਂ।

## ਦਾਦਾ

ਮੈਂ ਕਿਹਾ, ''ਸ਼ਾਮੀ ਚੰਦ ਜਦੋਂ ਕਦੰਬ ਦੇ ਦਰਖ਼ਤ ਦੀਆਂ ਟਾਹਣੀਆਂ

ਵਿਚਕਾਰ ਆਕੇ ਫਸ ਜਾਂਦੈ, ਕੋਈ ਫੜ ਨਹੀਂ ਇਸਨੂੰ ਸਕਦਾ ਦਾਦਾ?''

ਦਾਦਾ ਹੱਸਿਆ, ਕਿਹਾ, ''ਤੂੰ ਮੂਰਖ ਹੈਂ। ਏਨੀ ਦੂਰ ਚੰਨ ਨੂੰ

ਕੌਣ ਫੜੇਗਾ?''

ਮੈਂ ਕਿਹਾ - ਸਾਨੂੰ ਖੇਡਦਿਆਂ ਨੂੰ ਚੁਬਾਰੇ ਦੀ ਬਾਰੀ ਵਿਚੋਂ ਜਦੋਂ ਮਾਂ ਤੱਕ ਕੇ ਮੁਸਕਾਉਂਦੀ ਹੈ, ਤੁਸੀਂ ਉਹਨੂੰ ਦੂਰ ਕਹੋਗੇ ਦਾਦਾ?

ਦਾਦਾ ਬੋਲੇ - ਤੂੰ ਮੂਰਖ ਰਹੇਂਗਾ। ਚੰਦ ਨੂੰ ਫੜਨ ਵਾਸਤੇ ਏਨਾ ਵੱਡਾ ਜਾਲ ਕੌਣ ਬੁਣੇਗਾ?

ਮੈਂ ਕਿਹਾ - ਜਾਲ ਦੀ ਕੀ ਲੋੜ? ਹੱਥਾਂ ਵਿਚ ਫੜ ਲਵਾਂਗੇ।

ਦਾਦਾ ਹੱਸਿਆ - ਤੂੰ ਮੂਰਖ ਹੈਂ। ਜਦੋਂ ਚੰਦ ਨੇੜੇ ਆਏਗਾ ਉਦੋਂ ਤੈਨੂੰ ਪਤਾ ਲਗੇਗਾ ਕਿ ਉਹ ਕਿਡਾ ਵੱਡਾ ਹੈ।

ਮੈਂ ਕਿਹਾ- ਤੁਹਾਨੂੰ ਕਿਹੋ ਜਿਹੀ ਪੜ੍ਹਤੀ ਪੜ੍ਹਾ ਦਿਤੀ ਮਾਸਟਰਾਂ ਨੇ ਦਾਦਾ?

ਮਾਂ ਨੀਵੀਂ ਝੁਕ ਕੇ ਜਦੋਂ ਸਾਡੀ ਮਿਠੀ ਲੈਂਦੀ ਹੈ, ਉਦੋਂ ਕਿਤੇ ਉਸਦਾ ਮੂੰਹ ਵੱਡਾ ਹੋ ਜਾਂਦੈ?

ਦਾਦਾ ਫਿਰ ਹੱਸਿਆ - ਤੂੰ ਮੂਰਖ ਦਾ ਮੂਰਖ ਰਹੇਂਗਾ ਬੱਚਿਆ।

## ਬੱਦਲ ਅਤੇ ਲਹਿਰਾਂ

ਬੱਦਲਾਂ ਨੇ ਮੈਨੂੰ ਕਿਹਾ ਮਾਂ- ਅਸੀਂ ਦਿਨ ਰਾਤ ਖੇਡਦੇ ਰਹਿਨੇ ਆਂ। ਦਿਨ ਨੂੰ ਸੂਰਜ ਨਾਲ ਰਾਤੀ ਚੰਦ ਨਾਲ।

ਮੈਂ ਪੁੱਛਿਆ - ਮੈਂ ਤੁਹਾਡੇ ਨਾਲ ਖੇਡਣ ਕਿਵੇਂ ਆਵਾਂ?

ਉਹ ਬੋਲੇ - ਧਰਤੀ ਦੇ ਕਿਨਾਰੇ ਤੇ ਖਲੋ, ਅਸਮਾਨ ਵੱਲ ਹੱਥ ਫੈਲਾਅ, ਅਸੀਂ ਤੈਨੂੰ ਚੁਕਕੇ ਉਡਾ ਲਿਜਾਵਾਂਗੇ।

ਮੈਂ ਕਿਹਾ - ਪਰ ਮਾਂ ਘਰ ਉਡੀਕਦੀ ਐ। ਮੈਂ ਉਹਨੂੰ ਛਡ ਕੇ ਕਿਵੇਂ ਜਾਵਾਂ?

ਉਹ ਹਸਦੇ ਹੋਏ ਉਡ ਜਾਂਦੇ ਹਨ।

ਪਰ ਮੇਰੇ ਕੋਲ ਇਸ ਤੋਂ ਵੀ ਵਧੀਆ ਖੇਡ ਹੈ ਮਾਂ।

ਤੂੰ ਚੰਦ ਹੈਂ, ਮੈਂ ਬੱਦਲ।

ਮੈਂ ਤੇਰਾ ਮੂੰਹ ਆਪਣੇ ਹੱਥਾਂ ਨਾਲ ਢਕ ਲਵਾਂਗਾ, ਸਾਡੀ ਛੱਤ ਸਾਡਾ ਆਕਾਸ਼ ਹੈ।

ਸਮੁੰਦਰ ਦੀਆਂ ਲਹਿਰਾਂ ਨੇ ਮੈਨੂੰ ਕਿਹਾ - ਦਿਨ ਰਾਤ ਅਸੀਂ ਤੁਰਦੀਆਂ ਰਹਿੰਦੀਆਂ ਹਾਂ, ਅਣਜਾਣੇ ਰਾਹ ਪਾਰ ਕਰਦੀਆਂ ਹੋਈਆਂ, ਗੀਤ ਗਾਉਂਦੀਆਂ ਹੋਈਆਂ।

ਮੈਂ ਪੁੱਛਿਆ - ਮੈਂ ਤੁਹਾਡੇ ਨਾਲ ਕਿਵੇਂ ਰਲਾਂ?

ਉਨ੍ਹਾਂ ਕਿਹਾ - ਧਰਤੀ ਦੇ ਕਿਨਾਰੇ ਆਕੇ ਖਲੋਜਾ, ਅੱਖਾਂ ਬੰਦ ਕਰ, ਅਸੀਂ ਆਪਣੇ ਨਾਲ ਵਹਾ ਕੇ ਤੈਨੂੰ ਵੀ ਲੈ ਜਾਵਾਂਗੀਆਂ।

ਮੈਂ ਕਿਹਾ - ਪਰ ਮਾਂ ਚਾਹੁੰਦੀ ਹੈ ਮੈਂ ਸ਼ਾਮ ਤੱਕ ਘਰ ਪੁੱਜ ਜਾਇਆ ਕਰਾਂ। ਮੈਂ ਉਹਨੂੰ ਛੱਡ ਕੇ ਕਿਵੇਂ ਜਾਵਾਂ?

ਉਹ ਹਸਦੀਆਂ ਹੋਈਆਂ ਨੱਚਦੀਆਂ ਹੋਈਆਂ ਤੁਰ ਜਾਂਦੀਆਂ ਹਨ।

ਪਰ ਮੈਨੂੰ ਇਹਦੇ ਤੋਂ ਵੀ ਵਧੀਆ ਖੇਡ ਖੇਡਣੀ ਆਉਂਦੀ ਐ।

ਮੈਂ ਲਹਿਰ ਬਣਾਂਗਾ ਤੇ ਤੂੰ ਕਿਨਾਰਾ ਬਣ ਮਾਂ।

ਤੇਰੀ ਗੋਦ ਵਿਚ ਮੈਂ ਲੋਟਣੀਆਂ ਖਾਂਦਾ ਰਿੜ੍ਹਦਾ ਜਾਵਾਂਗਾ

ਦੁਨੀਆਂ ਨੂੰ ਪਤਾ ਈ ਨੀ ਲੱਗਣਾ ਅਸੀਂ ਦੋਵੇਂ ਕਿਥੇ ਹਾਂ।

## ਚਮੇਲੀ

ਫਰਜ਼ ਕਰ ਮੈਂ ਚਮੇਲੀ ਦਾ ਫੁੱਲ ਹੁੰਦਾ, ਉਸ ਟਹਿਣੀ ਤੇ ਲੱਗਾ ਹੁੰਦਾ,

ਹਵਾ ਚਲਦੀ ਤਾਂ ਝੂਮਦਾ ਹੋਇਆ ਮੈਂ ਖੂਬ ਹਸਦਾ। ਕੀ ਤੂੰ ਮੈਨੂੰ ਪਛਾਣ

ਲੈਂਦੀ ਮਾਂ?

ਤੂੰ ਵਾਜ ਮਾਰਦੀ - ਕਿਥੇ ਹੈਂ ਤੂੰ ਮੇਰੇ ਲਾਲ? ਮੈਂ ਦਿਲ ਅੰਦਰ ਹਸਦਾ,

ਬਾਹਰੋਂ ਚੁਪ ਰਹਿੰਦਾ, ਪੰਖੜੀਆਂ ਖੋਲ੍ਹ ਖੋਲ੍ਹ ਤੈਨੂੰ ਦੇਖਦਾ।

ਇਸ਼ਨਾਨ ਕਰਕੇ ਗਿਲੇ ਕੇਸੀਂ ਜਦੋਂ ਤੂੰ ਚਮੇਲੀ ਦੇ ਬੂਟੇ ਹੇਠ ਪ੍ਰਾਰਥਨਾ ਕਰਨ ਆਉਂਦੀ ਤਾਂ ਮੇਰੀ ਖੁਸ਼ਬੂ ਤਾਂ ਤੇਰੇ ਤੱਕ ਅੱਪੜਦੀ ਪਰ ਮੇਰਾ ਤੈਨੂੰ ਪਤਾ ਨੀਂ ਸੀ ਲੱਗਣਾ ਕਿ ਮੈਂ ਕਿਥੇ ਹਾਂ।

ਦਿਨ ਢਲੇ ਤਾਕੀ ਵਿਚ ਬੈਠ ਕੇ ਜਦੋਂ ਤੂੰ ਰਮਾਇਣ ਦਾ ਪਾਠ ਕਰਦੀ, ਚਮੇਲੀ ਦੀ ਛਾਂ ਤੇਰੀ ਝੋਲੀ ਵਿਚ ਬੈਠਦੀ ਤਾਂ ਮੇਰੇ ਵਾਲੀ ਨਿਕੀ ਜਿਹੀ ਛਾਂ ਰਮਾਇਣ ਦੀ ਉਸ ਪੰਕਤੀ ਉਪਰ ਪੈਂਦੀ ਜਿਥੋਂ ਤੂੰ ਪੜ੍ਹ ਰਹੀ ਹੁੰਦੀ। ਕੀ ਤੈਨੂੰ ਪਤਾ ਲਗਦਾ ਕਿ ਇਹ ਤੇਰੇ ਲਾਲ ਦੀ ਛਾਂ ਹੈ?

ਸ਼ਾਮੀ ਜਦੋਂ ਤੂੰ ਲਾਲਟੈਣ ਲੈਕੇ ਪਸ਼ੂਆਂ ਦੇ ਵਾੜੇ ਵੱਲ ਜਾਂਦੀ ਤਾਂ ਚਮੇਲੀ ਦੀ ਟਾਹਲੀ ਨਾਲੋਂ ਟੁੱਟ ਕੇ ਮੈਂ ਧਰਤੀ ਤੇ ਉਤਰ ਜਾਂਦਾ ਤੇ ਤੇਰੀ ਉਂਗਲ ਫੜ ਕੇ ਆਖਦਾ - ਮਾਂ ਕਹਾਣੀ ਸੁਣਾ।

ਤੂੰ ਆਖਦੀ- ਉਏ ਨਟਖਟ ਬੱਚੇ, ਕਿਥੇ ਰਿਹਾ ਸੀ ਤੂੰ ਸਾਰਾ ਦਿਨ?

ਮੈਂ ਆਖਦਾ - ਮੈਂ ਨੀ ਤੈਨੂੰ ਦੱਸਣਾ ਮਾਂ, ਬਿਲਕੁਲ ਨਹੀਂ।

ਆਪਾਂ ਦੋਵਾਂ ਨੇ ਇਹੋ ਗੱਲ ਕਰਨੀ ਸੀ ਫੇਰ।

## ਬਰਸਾਤੀ ਦਿਨ

ਜੰਗਲ ਉਪਰ ਕਾਲੇ ਬੱਦਲ ਘਿਰ ਆਏ ਹਨ।

ਬਾਹਰ ਨਾਂ ਜਾਈਂ ਮੇਰੇ ਲਾਲ।

ਦਰਖਤ ਅਸਮਾਨ ਨਾਲ ਟੱਕਰਾਂ ਮਾਰ ਰਹੇ ਹਨ।

ਚੁੱਪ ਕਰਕੇ ਕਾਂ ਟਾਹਣੀਆਂ ਨਾਲ ਚੰਮੜੇ ਝੂਲ ਰਹੇ ਹਨ।

ਦਰਿਆ ਟੁੱਟਣ ਨੂੰ ਫਿਰਦਾ ਹੈ।

ਕਿਲੇ ਬੰਨ੍ਹੀ ਗਾਂ ਰੰਮ੍ਹ ਰਹੀ ਹੈ।

ਰੁਕ ਮੇਰੇ ਲਾਲ, ਮੈਂ ਗਾਂ ਨੂੰ ਅੰਦਰਲੀ ਖੁਰਲੀ ਤੇ ਬੰਨ੍ਹ ਦਿਆਂ।

ਟੋਭੇ ਉਛਲ ਗਏ ਤੇ ਖੇਤਾਂ ਵਿਚ ਆ ਗਈਆਂ ਮੱਛੀਆਂ ਲੋਕ ਫੜ ਰਹੇ ਨੇ। ਗਲੀਆਂ ਵਿਚੋਂ ਦੀ ਪਾਣੀ ਇਉਂ ਤੇਜ਼ ਦੌੜ ਰਿਹਾ ਹੈ ਜਿਵੇਂ ਚਿੜਾਉਣ ਲਈ ਮਾਂ ਦੀ ਪਕੜ ਵਿਚੋਂ ਛੁਟ ਕੇ ਬੱਚਾ ਹੱਸਦਾ ਹੱਸਦਾ ਦੌੜ ਜਾਂਦਾ ਹੈ।

ਸੁਣ, ਘਾਟ ਤੇ ਕੋਈ ਮਲਾਹ ਨੂੰ ਵਾਜਾਂ ਮਾਰ ਰਿਹਾ ਹੈ।

ਦਿਨ ਛਿਪ ਗਿਆ ਹੈ ਮੇਰੇ ਲਾਲ, ਕਿਸ਼ਤੀ ਬੰਨ੍ਹ ਕੇ ਮਲਾਹ ਚਲਾ ਗਿਐ।

ਬਾਹਰ ਨਾ ਜਾਈਂ ਮੇਰੇ ਲਾਲ। ਸੜਕ ਸੁੰਨੀ ਹੈ, ਰਸਤਾ ਤਿਲਕਣਾ ਹੈ। ਬਾਂਸਾਂ ਨਾਲ ਟਕਰਾ ਟਕਰਾ ਹਵਾ ਇਉਂ ਗੱਜ ਰਹੀ ਹੈ ਜਿਵੇਂ ਜੰਗਲੀ ਜਾਨਵਰ ਜਾਲ ਵਿਚ ਫਸ ਗਿਆ ਹੋਵੇ। ਘਰੋਂ ਨਾ ਜਾਈਂ ਮੇਰੇ ਲਾਲ।

### ਕਾਗਜ਼ੀ ਕਿਸ਼ਤੀਆਂ

ਹਰ ਰੋਜ ਵਗਦੀ ਨਦੀ ਵਿਚ ਕਾਗਜ਼ ਦੀਆਂ ਕਿਸ਼ਤੀਆਂ ਤੋਰਦਾਂ। ਉਪਰ ਆਪਣਾ ਨਾਮ ਅਤੇ ਆਪਣੇ ਪਿੰਡ ਦਾ ਨਾਮ ਲਿਖਦਾਂ। ਮੈਨੂੰ ਪਤੈ, ਕਿਸੇ ਅਨਜਾਣੇ ਦੇਸ ਵਿਚ ਜਦੋਂ ਮੇਰੀ ਕਿਸ਼ਤੀ ਪੁੱਜੇਗੀ, ਕੋਈ ਨਾ ਕੋਈ ਮੈਨੂੰ ਜਾਣ ਜਾਏਗਾ ਮੈਂ ਕੌਣ ਹਾਂ। ਬਗੀਚੇ ਵਿਚੋਂ ਤੋੜ ਕੇ ਕਲੀ ਵੀ ਰੱਖ ਦਿੰਨਾ, ਜਦੋਂ ਕਿਸ਼ਤੀ ਅਗਲੇ ਦੇਸ ਵਿਚ ਪੁੱਜੇਗੀ, ਫੁੱਲ ਖਿੜਿਆ ਹੋਵੇਗਾ।

ਇਧਰੋਂ ਮੈਂ ਕਿਸ਼ਤੀ ਛੱਡਦਾਂ, ਉਧਰ ਅਸਮਾਨ ਵਿਚਲੇ ਬੱਦਲ ਵੀ ਉਧਰ ਨੂੰ ਤੁਰ ਪਏ ਹਨ ਜਿਧਰ ਕਿਸ਼ਤੀ ਜਾ ਰਹੀ ਹੈ। ਮੈਂ ਅਸਮਾਨ ਵਿਚ ਬੈਠੇ ਆਪਣੇ ਦੋਸਤ ਨੂੰ ਜਾਣਦਾ ਹਾਂ ਜਿਹੜਾ ਮੇਰੀਆਂ ਕਿਸ਼ਤੀਆਂ ਬਰਾਬਰ ਬੱਦਲਾਂ ਦੀ ਦੌੜ ਲੁਆਉਂਦਾ ਹੈ। ਰਾਤ ਪੈਣ ਤੇ ਜਦੋਂ ਮੈਂ ਸੌਂ ਜਾਨਾ, ਤਾਰਿਆਂ ਦੇ ਹੇਠ ਹੇਠ ਮੈਨੂੰ ਮੇਰੀਆਂ ਕਿਸ਼ਤੀਆਂ ਦਿਸਦੀਆਂ ਰਹਿੰਦੀਆਂ ਨੇ, ਨੀਂਦ ਦੀਆਂ ਪਰੀਆਂ ਮੇਰੀਆਂ ਕਿਸ਼ਤੀਆਂ ਵਿਚ ਸੁੱਤੀਆਂ ਪਈਆਂ ਸਫਰ ਕਰ ਰਹੀਆਂ ਨੇ, ਉਨ੍ਹਾਂ ਦੀਆਂ ਟੋਕਰੀਆਂ ਸੁਫਨਿਆਂ ਨਾਲ ਭਰੀਆਂ ਹੋਈਆਂ ਨੇ।

### ਮਲਾਹ

ਮਧੂ ਮਲਾਹ ਨੇ ਰਾਜਗੰਜ ਘਾਟ ਉਪਰ ਆਪਣੀ ਕਿਸ਼ਤੀ ਬੰਨ੍ਹ ਰੱਖੀ ਹੈ।

ਮ ੋ ਟੇ ਰੱਸੇ ਨਾਲ ਬੰਨ੍ਹੀ ਹੋਈ ਇਹ ਕਿਸ਼ਤੀ ਮੁੱਦਤਾਂ ਤੋਂ ਇਵੇਂ ਬੇਕਾਰ ਪਈ ਹੈ। ਜੇ ਮੈਨੂੰ ਉਹ ਇਹ ਕਿਸ਼ਤੀ ਦੇ ਦੇਵੇ, ਮੈਂ ਇਸ ਨੂੰ ਸੌ ਚੱਪੂਆਂ ਨਾਲ ਚਲਾਵਾਂ, ਪੰਜ, ਛੇ ਜਾਂ ਸੱਤ ਬਾਦਬਾਨ ਬੰਨ੍ਹਾਂ। ਬੇਕਾਰ ਬਜ਼ਾਰਾਂ ਵੱਲ ਬਿਲਕੁਲ ਨਾ ਲਿਜਾਵਾਂ। ਪਰੀਆਂ ਦੇ ਸੱਤ ਸਮੁੰਦਰ ਤੇ ਤੇਰਾਂ ਦਰਿਆਂ ਪਾਰ ਕਰਾਂ।

ਮੈਨੂੰ ਯਾਦ ਕਰਕੇ, ਕੋਨੇ ਵਿਚ ਬੈਠ ਕੇ ਰੋਈਂ ਨਾਂ ਮਾਂ।

ਰਾਮਚੰਦਰ ਵਾਂਗ ਮੈਂ ਕੋਈ ਚੌਦਾਂ ਸਾਲ ਬਣਵਾਸ ਕੱਟਣ ਥੋੜ੍ਹਾ ਚੱਲਿਆਂ।

ਮੈਂ ਤਾਂ ਕਹਾਣੀ ਵਿਚਲਾ ਰਾਜਕੁਮਾਰ ਹੋਵਾਂਗਾ। ਜੋ ਮਰਜ਼ੀ ਕਿਸ਼ਤੀ ਵਿਚ ਭਰਦਾ ਜਾਊਂਗਾ। ਅਪਣੇ ਦੋਸਤ ਅਸ਼ੂ ਨੂੰ ਵੀ ਲਿਜਾਊਂਗਾ। ਮੌਜਾਂ ਨਾਲ ਅਸੀਂ ਸੱਤ ਸਮੁੰਦਰ ਤੇ ਤੇਰਾਂ ਦਰਿਆ ਪਾਰ ਕਰਾਂਗੇ। ਸਵੇਰੇ ਜਰਾ ਜਲਦੀ ਕਿਸ਼ਤੀ ਠੇਲਾਂਗੇ। ਜਦੋਂ ਦੁਪਹਿਰ ਵੇਲੇ ਤੂੰ ਝੀਲ ਕਿਨਾਰੇ ਇਸ਼ਨਾਨ ਕਰਦੀ ਹੋਏਂਗੀ, ਉਦੋਂ ਤਾਂ ਅਸੀਂ ਅਜਨਬੀ ਰਾਜੇ ਦੇ ਦੇਸ ਵਿਚ ਪਹੁੰਚ ਵੀ ਜਾਣੈ। ਤਿਰਪੁਰਨੀ ਦਾ ਘਾਟ ਲੰਘਕੇ ਅਸੀਂ ਤੇਪੰਤਰ ਮਾਰੂਥਲ ਟੱਪ ਜਾਂਗੇ।

ਵਾਪਸੀ ਵਕਤ ਨੇਰ੍ਹਾ ਪੈ ਸਕਦੈ, ਮੈਂ ਤੈਨੂੰ ਸਫਰ ਦੀਆਂ ਸਭ ਗੱਲਾਂ ਸੁਣਾਵਾਂਗਾ ਮਾਂ। ਸੱਤ ਸਮੁੰਦਰਾਂ ਤੇ ਤੇਰਾਂ ਦਰਿਆਵਾਂ ਦੇ ਸਫ਼ਰ ਦੀਆਂ ਗੱਲਾਂ।

### ਫੁੱਲਾਂ ਦਾ ਸਕੂਲ

ਜਦੋਂ ਨੇਰ੍ਹੀਆਂ ਅਸਮਾਨ ਛੂਹਣ ਤੇ ਜੂਨ ਮਹੀਨੇ ਬੱਦਲ ਛਿੜਕਾਅ ਕਰ ਜਾਣ ਪੂਰਬ ਵੱਲੋਂ ਸਿੱਲ੍ਹੀ ਹਵਾ ਬਾਂਸਾਂ ਦੇ ਜੰਗਲ ਵਿਚੋਂ ਬੰਸਰੀਆਂ ਵਜਾਉਂਦੀ ਆਉਂਦੀ ਹੈ। ਅਚਾਨਕ ਫੁੱਲਾਂ ਦੀ ਭੀੜ ਜਮ੍ਹਾਂ ਹੋ ਜਾਂਦੀ ਹੈ, ਪਤਾ ਨੀਂ ਕਿਥੋਂ ਆਉਂਦੇ ਹਨ, ਆਉਣ ਸਾਰ ਨੱਚਣ ਲੱਗ ਪੈਂਦੇ ਨੇ। ਮਾਂ ਮੈਨੂੰ ਲਗਦੈ ਧਰਤੀ ਹੇਠ ਫੁੱਲਾਂ ਦਾ ਸਕੂਲ ਐ। ਬੂਹੇ ਬੰਦ ਕਰਕੇ ਉਹ ਅਪਣੇ ਪਾਠ ਯਾਦ ਕਰੀ ਜਾਂਦੇ ਨੇ ਤੇ ਜੇ ਕੋਈ ਫੁੱਲ ਛੁਟੀ ਹੋਣ ਤੋਂ ਪਹਿਲਾਂ ਭੱਜ ਜਾਵੇ, ਮਾਸਟਰ ਉਸਨੂੰ ਕੋਨੇ ਵਿਚ ਖੜਾ ਹੋਣ ਦੀ ਸਜ਼ਾ ਦਿੰਦਾ ਹੈ।

ਬਰਸਾਤ ਦੇ ਦਿਨੀ ਫੁੱਲਾਂ ਨੂੰ ਛੁੱਟੀਆਂ ਹੁੰਦੀਆਂ ਨੇ।

ਜੰਗਲੀ ਟਾਹਣੀਆਂ ਆਪੋ ਵਿਚ ਟਕਰਾਉਂਦੀਆਂ ਨੇ, ਪੱਤੇ ਝੂਮਦੇ ਨੇ,

ਬੱਦਲ ਤਾੜੀਆਂ ਮਾਰਦੇ ਨੇ ਤੇ ਗੁਲਾਬੀ, ਪੀਲੀਆਂ, ਸਫੈਦ ਵਰਦੀਆਂ ਪਹਿਨ ਕੇ ਫੁੱਲ-ਬੱਚੇ ਨੱਠੇ ਆਉਂਦੇ ਨੇ।

ਤੈਨੂੰ ਪਤੈ ਮਾਂ, ਉਨ੍ਹਾਂ ਦਾ ਘਰ ਅਸਮਾਨ ਵਿਚ ਉਥੇ ਹੈ ਜਿਥੇ ਤਾਰੇ ਨੇ, ਤੂੰ ਦੇਖਿਆ ਨੀਂ ਆਪਣੇ ਘਰ ਜਾਣ ਵਾਸਤੇ ਉਹ ਕਿੰਨੇ ਕਾਹਲੇ ਨੇ? ਤੈਨੂੰ ਨੀ ਪਤਾ ਏਨੀ ਕਾਹਲੀ ਕਾਸ ਦੀ ਹੈ ਉਨ੍ਹਾਂ ਨੂੰ?

ਅਪਣੀਆਂ ਬਾਹਵਾਂ ਉਹ ਉਪਰ ਅਸਮਾਨ ਵੱਲ ਕਿਉਂ ਉਲਾਰਦੇ ਨੇ, ਪਤੈ ਤੈਨੂੰ? ਜਿਵੇਂ ਮੇਰੀ ਮਾਂ ਹੈ, ਉਨ੍ਹਾਂ ਦੀ ਵੀ ਤਾਂ ਮਾਂ ਹੈ ਇਕ।

## ਸੁਦਾਗਰ

ਇਹ ਸੋਚ ਮਾਂ ਕਿ ਤੈਨੂੰ ਘਰ ਰਹਿਣਾ ਪਵੇ ਤੇ ਮੈਨੂੰ ਅਜਨਬੀ ਦੇਸ਼ਾਂ ਵਿਚ ਸਫ਼ਰ ਕਰਨਾ ਪਵੇ।

ਸੋਚ ਕਿ ਮੇਰੀ ਸਮਾਨ ਨਾਲ ਭਰੀ ਕਿਸ਼ਤੀ ਕਿਨਾਰੇ ਤੋਂ ਤੁਰਨ ਵਾਲੀ ਹੈ। ਸੋਚ ਕੇ ਦੱਸ ਮਾਂ, ਮੈਂ ਤੇਰੇ ਲਈ ਕੀ ਲਿਆਵਾਂਗਾ।

ਤੈਨੂੰ ਸੋਨੇ ਦੇ ਬੋਹਲ ਚਾਹੀਦੇ ਨੇ ਨਾ ਮਾਂ?

ਸੁਨਹਿਰੀ ਨਦੀਆਂ ਦੇ ਕਿਨਾਰੇ, ਸੋਨੇ ਨਾਲ ਖੇਤ ਭਰੇ ਤਾਂ ਪਏ ਹਨ ਪੂਰੇ। ਜੰਗਲੀ ਡੰਡੀਆਂ ਉਪਰ ਚੰਪਾ ਦੇ ਫੁੱਲ ਖਿਲਰੇ ਹੋਏ ਹਨ। ਕਈ ਸੌ ਟੋਕਰੀਆਂ ਫੁੱਲਾਂ ਦੀਆਂ ਭਰਕੇ ਮੈਂ ਕਿਸ਼ਤੀ ਵਿਚ ਰੱਖ ਲਾਂਗਾ।

ਮਾਂ ਤੈਨੂੰ ਵਡੇ ਵੱਡੇ ਮੋਤੀ ਵੀ ਚਾਹੀਦੇ ਨੇ ਨਾ? ਪਤਝੜ ਦੀ ਰੁੱਤ ਦੀਆਂ ਮੋਟੀਆਂ ਕਣੀਆਂ ਜਿੱਡੇ?

ਮੈਂ ਮੋਤੀਆਂ ਵਾਲੇ ਟਾਪੂ ਉਪਰ ਉਤਰਾਂਗਾ। ਅੰਮ੍ਰਿਤ ਵੇਲੇ ਚਰਗਾਹਾਂ ਵਿਚ ਉਥੇ ਫੁੱਲਾਂ ਉਪਰ ਮੋਤੀ ਨੱਚਦੇ ਹਨ, ਫੇਰ ਮੋਤੀ ਘਾਹ ਤੇ ਡਿਗ ਪੈਂਦੇ ਨੇ, ਤੇ ਸਮੁੰਦਰ ਦੇ ਕਿਨਾਰੇ ਰੇਤ ਉਪਰ ਤਾਂ ਅੰਤਾਂ ਦੇ ਮੋਤੀ ਪਏ ਨੇ।

ਆਪਣੇ ਭਰਾ ਵਾਸਤੇ ਲਿਆਵਾਂਗਾ ਖੰਭਾਂ ਵਾਲਾ ਘੋੜਾ ਜਿਸ ਤੇ ਬੈਠ ਕੇ ਉਹ ਬੱਦਲਾਂ ਤੋਂ ਉਪਰ ਦੀ ਉਡੇਗਾ। ਪਿਤਾ ਵਾਸਤੇ ਲਿਆਵਾਂਗਾ ਜਾਦੂ ਦਾ ਪੈੱਨ, ਪਿਤਾ ਨੂੰ ਪਤਾ ਵੀ ਨੀ ਲੱਗਿਆ ਕਰਨਾ, ਪੈੱਨ ਆਪਣੇ ਆਪ ਲਿਖੀ ਜਾਇਆ ਕਰੇਗਾ ਉਹ ਸਾਰਾ ਕੁੱਝ ਜੋ ਪਿਤਾ ਨੇ ਲਿਖਣਾ ਸੀ ਖੁਦ।

ਤੇਰੇ ਵਾਸਤੇ ਲਿਆਵਾਂਗਾ ਮਾਂ ਜਵਾਹਰਾਤ ਦੀ ਭਰੀ ਸੰਦੂਕੜੀ, ਕੀਮਤੀ ਏਨੀ ਕਿ ਸੱਤ ਰਾਜਿਆਂ ਦੀਆਂ ਰਾਜਧਾਨੀਆਂ ਬਰਾਬਰ।

## ਦਇਆ

ਤੇਰਾ ਪੁੱਤਰ ਨਾਂ ਹੋਕੇ ਜੇ ਮੈਂ ਨਿੱਕਾ ਕਤੂਰਾ ਹੁੰਦਾ ਤੇ ਥਾਲੀ ਵਿਚ ਬਚੀ ਪਈ ਤੇਰੀ ਜੂਠੀ ਬੁਰਕੀ ਖਾਣ ਲਗਦਾ, ਕੀ ਤੂੰ ਫੇਰ ਝਿੜਕ ਦਿੰਦੀ ਮੈਨੂੰ? ''ਦਫਾ ਹੋ ਜਾ ਕਤੂਰਿਆ'', ਇਹ ਕਹਿਕੇ ਕੀ ਭਜਾ ਦਿੰਦੀ ਤੂੰ ਮੈਨੂੰ?

ਤਾਂ ਫੇਰ ਜਾਹ ਮਾਂ, ਮੈਂ ਵੀ ਜਦੋਂ ਬੁਲਾਏਂਗੀ ਨਹੀਂ ਆਵਾਂਗਾ। ਮੈਨੂੰ ਖਾਣ ਨੂੰ ਕੁਝ ਦਏਂਗੀ ਨਹੀਂ ਖਾਵਾਂਗਾ।

ਤੇਰਾ ਬੱਚਾ ਨਾ ਹੋਕੇ ਜੇ ਮੈਂ ਨਿੱਕਾ ਹਰਾ ਤੋਤਾ ਹੁੰਦਾ, ਫੇਰ ਮਾਂ ਤੂੰ ਮੈਨੂੰ ਬੰਦ ਕਰਕੇ ਰਖਦੀ ਕਿ ਕਿਤੇ ਮੈਂ ਉਡ ਨਾ ਜਾਵਾਂ ਦੂਰ? ਅਪਣੀ ਉਂਗਲ ਮੇਰੇ ਵੱਲ ਕਰਕੇ ਕੀ ਤੂੰ ਇਹ ਆਖਦੀ, ''ਕੇਹਾ ਨਾਸ਼ੁਕਰਾ ਢੀਠ ਤੋਤਾ ਹੈ, ਸਾਰਾ ਦਿਨ ਚੁੰਜ ਨਾਲ ਪਿੰਜਰੇ ਦੀਆਂ ਸੀਖਾਂ ਕੱਟਣ ਦਾ ਯਤਨ ਕਰਦਾ ਰਹਿੰਦੈ।''

ਠੀਕ ਐ ਫੇਰ ਮਾਂ। ਮੈਂ ਜੰਗਲ ਵੱਲ ਉਡ ਜਾਵਾਂਗਾ। ਤੇਰੀਆਂ ਬਾਹਵਾਂ ਵਿਚ ਮੁੜਕੇ ਆਵਾਂਗਾ ਈ ਨੀ ਫੇਰ ਮੈਂ।

**ਵੱਡਾ ਛੋਟਾ**

ਮਾਂ ਤੇਰੀ ਛੋਟੀ ਧੀ ਬਿਲਕੁਲ ਬੇਵਕੂਫ ਐ। ਉਹਨੂੰ ਕੋਈ ਪਤਾ ਨੀਂ ਕਿ ਗਲੀਆਂ ਵਿਚਲੀ ਰੌਸ਼ਨੀ ਤਾਰਿਆਂ ਵਾਲੀ ਰੌਸ਼ਨੀ ਵਰਗੀ ਨਹੀਂ ਹੁੰਦੀ। ਜਦੋਂ ਅਸੀਂ ਉਹ ਖੇਡ ਖੇਡਦੇ ਆ ਜਦੋਂ ਕੰਕਰ ਸਾਡੀਆਂ ਰਿਉੜੀਆਂ ਹੁੰਦੇ ਨੇ, ਉਹ ਇਨ੍ਹਾਂ ਨੂੰ ਅਸਲੀ ਰਿਉੜੀਆਂ ਸਮਝ ਕੇ ਖਾਣ ਲਗਦੀ ਐ। ਜਦੋਂ ਕਿਤਾਬ ਖੋਲ੍ਹ ਕੇ ਮੈਂ ਉਹਨੂੰ ਊੜਾ ਆੜਾ ਪੜ੍ਹਾਉਣ ਲਗਦਾਂ, ਬਿਨਾ ਗੱਲ ਤੋਂ ਝੱਪਟਾ ਮਾਰ ਕੇ ਉਹ ਵਰਕਾ ਪਾੜ ਦਿੰਦੀ ਹੈ ਤੇ ਫ਼ਿਰ ਹਸਦੀ ਹੈ। ਪਾਠ ਯਾਦ ਕਰਨ ਦਾ ਇਹ ਤਰੀਕੈ ਉਹਦਾ।

ਜਦੋਂ ਮੈਂ ਗੁੱਸੇ ਨਾਲ ਸਿਰ ਹਿਲਾਨਾ, ਉਹਨੂੰ ਝਿੜਕਦਾਂ, ਉਹਨੂੰ ਕਹਿਨਾ ਕਿ ਸ਼ਰਾਰਤਾਂ ਬੰਦ ਕਰ, ਉਹ ਹਸਦੀ ਹੈ ਤੇ ਇਹ ਉਸ ਲਈ ਬਸ ਖੇਡ ਹੈ ਇਕ। ਸਭ ਨੂੰ ਪਤੈ ਪਿਤਾ ਜੀ ਦੂਰ ਨੇ, ਪਰ ਜਦੋਂ ਮੈਂ ਅਚਾਨਕ ਉਚੀ ਦੇਣੀ ਕਹਿ ਦਿੰਨਾ ''ਪਿਤਾ ਜੀ!'' ਉਹ ਇਧਰ ਉਧਰ ਦੇਖਣ ਲਗਦੀ ਹੈ ਜਿਵੇਂ ਪਿਤਾ ਜੀ ਏਥੇ ਈ ਨੇ।

ਧੋਬੀ ਕੱਪੜੇ ਲੈਣ ਆਉਂਦਾ ਹੈ ਤਾਂ ਅਪਣੇ ਨਾਲ ਦੋ ਬਾਂਦਰ ਲਿਆਉਂਦੈ। ਮੈਂ ਬਾਦਰਾਂ ਦੀ ਕਲਾਸ ਲਾ ਲੈਨਾ। ਮੈਂ ਇਹਨੂੰ ਬਾਰ ਬਾਰ ਦਸਦਾਂ ਕਿ ਮੈਂ ਸਕੂਲ ਮਾਸਟਰ ਆਂ, ਪਰ ਇਹ ਮੂਰਖਾਂ ਵਾਂਗ ਮੈਨੂੰ ਕਹਿੰਦੀ ਹੈ - ਵੀਰਾ।

ਤੇਰੀ ਧੀ ਚੰਦ ਨੂੰ ਫੜਨਾ ਚਾਹੁੰਦੀ ਐ। ਗਣੇਸ਼ ਨੂੰ ਉਹ ਗਣੂਸ਼ ਕਹਿੰਦੀ ਐ। ਇਹੋ ਜਿਹੀ ਬੇਵਕੂਫ ਕੁੜੀ ਹੋਰ ਕੌਣ ਹੋਏਗੀ, ਕਿਥੇ ਹੋਇਗੀ ਮਾਂ?

**ਵੱਡਾ ਆਦਮੀ**

ਹਾਲੇ ਮੈਂ ਛੋਟਾ ਹਾਂ ਕਿਉਂਕਿ ਹਾਲੇ ਤਾਂ ਮੈਂ ਬੱਚਾ ਹਾਂ। ਜਦੋਂ ਮੈਂ ਪਿਤਾ ਜਿੱਡਾ ਹੋ ਗਿਆ, ਉਦੋਂ ਮੈਂ ਵੱਡਾ ਹੋ ਜਾਵਾਂਗਾ।

ਮਾਸਟਰ ਆ ਕੇ ਕਹੇਗਾ - ਲਿਆ, ਸਲੇਟ ਤੇ ਕਿਤਾਬਾਂ ਲੈ ਕੇ ਆ। ਅੱਗੇ ਈ ਬੜੀ ਦੇਰ ਹੋ ਗਈ ਐ।

ਮੈਂ ਉਹਨੂੰ ਦੱਸਾਂਗਾ - ਤੈਨੂੰ ਦਿਸਦਾ ਨੀਂ ਹੁਣ ਮੈਂ ਪਿਤਾ ਜੀ ਜਿੱਡਾ ਹੋ ਗਿਆਂ? ਹੁਣ ਮੈਨੂੰ ਪੜ੍ਹਨ ਦੀ ਭੋਰਾ ਲੋੜ ਨੀਂ।

ਹੈਰਾਨ ਹੋਇਆ ਮਾਸਟਰ ਬੁੜਬੁੜ ਕਰੇਗਾ - ਹਾਂ, ਹੁਣ ਤਾਂ ਜੇ ਇਹ ਕਿਤਾਬਾਂ ਪਰੇ ਰੱਖ ਦੇਵੇ ਤਾਂ ਵੀ ਠੀਕ ਐ। ਹੁਣ ਇਹ ਵੱਡਾ ਹੋ ਗਿਐ ਨਾ।

ਆਪੇ ਅਪਣੇ ਕੱਪੜੇ ਪਹਿਨ ਕੇ ਮੈਂ ਭੀੜ ਭਰੇ ਮੇਲੇ ਵਿਚ ਚਲਾ ਜਾਵਾਂਗਾ। ਭੱਜਾ ਭੱਜਾ ਚਾਚਾ ਆਏਗਾ ਤੇ ਕਹੇਗਾ - ਉਏ ਇਹ ਕੀ ਕਰ ਰਿਹੈਂ ਤੂੰ? ਗੁੰਮ ਹੋ ਜਾਏਂਗਾ ਭੀੜ ਵਿੱਚ ਕਿਧਰੇ। ਮੈਂ ਤੇਰੇ ਨਾਲ ਚੱਲੂੰਗਾ।

ਮੈਂ ਕਹਾਂਗਾ - ਤੈਨੂੰ ਦਿਸਦਾ ਨੀਂ ਚਾਚਾ? ਮੈਂ ਪਿਤਾ ਜਿਡਾ ਵੱਡਾ ਹੋ ਗਿਆਂ, ਹੁਣ ਮੈਂ ਇਕੱਲਾ ਜਾਵਾਂਗਾ ਮੇਲੇ ਵਿਚ।

ਚਾਚਾ ਕਹੇਗਾ - ਹਾਂ ਬਈ ਗੱਲ ਤਾਂ ਠੀਕ ਈ ਐ। ਵੱਡਾ ਹੋ ਗਿਐ ਹੁਣ ਇਹ, ਇਕੱਲਾ ਵੀ ਜਾ ਸਕਦੈ ਜਿਥੇ ਦਿਲ ਕਰੇ।

ਗੁਸਲਖਾਨੇ ਵਿਚੋਂ ਆਉਂਦੀ ਮਾਂ ਦੇਖੇਗੀ ਕਿ ਬਟੂਆ ਖੋਲ੍ਹ ਕੇ ਮੈਂ ਖਿਡਾਵੀ ਨੂੰ ਪੈਸੇ ਫੜਾਉਣ ਲੱਗਾਂ।

ਮਾਂ ਕਹੇਗੀ - ਉਏ ਇਹ ਕੀ ਸ਼ਰਾਰਤੀ ਲੜਕੇ?

ਮੈਂ ਕਹਾਂਗਾ – ਮੈਂ ਵੱਡਾ ਹੋ ਗਿਆਂ, ਦਿਸਦਾ ਨੀ ਮਾਂ? ਹੁਣ ਮੈਂ ਜੀਹਨੂੰ ਮਰਜ਼ੀ ਜਿੰਨੇ ਮਰਜ਼ੀ ਚਾਂਦੀ ਦੇ ਰੁਪਈਏ ਦਿਆਂ।

ਮਾਂ ਕਹੇਗੀ – ਗੱਲ ਤਾਂ ਠੀਕ ਹੈ। ਜਦੋਂ ਹੋ ਈ ਗਿਆ ਵੱਡਾ, ਫੇਰ ਮਰਜੀ ਨਾਲ ਪੈਸੇ ਤਾਂ ਦੇਣੇ ਈ ਹੋਏ ਇਹਨੇ।

ਅਕਤੂਬਰ ਦੀਆਂ ਛੁੱਟੀਆਂ ਵਿਚ ਪਾਪਾ ਜਦੋਂ ਮਿਲਣ ਆਉਣਗੇ, ਮੇਰੇ ਲਈ ਨਿਕੇ ਨਿਕੇ ਖਿਡੌਣੇ, ਨਿਕੇ ਬੂਟ ਅਤੇ ਨਿਕੀਆਂ ਰੇਸ਼ਮੀ ਫਰਾਕਾਂ ਲਿਆਉਣਗੇ। ਮੈਂ ਕਹਾਂਗਾ – ਪਾਪਾ ਇਹ ਕਿਸੇ ਹੋਰ ਨੂੰ ਦੇ ਦਿਉ, ਮੈਂ ਤਾਂ ਤੁਹਾਡੇ ਜਿਡਾ ਵੱਡਾ ਹੋ ਗਿਆਂ।

ਪਾਪਾ ਕਹਿਣਗੇ – ਇਹ ਤਾਂ ਚਾਹੇ ਆਪਣੇ ਕੱਪੜੇ ਹੁਣ ਆਪ ਖਰੀਦ ਸਕਦੈ। ਵੱਡਾ ਹੋ ਤਾਂ ਗਿਐ ਇਹ ਹੁਣ।

**ਅੰਤ**

ਜਾਣ ਦਾ ਸਮਾਂ ਹੋ ਗਿਐ। ਹੁਣ ਮੈਂ ਜਾਣੈ ਮਾਂ। ਮੰਜੀ ਉਪਰੋਂ ਮੈਨੂੰ ਚੁੱਕਣ ਲਈ ਜਦੋਂ ਤੂੰ ਬਾਹਵਾਂ ਫੈਲਾਏਂਗੀ, ਮੈਂ ਕਹਾਂਗਾ – ਤੇਰਾ ਲਾਲ ਹੈ ਨੀ ਇਥੇ ਮਾਂ, ਮੈਂ ਚੱਲਿਆਂ। ਮੈਂ ਹਵਾ ਦਾ ਇਕ ਬੁੱਲਾ ਬਣਕੇ ਤੈਨੂੰ ਛੁਹਾਂਗਾ। ਨਦੀ ਤੇ ਇਸ਼ਨਾਨ ਕਰਨ ਜਾਏਂਗੀ ਤਾਂ ਮੈਂ ਲਹਿਰਾਂ ਬਣ ਕੇ ਬਾਰ ਬਾਰ ਤੈਨੂੰ ਚੁੰਮਾਂਗਾ। ਰਾਤ ਨੂੰ ਜਦੋਂ ਤੜ ਤੜ ਪੱਤਿਆਂ ਉਪਰ ਕਣੀਆਂ ਡਿਗਣਗੀਆਂ, ਹਸਦਾ ਹੋਇਆ ਬਿਜਲੀਆਂ ਨਾਲ ਮੈਂ ਤੇਰੇ ਕੋਲ ਬਾਰੀ ਥਾਣੀ ਦੀ ਆ ਜਾਵਾਂਗਾ।

ਆਪਣੇ ਲਾਲ ਨੂੰ ਉਡੀਕਦੀ ਨੂੰ ਜੇ ਤੈਨੂੰ ਨੀਂਦ ਨਾ ਆਈ, ਮੈਂ ਤਾਰਿਆਂ ਵਿਚ ਬੈਠਾ ਗੀਤ ਗਾਵਾਂਗਾ– ਸੌਜਾ ਮਾਂ ਸੌਜਾ। ਪਿਆਰੀ ਮਾਂ ਸੌਜਾ। ਚੰਦ ਦੀਆਂ ਰਿਸ਼ਮਾਂ ਥਾਣੀ ਉਤਰ ਕੇ ਮੈਂ ਤੇਰੀ ਛਾਤੀ ਤੇ ਲੇਟ ਜਾਵਾਂਗਾ, ਸੁੱਤੀ ਨੂੰ ਤੈਨੂੰ ਪਤਾ ਵੀ ਨਾ ਲਗੇਗਾ। ਸੁਫਨਾ ਬਣਕੇ ਮੈਂ ਹੌਲੀ ਦੇਕੇ ਤੇਰੀਆਂ ਪਲਕਾਂ ਵਿਚ ਦੀ ਤੇਰੇ ਅੰਦਰ ਚਲਾ ਜਾਵਾਂਗਾ ਮਾਂ। ਜਾਗਣ ਸਾਰ ਜਦੋਂ ਤੂੰ ਇਧਰ ਉਧਰ ਨਜ਼ਰਾਂ ਰਾਹੀਂ ਮੇਰੀ ਤਲਾਸ਼ ਕਰੇਂਗੀ ਉਦੋਂ ਜੁਗਨੂੰ ਬਣ ਕੇ ਮੈਂ ਉਡ ਵੀ ਚੁਕਿਆ ਹੋਵਾਂਗਾ, ਗਵਾਂਢ ਦੇ ਬਚੇ ਜਦੋਂ ਨੱਚਣਗੇ ਗਾਉਣਗੇ, ਮੈਂ ਸੰਗੀਤ ਬਣ ਕੇ ਤੇਰੇ ਦਿਲ ਅੰਦਰ ਉਤਰਾਂਗਾ। ਪੂਜਾ ਸਮੱਗਰੀ ਲੈਕੇ ਚਾਚੀ ਆਏਗੀ ਤੇ ਪੁੱਛੇਗੀ– ਕਿਥੇ ਹੈ ਤੇਰਾ ਲਾਲ ? ਧੀਮੀ ਆਵਾਜ਼ ਵਿਚ ਤੂੰ ਕਹੇਂਗੀ– ਮੇਰੀਆਂ ਅੱਖਾਂ ਦੀਆਂ ਪੁਤਲੀਆਂ ਵਿਚ। ਮੇਰੇ ਜਿਸਮ ਅਤੇ ਮੇਰੀ ਰੂਹ ਵਿਚ।

**ਖਾਨਾਬਦੋਸ਼ ਪੰਛੀ**

ਗਰਮੀਆਂ ਦੀ ਰੁਤੇ ਖਾਨਾਬਦੋਸ਼ ਪੰਛੀ ਮੇਰੀਆਂ ਬਾਰੀਆਂ ਵਿਚ ਬੈਠ ਕੇ ਗੀਤ ਗਾਉਂਦੇ ਹਨ ਤੇ ਫਿਰ ਉਡ ਜਾਂਦੇ ਹਨ। ਪਤਝੜ ਦੇ ਪੀਲੇ ਪੱਤਿਆਂ ਕੋਲ ਗੀਤ ਨਹੀਂ ਹੁੰਦੇ, ਉਹ ਹਉਕਾ ਲੈਕੇ ਝੜ ਜਾਂਦੇ ਹਨ।

×××

ਐ ਖਾਨਾਬਦੋਸ਼ ਸੰਸਾਰ, ਮੇਰੇ ਸ਼ਬਦਾਂ ਉਪਰ ਅਪਣੇ ਕਦਮਾ ਦੇ ਨਿਸ਼ਾਨ ਛੱਡ ਜਾਹ।

×××

ਸੰਸਾਰ ਆਪਣੇ ਪਿਆਰੇ ਸਾਹਮਣੇ ਜਦੋਂ ਆਪਣਾ ਨਕਾਬ ਉਤਾਰ ਦਿੰਦਾ ਹੈ

ਤਾਂ ਇਹ ਗੀਤ ਜਿੰਨਾ ਛੋਟਾ ਅਤੇ ਚੁੰਮਣ ਜਿਡਾ ਅਨੰਤ ਹੋ ਜਾਦਾ ਹੈ।

×××

ਧਰਤੀ ਦੇ ਹੰਝੂਆਂ ਸਦਕਾ ਫੁਲਾਂ ਦੀ ਮੁਸਕਾਨ ਕਾਇਮ ਹੈ।

×××

ਵਿਸ਼ਾਲ ਮਾਰੂਥਲ, ਘਾਹ ਦੀ ਇਕ ਪੱਤੀ ਦੇ ਪਿਆਰ ਵਿਚ ਬਲ ਰਿਹਾ ਹੈ। ਪੱਤੀ ਨਾਂਹ ਵਿਚ ਸਿਰ ਹਿਲਾਕੇ ਹੱਸਦੀ ਹੈ ਤੇ ਉਡ ਜਾਂਦੀ ਹੈ।

×××

ਸੂਰਜ ਡੁਬਣ ਵੇਲੇ ਜੇ ਹੰਝੂ ਵਹਾਉਣ ਲਗੇ, ਫਿਰ ਤੁਹਾਨੂੰ ਤਾਰੇ ਵੀ ਨਹੀਂ ਦਿੱਸਣੇ।

×××

ਤੁਹਾਡੇ ਰਾਹਾਂ ਦਾ ਰੇਤਾ ਤੁਹਾਥੋਂ ਗੀਤ ਮੰਗਦਾ ਹੈ, ਨਚਦਾ ਹੋਇਆ ਪਾਣੀ ਤੁਹਾਥੋਂ ਤੇਜ਼ ਚਾਲ ਮੰਗਦਾ ਹੈ। ਕੀ ਤੁਸੀਂ ਇਹਨਾ ਅਪਾਹਜਾਂ ਦਾ ਭਾਰ ਚੁਕ ਲਉਗੇ?

×××

ਉਸਦਾ ਉਤਸੁਕ ਚਿਹਰਾ ਰਾਤ ਦੀ ਬਰਸਾਤ ਵਾਂਗ ਮੇਰੇ ਸੁਫਨਿਆਂ ਦਾ ਪਿੱਛਾ ਕਰਦਾ ਹੈ।

×××

ਇਕ ਰਾਤ ਸੁਫਨਾ ਆਇਆ ਜਿਵੇਂ ਅਸੀਂ ਅਜਨਬੀ ਹੋਈਏ।

ਜਾਗ ਆਉਣ ਤੇ ਪਤਾ ਲਗਾ ਅਸੀਂ ਤਾਂ ਇਕ ਦੂਜੇ ਨੂੰ ਪਿਆਰ ਕਰਨ ਵਾਲੇ ਹਾਂ।

×××

ਜਿਵੇਂ ਦਰਖਤਾਂ ਦੀ ਖਾਮੋਸ਼ੀ ਵਿਚ ਸ਼ਾਮ ਛੁਪ ਜਾਂਦੀ ਹੈ, ਉਦਾਸੀ ਉਵੇਂ ਮੇਰੇ ਦਿਲ ਦੀ ਸ਼ਾਂਤੀ ਵਿਚ ਛੁਪੀ ਬੈਠੀ ਹੈ।

×××

ਗ਼ੈਬੀ ਉਂਗਲਾਂ ਮੇਰੇ ਦਿਲ ਦੀਆਂ ਤਾਰਾਂ ਇਉਂ ਹਿਲਾ ਰਹੀਆਂ ਹਨ ਜਿਵੇਂ ਹਵਾਵਾਂ ਲਹਿਰਾਂ ਨੂੰ ਆਗੇ ਤੋਰਦੀਆਂ ਹਨ।

×××

- ਤੇਰਾ ਸ਼ੋਰ ਕੀ ਆਖਦਾ ਹੈ ਓ ਸਾਗਰ?
- ਅਨੰਤ ਪ੍ਰਸ਼ਨ।
- ਤੇਰਾ ਕੀ ਜਵਾਬ ਹੈ ਐ ਅਸਮਾਨ?
- ਅਨੰਤ ਖਾਮੋਸ਼ੀ।

×××

ਉਤਪਤੀ ਦਾ ਰਹੱਸ ਰਾਤ ਦੇ ਹਨੇਰੇ ਵਾਂਗ ਮਹਾਨ ਹੈ।

ਗਿਆਨ ਦੇ ਭੁਲੇਖੇ ਸਵੇਰ ਦੀ ਧੁੰਦ ਵਾਂਗ ਉਲਝੇ ਹੋਏ ਹਨ।

×××

ਇਸ ਸਵੇਰ ਆਪਣੀ ਬਾਰੀ ਵਿਚੋਂ ਬਾਹਰ ਦੇਖ ਰਿਹਾਂ। ਮੁਸਾਫ਼ਰ ਵਾਂਗ ਸੰਸਾਰ ਮੇਰੇ ਕੋਲ ਰਤਾ ਕੁ ਰੁਕ ਕੇ ਸਿਰ ਝੁਕਾਉਂਦਾ ਹੈ ਤੇ ਤੁਰ ਜਾਂਦਾ ਹੈ।

×××

ਮੇਰੀਆਂ ਪਾਗਲ ਇਛਾਵਾਂ ਮੇਰੇ ਗੀਤਾਂ ਵਿਚ ਵੀ ਚੀਕਾਂ ਮਾਰੀ ਜਾਂਦੀਆਂ ਹਨ ਮਾਲਕ। ਤਾਂ ਵੀ, ਮੈਨੂੰ ਸੁਣਨੀਆਂ ਤਾਂ ਪੈਣਗੀਆਂ ਹੀ।

×××

ਮੈਂ ਬਿਹਤਰੀਨ ਦੀ ਚੋਣ ਨਹੀਂ ਕਰਦਾ। ਬਿਹਤਰੀਨ ਨੇ ਮੈਨੂੰ ਚੁਣ ਲਿਆ ਹੈ।

×××

ਅਸੀਂ ਖੜਖੜ ਕਰਦੇ ਪੱਤੇ ਹਾਂ ਜਿਹੜੇ ਹਨੇਰੀਆਂ ਦੇ ਸਵਾਲਾਂ ਦੇ ਜਵਾਬ ਹਾਂ। ਤੁਸੀਂ ਕੌਣ ਹੋ ਜੋ ਗੱਲ ਈ ਨਹੀਂ ਕਰਦੇ?

'' – ਅਸੀਂ ਤਾਂ ਨਿਮਾਣੇ ਫੁਲ ਹਾਂ ਜੀ ਬਸ।''

×××

ਹਰ ਰੋਜ਼ ਤਾਜ਼ੇ ਫੁਲ ਭੇਜ ਕੇ ਰੱਬ ਆਸ ਕਰਦਾ ਹੈ ਅਸੀਂ ਸ਼ੁਕਰਾਨਾ ਕਰੀਏ। ਸੂਰਜ ਚੰਦ ਭੇਜ ਕੇ ਉਹ ਸਾਥੋਂ ਕੋਈ ਆਸ ਨਹੀਂ ਕਰਦਾ।

×××

ਪੱਤਿਆਂ ਵਿਚਕਾਰ ਨੰਗੇ ਬੱਚੇ ਵਾਂਗ ਖੁਸ਼ ਖੇਡਦੀ ਰੌਸ਼ਨੀ ਸੋਚ ਨਹੀਂ ਸਕਦੀ ਕਿ ਆਦਮੀ ਝੂਠ ਬੋਲ ਦਿੰਦੇ।

×××

ਓ ਸੁੰਦਰਤਾ, ਆਪਣੇ ਆਪਨੂੰ ਪਿਆਰ ਵਿਚ ਤਲਾਸ਼ ਕਰ, ਸ਼ੀਸ਼ੇ ਦੀ ਖੁਸ਼ਾਮਦ ਤੋਂ ਬਚ ਕੇ ਰਹਿ।

×××

- ਤੂੰ ਕਿਸ ਦੀ ਉਡੀਕ ਕਰ ਰਿਹੈ ਚੰਦਰਮਾਂ?
- ਸੂਰਜ ਨੂੰ ਨਮਸਕਾਰ ਕਰਕੇ ਉਸ ਲਈ ਰਸਤਾ ਛੱਡਣਾ ਹੈਂ ਮੈਂ।

×××

ਦਰਖਤ ਮੇਰੇ ਚੁਬਾਰੇ ਦੀ ਬਾਰੀ ਤੱਕ ਇਉਂ ਉਚੇ ਉਠ ਰਹੇ ਹਨ

ਜਿਵੇਂ ਗੁੰਗੀ ਧਰਤੀ ਦੀਆਂ ਦਬੀਆਂ ਖਾਹਸ਼ਾਂ।

×××

ਰੱਬ ਆਪਣੀ ਨਵੀਂ ਸਵੇਰ ਦੇਖ ਕੇ ਹੈਰਾਨ ਹੋ ਜਾਂਦਾ ਹੈ ਹਰ ਰੋਜ਼।

×××

ਸੁੱਕਾ ਦਰਿਆ ਆਪਣੇ ਭੂਤਕਾਲ ਦਾ ਸ਼ੁਕਰਾਨਾ ਨਹੀਂ ਕਰਿਆ ਕਰਦਾ।

×××

ਪੰਛੀ ਦਾ ਜੀ ਕਰਦਾ ਹੈ ਮੈਂ ਬੱਦਲ ਹੋਵਾਂ। ਬੱਦਲ ਚਾਹੁੰਦਾ ਹੈ ਮੈਂ ਪੰਛੀ ਬਣਾ।

×××

ਝਰਨਾ ਗਾਉਂਦਾ ਹੈ – ਜਦੋਂ ਮੈਨੂੰ ਆਜ਼ਾਦੀ ਮਿਲੀ, ਬਸ ਉਦੀਂ ਮੈਨੂੰ ਗੀਤ ਲੱਭ ਗਿਆ।

×××

ਕੰਮ ਕਾਜ ਕਰਦੀ ਔਰਤ ਜਦੋਂ ਘਰ ਵਿਚ ਤੁਰੀ ਫਿਰਦੀ ਹੈ, ਇਉ ਲਗਦਾ ਹੈ ਜਿਵੇਂ ਪੱਥਰ ਗੀਟਿਆਂ ਵਿਚੋਂ ਦੀ ਨਦੀ ਤੁਰੀ ਫਿਰਦੀ ਹੋਵੇ।

×××

ਪੱਛਮ ਵਿਚ ਅਸਤ ਹੋਣ ਤੋਂ ਪਹਿਲਾਂ ਸੂਰਜ, ਪੂਰਬ ਨੂੰ ਸਲਾਮ ਕਰਨਾ ਨਹੀਂ ਭੁੱਲਦਾ।

×××

ਤੂੰ ਗੱਲ ਤਾਂ ਕੋਈ ਨਹੀਂ ਕੀਤੀ, ਬਸ ਮੁਸਕਾਈ ਸੀ ਰਤਾ ਕੁ। ਇਸੇ ਦਾ ਮੈਨੂੰ ਮੁੱਦਤ ਤੋਂ ਇੰਤਜ਼ਾਰ ਸੀ।

×××

ਮੱਛੀ ਸਮੁੰਦਰ ਵਿੱਚ ਸ਼ਾਂਤ ਹੈ। ਪਸ਼ੂ ਧਰਤੀ ਉਪਰ ਕਲੋਲ ਕਰ ਰਹੇ ਹਨ। ਪੰਛੀ ਆਕਾਸ਼ ਵਿਚ ਉਡਦੇ ਗੀਤ ਗਾ ਰਹੇ ਹਨ।

ਮਨੁਖ ਵਿਚ ਸਾਗਰ ਦੀ ਸ਼ਾਂਤੀ, ਧਰਤੀ ਦੇ ਕਲੋਲ ਅਤੇ ਆਕਾਸ਼ ਦਾ ਸੰਗੀਤ ਹੈ।

×××

ਤਾਰੇ ਜੇ ਤੁਹਾਨੂੰ ਜੁਗਨੂਆਂ ਵਾਂਗ ਲਗਦੇ ਹਨ ਤਾਂ ਤਾਰਿਆਂ ਨੂੰ ਇਸ ਗੱਲ ਦੀ ਕੋਈ ਚਿੰਤਾ ਨਹੀਂ।

×××

ਸ਼ੁਕਰਾਨਾ ਹੈ ਤੇਰਾ ਮਾਲਕ ਕਿ ਮੈਂ ਸ਼ਕਤੀ ਦੇ ਪਹੀਆਂ ਵਿਚੋਂ ਨਹੀਂ, ਉਨ੍ਹਾਂ ਵਿਚੋਂ ਹਾਂ ਜਿਹੜੇ ਇਹਨਾਂ ਪਹੀਆਂ ਹੇਠ ਕੁਚਲੇ ਗਏ।

×××

ਮਨ ਤਿੱਖਾ ਹੈ ਪਰ ਵੱਡਾ ਨਹੀਂ ਇਸ ਕਰਕੇ ਥਾਂ ਥਾਂ ਖੁਭ ਜਾਂਦਾ ਹੈ, ਤੁਰਦਾ ਹੀ ਨਹੀਂ ਅੱਗੇ।

×××

ਤੇਰਾ ਬੁੱਤ ਟੁੱਟ ਕੇ ਰੇਤ ਵਿਚ ਬਿਖਰਿਆ ਤਾਂ ਸਾਬਤ ਹੋਇਆ ਰੱਬ ਦਾ ਰੇਤਾ ਤੇਰੇ ਬੁੱਤ ਤੋਂ ਮਹਾਨ ਹੈ।

×××

ਸ਼ੀਸ਼ੇ ਦੇ ਲੈਂਪ ਨੂੰ ਮੋਮਬੱਤੀ ਨੇ ਜਦੋਂ ਭਰਾ ਕਿਹਾ ਤਾਂ ਲੈਂਪ ਗੁੱਸੇ ਹੋ ਗਿਆ।

ਜਦੋਂ ਚੰਦ ਚੜ੍ਹ ਆਇਆ ਤਾਂ ਲੈਂਪ ਉਸ ਨੂੰ ਕਹਿਣ ਲੱਗਾ - ਭੈਣ, ਮੇਰੀ ਪਿਆਰੀ ਭੈਣ।

×××

ਸਮੁੰਦਰੀ ਪੰਛੀ ਲਹਿਰਾਂ ਨੂੰ ਮਿਲਕੇ ਉਪਰ ਉਡ ਜਾਂਦੇ ਨੇ ਤੇ ਲਹਿਰਾਂ ਪਿਛੇ ਹਟ ਜਾਂਦੀਆਂ ਨੇ, ਉਵੇਂ ਆਪਾਂ ਮਿਲੇ ਵਿਛੜੇ।

×××

ਮੇਰਾ ਦਿਨ ਬੀਤ ਗਿਆ। ਘਾਟ ਕੰਢੇ ਬੰਨੀ ਕਿਸ਼ਤੀ ਵਾਂਗ ਹੁਣ ਮੈਂ ਲਹਿਰਾਂ ਦਾ ਨਾਚ ਦੇਖਦਾ ਹਾਂ।

×××

ਜੀਵਨ ਸਾਨੂੰ ਮਿਲ ਗਿਆ। ਕਮਾਈ ਉਸਨੂੰ ਕਹਾਂਗੇ ਜਦੋਂ ਤਿਆਗ ਦਿੱਤਾ।

×××

ਤੂਫ਼ਾਨ ਜਲਦੀ ਤੋਂ ਜਲਦੀ ਛੋਟੇ ਤੋਂ ਛੋਟੇ ਰਾਹ ਤਲਾਸ਼ਦਾ ਦੌੜਦਾ ਹੈ।

ਜਿਥੇ ਜਾ ਪੁੱਜਦਾ ਹੈ ਉਥੇ ਜਾ ਕੇ ਸੋਚਦਾ ਹੈ- ਇਥੇ ਤਾਂ ਮੈ ਆਉਣਾ ਈ ਨੀ ਸੀ।

×××

ਮੇਰੀ ਸ਼ਰਾਬ ਮੇਰੇ ਪਿਆਲੇ ਵਿਚੋਂ ਪੀ ਮਿੱਤਰ।

ਜਦੋਂ ਇਹ ਕਿਸੇ ਦੂਜੇ ਪਿਆਲੇ ਵਿਚ ਉਲਟ ਦਿੰਨੇ ਆਂ ਤਾਂ ਝੱਗ ਦੀ ਕੰਗਣੀ ਟੁੱਟ ਜਾਂਦੀ ਹੈ।

×××

ਆਪਣੇ ਆਪਨੂੰ ਪੂਰੀ ਤਰ੍ਹਾਂ ਸ਼ਿੰਗਾਰ ਕੇ, ਸੰਪੂਰਨਤਾ ਅਧੂਰੇ ਨੂੰ ਪਿਆਰ ਕਰਦੀ ਹੈ।

×××

ਰੱਬ ਬੰਦੇ ਨੂੰ ਆਖਦਾ ਹੈ - ਤੇਰਾ ਇਲਾਜ ਕਰਨਾ ਸੀ ਇਸ ਲਈ ਦੁਖ ਦਿੱਤਾ।

ਮੈ ਤੈਨੂੰ ਪਿਆਰ ਕਰਦਾਂ ਇਸ ਕਰਕੇ ਸਜ਼ਾ ਦਿੱਤੀ।

×××

ਘਾਹ ਦੇ ਨਿਕੇ ਬੂਟੇ, ਤੇਰੇ ਪੈਰ ਤਾਂ ਨਿਕੇ ਨਿਕੇ ਹਨ ਪਰ ਤੂੰ ਸਾਰੀ ਧਰਤੀ ਆਪਣੇ ਕਦਮਾ ਹੇਠ ਢਕ ਲਈ ਹੈ।

×××

ਖਿੜਨ ਸਾਰ ਕਲੀ ਖੁਸ਼ੀ ਵਿਚ ਕਿਲਕਾਰੀ ਮਾਰ ਕੇ ਆਖਦੀ ਹੈ - ਮੁਰਝਾ ਨਾ ਜਾਈਂ ਪਿਆਰੇ ਸੰਸਾਰ।

×××

ਵੱਡੀਆਂ ਵੱਡੀਆਂ ਸਲਤਨਤਾਂ ਸਥਾਪਤ ਕਰਦਾ ਕਰਦਾ ਰੱਬ ਥੱਕ ਜਾਂਦਾ ਹੈ।

ਹਰ ਰੋਜ਼ ਨਵੇਂ ਨਵੇਂ ਨਿਕੇ ਨਿਕੇ ਫੁੱਲ ਭੇਜਦਾ ਬਿਲਕੁਲ ਨਹੀਂ ਥਕਦਾ।

×××

ਝਰਨਾ ਗਾਉਂਦਾ ਹੈ - ਪਿਆਸੇ ਨੂੰ ਬੇਸ਼ਕ ਥੋੜੇ ਕੁ ਪਾਣੀ ਦੀ ਲੋੜ ਹੈ ਪਰ ਖੁਸ਼ੀ ਨਾਲ ਮੈਂ ਸਾਰੇ ਦਾ ਸਾਰਾ ਦਿਆਂਗਾ।

×××

ਅਨੰਤ ਅਨੰਦ ਦਾ ਉਹ ਫੁਹਾਰਾ ਕਿਥੇ ਹੈ ਜਿਥੋਂ ਫੁੱਲਾਂ ਦੇ ਦਰਿਆ ਵਗ ਤੁਰੇ?

×××

ਲਕੜਹਾਰੇ ਨੇ ਆਪਣੇ ਕੁਹਾੜੇ ਦੇ ਦਸਤੇ ਵਾਸਤੇ ਰੁੱਖ ਤੋਂ ਲੱਕੜ ਮੰਗੀ।

ਰੁਖ ਨੇ ਪ੍ਰਸੰਨਤਾ ਨਾਲ ਲੱਕੜ ਦੇ ਦਿਤੀ।

×××

ਧੁੰਦ ਦਾ ਘੁੰਡ ਕੱਢੀ, ਬਾਰਸ਼ ਵਿਚ ਜਾਂਦੀ ਵਿਧਵਾ ਸ਼ਾਮ ਦਾ ਹਉਕਾ ਮੈਂ ਆਪਣੇ ਦਿਲ ਦੀ ਇਕਾਂਤ ਵਿਚ ਸਾਫ਼ ਸੁਣਿਆ।

×××

ਦੁਨੀਆਂ ਨੂੰ ਗਲਤ ਮਲਤ ਪੜ੍ਹਨ ਪਿਛੋਂ ਅਸੀਂ ਆਖਦੇ ਹਾਂ ਇਹ ਧੋਖੇਬਾਜ਼ ਹੈ।

×××

ਸਮੁੰਦਰ ਕਿਨਾਰੇ, ਕਦੀ ਜੰਗਲਾਂ ਵਿਚ, ਕਵੀ ਆਪਣੀ ਆਵਾਜ਼ ਲਭਦਾ ਫਿਰਦਾ ਹੈ।

×××

ਹਰ ਬੱਚੇ ਦਾ ਜਨਮ ਸਾਬਤ ਕਰਦਾ ਹੈ ਕਿ ਰੱਬ ਆਦਮੀ ਤੋਂ ਅਜੇ ਨਿਰਾਸ ਨਹੀਂ ਹੋਇਆ।

×××

ਘਾਹ ਧਰਤੀ ਉਪਰ ਆਪਣੀ ਭੀੜ ਲਭਦਾ ਹੈ। ਦਰਖਤ ਆਕਾਸ਼ ਵਿਚ ਅਪਣੀ ਇਕਾਂਤ ਭਾਲਦਾ ਹੈ।

×××

ਗ਼ੈਬੀ ਅੱਗ ਕਿਥੇ ਬਲ ਰਹੀ ਹੈ ਜਿਸ ਵਿਚੋਂ ਤਾਰਿਆਂ ਦੇ ਚੰਗਿਆੜੇ ਖਿਲਰੇ ?

×××

ਨੇਕੀ ਕਰਨ ਦਾ ਇਛੁਕ ਦਰਵਾਜੇ ਤੇ ਦਸਤਕ ਦਿੰਦਾ ਹੈ। ਪਿਆਰ ਕਰਨ ਵਾਲਿਆਂ ਵਾਸਤੇ ਦਰਵਾਜੇ ਖੁੱਲ੍ਹੇ ਹਨ।

×××

- ਤੂੰ ਕਿਥੇ ਹੈਂ ਫਲ ?
- ਮੈਂ ਤੇਰੇ ਦਿਲ ਵਿਚ ਹਾਂ ਫੁੱਲ।

×××

ਤਰੇਲ ਬੂੰਦ ਨੇ ਝੀਲ ਨੂੰ ਕਿਹਾ – ਤੂੰ ਮੇਰੇ ਤੋਂ ਵਡੀ ਤਰੇਲ ਬੂੰਦ ਹੈਂ ਭੈਣ।

ਮੈਂ ਕੰਵਲ ਦੇ ਪੱਤੇ ਉਪਰ ਝੂਟੇ ਲੈ ਰਹੀ ਹਾਂ, ਤੂੰ ਪੱਤੇ ਨਾਲ ਲਟਕ ਰਹੀ ਹੈਂ।

×××

ਕਲਾਕਾਰ ਕੁਦਰਤ ਦਾ ਆਸ਼ਕ ਹੈ ਇਸ ਕਰਕੇ ਉਹ ਕੁਦਰਤ ਦਾ ਮਾਲਕ ਵੀ ਹੈ ਗੁਲਾਮ ਵੀ।

×××

ਮਿਆਨ ਖੁੰਢਾ ਹੈ, ਇਸੇ ਕਰਕੇ ਤਲਵਾਰ ਦੀ ਤੇਜ਼ ਧਾਰ ਬਚੀ ਰਹਿੰਦੀ ਹੈ।

×××

ਪੱਤਿਆਂ ਦਾ ਜਨਮ ਤੇ ਮੌਤ ਦਾ ਤੇਜ ਘੇਰਾ ਉਸ ਵੱਡੇ ਚੱਕਰ ਦਾ ਹਿੱਸਾ ਹਨ ਜਿਹੜਾ ਹੌਲੀ ਹੌਲੀ ਤਾਰਿਆਂ ਨਾਲ ਘੁੰਮਦਾ ਹੈ।

×××

ਪਲ ਦਾ ਸ਼ੋਰ ਅਨੰਤ ਸੰਗੀਤ ਵੱਲ ਨੱਕ ਚਾੜ੍ਹਦਾ ਹੈ।

×××

ਕਾਲੇ ਰੰਗ ਦਾ ਬੱਦਲ ਸ਼ਰਮਿੰਦਗੀ ਨਾਲ ਅਸਮਾਨ ਦੇ ਕੋਨੇ ਵਿਚ ਜਾ ਖਲੋਤਾ।

ਚੜ੍ਹਦੇ ਸੂਰਜ ਨੇ ਅਪਣਾ ਸੁਨਹਿਰੀ ਮੁਕਟ ਉਸੇ ਦੇ ਸਿਰ ਤੇ ਰੱਖਿਆ।

×××

ਤੁਰਦੇ ਜਾਉ, ਫੁਲ ਚੁਗਣ ਲਈ ਰੁਕੋ ਨਾ, ਜਿਧਰ ਜਾਓਗੇ ਤਾਜ਼ੇ ਫੁੱਲ ਰਸਤੇ ਵਿਚ ਖਿੜਦੇ ਜਾਣਗੇ।

×××

ਜੜ੍ਹਾਂ ਧਰਤੀ ਵਿਚ ਫੈਲੀਆਂ ਟਾਹਣੀਆਂ ਹਨ। ਟਾਹਣੀਆਂ ਹਵਾ ਵਿਚ ਲਹਿਰਾਉਂਦੀਆਂ ਜੜ੍ਹਾ ਹਨ।

×××

ਪਤਝੜ ਦੇ ਦੁਆਲੇ ਬਸੰਤ ਦਾ ਸੰਗੀਤ ਆਪਣਾ ਪੁਰਾਣਾ ਆਲ੍ਹਣਾ ਲਭਦਾ ਫਿਰਦਾ ਹੈ।

×××

ਭੁੱਲੇ ਵਿਸਰੇ ਦਿਨਾ ਦੀਆਂ ਯਾਦਾਂ ਮੇਰੇ ਦੁਆਲੇ ਇਉਂ ਲਿਪਟੀਆਂ ਹੋਈਆਂ ਹਨ ਜਿਵੇਂ ਪੁਰਾਣੇ ਰੁਖ ਦੁਆਲੇ ਵੇਲਾਂ।

×××

ਗੂੰਜ ਮ ਆਵਾਜ਼ ਦਾ ਮੂੰਹ ਚਿੜਾਕੇ ਆਖਦੀ ਹੈ - ਅਸਲੀ ਮੈਂ ਹਾਂ।

×××

ਕੁਝ ਬੰਦੇ ਰੱਬ ਦੀਆਂ ਅਜਿਹੀਆਂ ਮਿਹਰਬਾਨੀਆਂ ਦਾ ਜ਼ਿਕਰ ਕਰਦੇ ਹਨ ਕਿ ਰੱਬ ਸ਼ਰਮਿੰਦਾ ਹੋ ਜਦਾ ਹੈ।

×××

ਸੂਰਜ ਕੋਲ ਰੌਸ਼ਨੀ ਦਾ ਸਾਦਾ ਲਿਬਾਸ ਹੈ। ਬੱਦਲ ਆਪਣੇ ਆਪ ਨੂੰ ਸ਼ਾਹਾਨਾ ਲਿਬਾਸ ਵਿਚ ਲਪੇਟਦੇ ਰਹਿੰਦੇ ਹਨ।

×××

ਪਹਾੜ ਬੱਚਿਆਂ ਦੀਆਂ ਕਿਲਕਾਰੀਆਂ ਵਾਂਗ ਹਨ ਜਿਹੜੇ ਤਾਰਿਆਂ ਨੂੰ ਫੜਨ ਵਾਸਤੇ ਬਾਹਵਾਂ ਉਪਰ ਫੈਲਾਉਂਦੇ ਹਨ।

×××

ਸੁਫਨਾ ਪਤਨੀ ਵਾਂਗ ਹੈ ਜੋ ਗੱਲਾਂ ਕਰੇਗਾ।

ਨੀਂਦ ਪਤੀ ਵਾਂਗ ਖਾਮੋਸ਼ ਦੁਖ ਉਠਾਏਗੀ।

×××

ਡੁਬਦੇ ਦਿਨ ਨੂੰ ਚੁੰਮ ਕੇ ਰਾਤ ਉਸਦੇ ਕੰਨ ਵਿਚ ਆਖਦੀ ਹੈ-

ਮੈਂ ਮੌਤ ਹਾਂ ਤੇਰੀ ਮਾਂ। ਤੈਨੂੰ ਨਵਾਂ ਜਨਮ ਦਿਆਂਗੀ।

×××

ਬਾਜ਼ ਸੋਚਦਾ ਹੈ ਜੇ ਮੱਛੀ ਨੂੰ ਪਾਣੀ ਵਿਚੋਂ ਬਾਹਰ ਕੱਢ ਕੇ ਦਿਖਾਵਾਂ ਕਿ ਮੈਦਾਨ ਕਿੰਨੇ ਸੁਹਣੇ ਹਨ ਤਾਂ ਉਹ ਬਹੁਤ ਖੁਸ਼ ਹੋਵੇਗੀ।

×××

ਰਾਤ ਨੇ ਸੂਰਜ ਨੂੰ ਕਿਹਾ - ਚੰਦ ਰਾਹੀਂ ਤੂੰ ਮੇਰੇ ਕੋਲ ਪ੍ਰੇਮ ਪੱਤਰ ਭੇਜਦਾ ਹੈਂ।

ਘਾਹ ਉਪਰ ਵਿਛੇ ਹੰਝੂਆਂ ਰਾਹੀਂ ਮੈਂ ਉਨ੍ਹਾਂ ਖਤਾਂ ਦਾ ਜਵਾਬ ਦਿੰਦੀ ਹਾਂ।

×××

ਹਥੌੜਿਆਂ ਦੀਆਂ ਸੱਟਾ ਨਹੀਂ, ਨਚਦੇ ਪਾਣੀਆਂ ਦਾ ਸੰਗੀਤ ਪੱਥਰ ਗੀਟਿਆਂ ਨੂੰ ਗੋਲ ਅਤੇ ਮੁਲਾਇਮ ਬਣਾਉਂਦਾ ਹੈ।

×××

ਸ਼ਹਿਦ ਦੀ ਮੱਖੀ ਫੁੱਲ ਦਾ ਰਸ ਚੂਸਕੇ ਧੰਨਵਾਦ ਕਰਨ ਲਈ ਉਸ ਦੁਆਲੇ ਪਰਿਕਰਮਾ ਕਰਦੀ ਹੈ। ਹੰਕਾਰੀ ਤਿਤਲੀ ਚਾਹੁੰਦੀ ਹੈ ਫੁੱਲ ਮੇਰਾ ਧੰਨਵਾਦ ਕਰਨ।

×××

ਪੱਤਾ ਜਦੋਂ ਪਿਆਰ ਕਰਨ ਲੱਗੇ, ਫੁਲ ਬਣ ਜਾਂਦਾ ਹੈ।

ਫੁਲ ਜਦੋਂ ਬੰਦਗੀ ਕਰਨ ਲਗ ਜਾਏ, ਫਲ ਹੋ ਜਾਂਦਾ ਹੈ।

×××

ਜੜ੍ਹਾਂ ਦਰਖਤ ਦੀਆਂ ਟਾਹਣੀਆਂ ਨੂੰ ਫਲਾਂ ਨਾਲ ਭਰ ਦਿੰਦੀਆਂ ਹਨ

ਪਰ ਟਾਹਣੀਆਂ ਨੂੰ ਇਹ ਨਹੀਂ ਕਹਿੰਦੀਆਂ ਕਿ ਸਾਡਾ ਸ਼ੁਕਰਾਨਾ ਕਰੋ।

×××

ਅੱਧੀ ਰਾਤ ਵਕਤ ਤੂਫਾਨ ਇਉਂ ਲਗਦਾ ਹੈ ਜਿਵੇਂ ਕਿਸੇ ਦੈਂਤ ਦਾ ਬੱਚਾ ਬੇਵਕਤਾ ਜਾਗ ਕੇ ਖੇਡਣ ਲੱਗ ਜਾਏ।

×××

ਲਫ਼ਜ ਨੇ ਕੰਮ ਨੂੰ ਕਿਹਾ - ਤੈਨੂੰ ਦੇਖਕੇ ਮੈਂ ਅਪਣੇ ਸੱਖਣੇਪਣ ਤੇ ਸ਼ਰਮਿੰਦਾ ਹੋ ਜਾਨਾ।

ਕੰਮ ਨੇ ਲਫਜ਼ ਨੂੰ ਕਿਹਾ - ਤੇਰੇ ਬਗੈਰ ਮੈਂ ਕਿੰਨਾ ਗਰੀਬ ਹਾਂ।

×××

ਸੱਚਾਈ ਦੇ ਲਿਬਾਸ ਵਿਚ ਕੋਈ ਨੁਕਸ ਨਹੀਂ ਹੁੰਦਾ ਪਰ ਕਲਪਣਾ ਆਪਣੇ ਲਿਬਾਸ ਵਿਚ ਆਰਾਮ ਨਾਲ ਤੁਰਦੀ ਫਿਰਦੀ ਹੈ।

×××

ਮੈਨੂੰ ਇਸ ਗੱਲ ਤੇ ਪੱਕਾ ਯਕੀਨ ਹੈ ਕਿ ਅਸਮਾਨ ਵਿਚਲੇ ਤਾਰਿਆਂ ਵਿਚੋਂ ਇਕ ਅਜਿਹਾ ਹੈ ਜਿਹੜਾ ਮੇਰੀ ਕਿਸਮਤ ਨਿਸ਼ਚਿਤ ਕਰਦਾ ਹੈ, ਮੇਰੀ ਅਗਵਾਈ ਕਰਦਾ ਹੈ।

×××

ਸਦੀਆਂ ਦੇ ਉਦਾਸ ਖੰਡਰਾਂ ਵਿਚੋਂ ਇਹ ਇਕ ਆਵਾਜ਼, ਟਿਕੀ ਰਾਤ ਮੈਨੂੰ ਅਕਸਰ ਸੁਣਾਈ ਦਿੰਦੀ ਹੈ - ''ਮੈਂ ਤੈਨੂੰ ਪਿਆਰ ਕੀਤਾ ਸੀ।''

×××

ਅੱਗ ਦੀਆਂ ਲਾਟਾਂ ਦੇ ਲਿਸ਼ਕਾਰੇ ਮੈਨੂੰ ਬਚਣ ਦੀ ਤਾੜਨਾ ਵੀ ਕਰਦੇ ਹਨ ਤੇ ਅੱਗ ਮੇਰੇ ਅਗੇ ਮਿੰਨਤਾਂ ਵੀ ਕਰਦੀ ਹੈ- ਰਾਖ ਹੇਠ ਦਬੇ ਅੰਗਿਆਰ ਮਰ ਰਹੇ ਹਨ, ਬੁਝ ਰਹੇ ਹਨ, ਬਚਾ ਲਏਂਗਾ ਮੈਨੂੰ?

×××

ਹਲਕੀ ਖੁਸ਼ਬੂ ਭਿੰਨੀ ਪੌਣ ਤੋਂ ਰੱਬ ਦੀ ਤਾਕਤ ਦਾ ਪਤਾ ਲਗਦਾ ਹੈ, ਹਨੇਰੀਆਂ ਤੋਂ ਤੂਫਾਨਾ ਤੋਂ ਨਹੀਂ।

×××

ਸੁਫਨੇ ਵਿਚ ਚੀਜਾਂ ਇਧਰ ਉਧਰ ਖਿਲਰੀਆਂ ਪਈਆਂ ਹਨ।

ਜਦੋਂ ਜਾਗ ਪਿਆ ਉਦੋਂ ਇਨ੍ਹਾਂ ਨੂੰ ਇਕੱਠੀਆਂ ਕਰਕੇ ਸੁਰ ਵਿਚ ਕਰ ਦਿਆਂਗਾ।

×××

ਖਾਮੋਸ਼ੀ ਵਿਚ ਤੁਹਾਡੀ ਆਵਾਜ਼ ਸੁਰੱਖਿਅਤ ਹੈ ਜਿਵੇਂ ਆਹਲਣੇ ਵਿਚ ਸੁੱਤੇ ਪੰਛੀਆਂ ਦੇ ਗੀਤ ਸੁਰੱਖਿਅਤ ਹਨ।

×××

ਰਾਤ ਚੁਪ ਚੁਪੀਤੇ ਫੁੱਲ ਖਿੜਾ ਜਾਂਦੀ ਹੈ ਤੇ ਸਵੇਰਾ, ਵਧਾਈਆਂ, ਸ਼ੁਕਰਾਨੇ ਕਬੂਲਦਾ ਹੈ।

×××

ਕੁਚਲੇ ਲੋਕਾਂ ਦੀਆਂ ਲਿਖਤਾਂ ਪੜ੍ਹਕੇ ਹਕੂਮਤ ਆਖਦੀ ਹੈ- ਇਹ ਲੋਕ ਨਾਸ਼ੁਕਰੇ ਹਨ।

×××

ਵਰਖਾ ਦੀਆਂ ਬੂੰਦਾ ਨੇ ਧਰਤੀ ਨੂੰ ਚੁੰਮਿਆ ਤੇ ਹੌਲੀ ਦੇ ਕੇ ਕਿਹਾ- ਅਸੀਂ ਤੇਰੇ ਤੋਂ ਵਿੱਛੜੀਆਂ ਤੇਰੀਆਂ ਬੱਚੀਆਂ ਹਾਂ ਤੇ ਸੁਰਗਾਂ ਤੋਂ ਵਾਪਸ ਆਈਆਂ ਹਾਂ। ਸਾਨੂੰ ਆਪਣੀ ਗੋਦ ਵਿਚ ਸਮਾ ਲੈ ਮਾਂ।

×××

ਟਟਹਿਣੇ ਨੇ ਤਾਰਿਆਂ ਨੂੰ ਕਿਹਾ- ਵਿਦਵਾਨ ਦਸਦੇ ਹਨ ਕਿ ਇਕ ਦਿਨ ਤੁਹਾਡੀ ਰੌਸ਼ਨੀ ਬੁਝ ਜਾਣੀ ਹੈ।ਤਾਰਿਆਂ ਨੇ ਕੋਈ ਜਵਾਬ ਨਹੀਂ ਦਿੱਤਾ।

×××

ਜੋ ਮੈਨੂੰ ਮਜਬੂਰ ਕਰ ਰਹੀ ਹੈ, ਕੀ ਇਹ ਮੇਰੀ ਆਤਮਾ ਹੈ ਜੋ ਬਾਹਰ ਆਉਣਾ ਚਾਹੁੰਦੀ ਹੈ ਜਾਂ ਕਿ ਇਹ ਵਿਸ਼ਵ-ਆਤਮਾ ਹੈ ਜਿਹੜੀ ਅੰਦਰ ਆਉਣ ਲਈ ਦਰਵਾਜੇ ਤੇ ਦਸਤਕ ਦੇ ਰਹੀ ਹੈ?

×××

ਛੋਟੇ ਬਰਤਨ ਵਿਚ ਪਿਆ ਪਾਣੀ ਲਿਸ਼ਕਦਾ ਹੈ ਪਰ ਸਮੁੰਦਰ ਦਾ ਪਾਣੀ ਹਨੇਰਾ ਹੈ। ਨਿਕੇ ਨਿਕੇ ਸੱਚ ਸਾਫ਼ ਦਿਸਦੇ ਹਨ, ਵੱਡਾ ਸੱਚ ਅਨੰਤ ਖਾਮੋਸ਼ੀ ਹੈ।

×××

ਆਪਣੇ ਪਿਆਰਿਆਂ ਵਿਚ ਵੰਡਣ  ਵਾਸਤੇ ਸਾਡੇ ਕੋਲ ਨਿਕੀਆਂ ਨਿਕੀਆਂ ਚੀਜਾਂ ਹਨ। ਵੱਡੀਆਂ ਚੀਜ਼ਾਂ ਤਾਂ ਸਾਰੇ ਜਹਾਨ ਲਈ ਹਨ।

×××

ਜਿਵੇਂ ਸਮੁੰਦਰ ਨੇ ਧਰਤੀ ਘੇਰ ਰੱਖੀ ਹੈ, ਔਰਤ ਦੇ ਹੰਝੂਆਂ ਨੇ ਸੰਸਾਰ ਘੇਰਿਆ ਹੋਇਆ ਹੈ।

×××

ਹੱਸ ਕੇ ਧੁੱਪ ਮੇਰਾ ਸੁਆਗਤ ਕਰਦੀ ਹੈ।

ਉਸ ਦੀ ਉਦਾਸ ਭੈਣ ਬਾਰਸ਼ ਮੇਰੇ ਨਾਲ ਦਿਲ ਦੀਆਂ ਗੱਲਾਂ ਕਰਦੀ ਹੈ।

×××

ਜਿਹੜਾ ਬੰਦਾ ਨੇਕੀਆਂ ਕਰਨ ਵਿਚ ਸਾਰਾ ਦਿਨ ਰੁਝਾ ਰਹਿੰਦਾ ਹੈ, ਨੇਕ ਬਣਨ ਵਾਸਤੇ ਉਸ ਕੋਲ ਸਮਾਂ ਨਹੀਂ ਹੁੰਦਾ।

×××

ਪਾਲਤੂ ਕੁੱਤਾ ਸਮਝਦਾ ਹੈ ਕਿ ਸਾਰਾ ਸੰਸਾਰ ਉਸ ਤੋਂ ਉਸਦਾ ਖੁੱਡਾ ਖੋਹਣ ਦੀਆਂ ਵਿਉਂਤਾਂ ਘੜਦਾ ਰਹਿੰਦਾ ਹੈ।

×××

ਤਣੇ ਹੋਏ ਧਨੁਖ ਨੂੰ ਤੀਰ ਨੇ ਕਿਹਾ - ਮੈਨੂੰ ਆਜ਼ਾਦ ਕਰ ਦਿਉ ਹਜ਼ੂਰ।

ਮੇਰੀ ਆਜ਼ਾਦੀ ਵਿਚ ਤੁਹਾਡੀ ਆਜ਼ਾਦੀ ਵੀ ਹੈ।

×××

ਨਿਰਾ ਤਰਕ ਦੋ ਧਾਰੇ ਚਾਕੂ ਵਰਗਾ ਹੈ ਜਿਸਦਾ ਮੁੱਠਾ ਨਾ ਹੋਵੇ।

ਇਸ ਨੂੰ ਵਰਤਣ ਵਾਲਾ ਹੱਥ ਲਹੂ ਲੁਹਾਣ ਹੋਵੇਗਾ।

×××

ਸੰਸਾਰ, ਸੁੰਦਰਤਾ ਦੇ ਸੰਗੀਤ ਨਾਲ ਸਾਧਿਆ ਹੋਇਆ ਤੂਫਾਨ ਹੈ।

×××

ਛੂਹ ਕੇ ਹੋ ਸਕਦੈ ਤੁਸੀਂ ਮਾਰ ਦਿਉ। ਦੂਰ ਰਹਿਣ ਨਾਲ ਹੋ ਸਕਦੈ ਤੁਸੀਂ ਹਾਸਲ ਕਰ ਲਵੋਂ।

×××

ਜਿਸ ਅਸਮਾਨ ਨੇ ਸਵੇਰ ਸਾਰ ਸਭ ਤਾਰੇ ਗੁਆ ਲਏ, ਫੁੱਲ ਉਸ ਨੂੰ ਰੋ ਰੋ ਕੇ ਦਸਦਾ ਹੈ ਕਿ ਮੇਰਾ ਤਰੇਲ ਤੁਪਕਾ ਗੁਆਚ ਗਿਆ।

×××

ਸੂਰਜ ਸ਼ਾਮ ਨੂੰ ਜਦੋਂ ਪੱਛਮ ਵਿਚ ਡੁੱਬ ਰਿਹਾ ਹੁੰਦਾ ਹੈ, ਪੂਰਬ ਦਾ ਸਵੇਰਾ ਸਬਰ ਕਰਕੇ ਦੇਖਦਾ ਰਹਿੰਦਾ ਹੈ।

×××

ਪ੍ਰਸ਼ੰਸਾ ਮੈਨੂੰ ਸ਼ਰਮਿੰਦਾ ਕਰ ਦਿੰਦੀ ਹੈ ਕਿਉਂਕਿ ਇਸ ਅੱਗੇ ਮੈਂ ਮੰਗਤਾ ਹਾਂ।

×××

ਸਰਬੋਤਮ ਇਕੱਲਾ ਨਹੀਂ ਆਉਂਦਾ। ਸਾਰੇ ਉਸ ਨਾਲ ਆਉਂਦੇ ਹਨ।

×××

ਰੱਬ ਦਾ ਸੱਜਾ ਹੱਥ ਦਿਆਲੂ ਹੈ, ਖੱਬਾ ਖਤਰਨਾਕ।

×××

ਮੇਰੇ ਉਦਾਸ ਖਿਆਲ, ਮੇਰੇ ਤੋਂ ਆਪਣੇ ਨਾਮ ਪੁਛ ਪੁਛ ਕੇ ਮੈਨੂੰ ਤੰਗ ਕਰਦੇ ਹਨ।

×××

ਝੱਖੜ ਉਸ ਦੁਖੀ ਦੇਵਤੇ ਦਾ ਰੁਦਨ ਹੈ ਜਿਸ ਦਾ ਪਿਆਰ ਧਰਤੀ ਨੇ ਕਬੂਲ ਨਹੀਂ ਕੀਤਾ।

×××

ਚੰਦ ਆਪਣਾ ਚਾਨਣ ਸਾਰੇ ਸੰਸਾਰ ਵਿਚ ਵੰਡਦਾ ਹੈ ਪਰ ਅਪਣੇ ਦਾਗ ਸੀਨੇ ਨਾਲ ਲਾ ਕੇ ਰਖਦਾ ਹੈ।

×××

ਧੂਆਂ ਅਸਮਾਨ ਤੇ ਚੜ੍ਹ ਕੇ, ਸੁਆਹ ਧਰਤੀ ਤੇ ਡਿਗ ਕੇ ਸ਼ੇਖੀ ਮਾਰਦੇ ਹਨ – ਅਸੀਂ ਅੱਗ ਦੇ ਭੈਣ ਭਰਾ ਹਾਂ।

×××

ਲੜਖੜਾਉਂਦੇ ਕਮਜ਼ੋਰ ਖਿਆਲੋ, ਮੇਰੇ ਤੋਂ ਡਰੋਂ ਨਾ। ਮੈਂ ਸ਼ਾਇਰ ਹਾਂ।

×××

ਇਹ ਪਰਬਤ ਭਲਾ ਫੁੱਲ ਵਰਗਾ ਨਹੀਂ? ਆਲੇ ਦੁਆਲੇ ਪਹਾੜੀਆਂ ਦੀਆਂ ਪੰਖੜੀਆਂ ਧੁੱਪ ਪੀ ਰਹੀਆਂ ਦਿਸਦੀਆਂ ਹਨ।

×××

ਨਿੱਕਾ ਫੁੱਲ ਮਿੱਟੀ ਵਿਚ ਰੁਲਿਆ ਪਿਆ ਹੈ।

ਤਿਤਲੀ ਦੇ ਪਿਛੇ ਪਿਛੇ ਉਡਣ ਲੱਗਾ ਸੀ।

ਤੁਰਨ ਵਾਸਤੇ ਪਹਿਲਾਂ ਕਦਮ ਉਪਰ ਉਠਾਣਾ ਹੈ, ਫੇਰ ਹੇਠਾਂ ਰੱਖਣਾ ਹੈ।

×××

ਧੁੱਪਾਂ ਅਤੇ ਫੁੱਲਾਂ ਦੀ ਬੋਲੀ ਤਾਂ ਮੈਂ ਸਮਝ ਜਾਂਦਾ ਹਾਂ,

ਮੈਨੂੰ ਦੁਖ ਦੇ ਅਤੇ ਮੌਤ ਦੇ ਬੋਲ ਸਮਝਣ ਦੀ ਸੱਤਿਆ ਵੀ ਤਾਂ ਮਿਲੇ !

×××

ਜਿਹੜਾ ਫੁੱਲ ਰਾਤੀਂ ਪਹਿਲਾਂ ਹੀ ਖਿੜ ਪਿਆ ਸੀ, ਪ੍ਰਭਾਤ ਨੇ ਜਦੋਂ ਉਸ ਦੀ ਮਿੱਠੀ ਲਈ, ਫੁੱਲ ਨੇ ਹਉਕਾ ਲਿਆ, ਕੰਬਿਆ, ਜ਼ਮੀਨ ਉਤੇ ਡਿਗ ਪਿਆ।

×××

ਤੇਰੇ ਕਿਨਾਰੇ ਮੈਂ ਅਜਨਬੀ ਵਾਂਗ ਉਤਰਿਆ, ਤੇਰੇ ਘਰ ਮਹਿਮਾਨ ਵਾਂਗ ਰਿਹਾ, ਤੇਰਾ ਦਰ ਹੁਣ ਮਿੱਤਰ ਵਾਂਗ ਛੱਡ ਕੇ ਚੱਲਿਆਂ ਮੇਰੀਏ ਧਰਤੀਏ।

×××

ਦਿਨ ਦਾ ਕੰਮ ਮੁਕਾ ਲਿਆ ਹੈ। ਆਪਣੀਆਂ ਬਾਹਾਂ ਨਾਲ ਮੇਰਾ ਚਿਹਰਾ ਢਕ ਮਾਂ। ਮੈਨੂੰ ਸੁਫਨੇ ਲੈਣ ਦੇ।

×××

ਅਸੀਂ ਇਸ ਸੰਸਾਰ ਦੇ ਉਨਾ ਕੁ ਚਿਰ ਵਸਨੀਕ ਹੁੰਦੇ ਹਾਂ ਜਿੰਨਾ ਚਿਰ ਅਸੀਂ ਇਸਨੂੰ ਪਿਆਰ ਕਰਦੇ ਹਾਂ।

×××

ਮੈਂ ਤੈਨੂੰ ਇਉਂ ਦੇਖਿਆ ਜਿਵੇਂ ਸੁਤਨੀਂਦਾ ਬੱਚਾ ਸਵੇਰ ਵੇਲੇ ਪਲ ਕੁ ਭਰ ਮਾਂ ਵੱਲ ਦੇਖੇ, ਫੇਰ ਸੌਂ ਜਾਏ।

×××

ਜੀਵਨ ਕਦੇ ਨਹੀਂ ਥਕਦਾ, ਇਹ ਜਾਣਨ ਲਈ ਮੈਨੂੰ ਬਾਰ ਬਾਰ ਮਰਨਾ ਪਵੇਗਾ।

×××

ਸਵੇਰ ਸਾਰ ਚਹਿਕਦੇ ਪੰਛੀ ਜਿਵੇਂ ਅਨੰਦ ਮਗਨ ਹੋ ਹੋ ਤੇਰਾ ਨਾਂ ਲੈਂਦੇ ਨੇ, ਪੁਜਾਰੀ ਉਸ ਤਰ੍ਹਾਂ ਤੇਰਾ ਨਾਮ ਨਹੀਂ ਲੈ ਸਕਦਾ।

×××

ਜ਼ਖਮ ਮਿਲੇ, ਜ਼ਖਮ ਰਾਜੀ ਹੋਏ, ਦਿਨ ਢਲੇ ਤੈਨੂੰ ਆਪਣੇ ਜਿਸਮ ਉਪਰਲੇ ਦਾਗ ਦਿਖਾਵਾਂਗਾ।

×××

ਸੱਚ, ਅਪਣੇ ਵਿਰੁੱਧ ਇਸ ਕਰਕੇ ਤੁਫਾਨ ਖਾੜ੍ਹਾ ਕਰ ਲੈਂਦਾ ਹੈ ਕਿਉਂਕਿ ਅਪਣੇ ਬੀਜ ਇਸ ਨੇ ਦੂਰ ਦੂਰ ਤਕ ਖਿਲਾਰਨੇ ਹੁੰਦੇ ਨੇ।

×××

ਸੱਚ ਅੰਤਮ ਸ਼ਬਦ ਬੋਲ ਕੇ ਚੁੱਪ ਹੋ ਗਿਆ। ਹੁਣ ਇਹ ਸ਼ਬਦ ਅਗਲੇ ਸ਼ਬਦਾਂ ਨੂੰ ਜਨਮ ਦਏਗਾ।

×××

ਖੁਸ਼ਨਸੀਬ ਹੈ ਉਹ ਜਿਸ ਦੀ ਪ੍ਰਸਿੱਧੀ ਸੱਚ ਨਾਲੋਂ ਵਧੀਕ ਨਹੀਂ ਲਿਸ਼ਕਦੀ। ਖਾਮੋਸ਼ ਰਾਤ ਮਾਂ ਵਰਗੀ ਸੁਹਣੀ, ਦਿਨ ਬੱਚੇ ਵਰਗਾ ਚੁਲ ਬੁਲਾ।

×××

ਰੱਬ ਇੰਤਜ਼ਾਰ ਵਿਚ ਹੈ ਕਿ ਆਦਮੀ ਆਪਣੇ ਬਚਪਨ ਜਿੰਨਾ ਸਿਆਣਾ ਕਦ ਹੋਏਗਾ ?

×××

ਪਿਆਰ ਕਰਨ ਵੇਲੇ ਰਬ ਨਾਸ਼ਵਾਨ ਨੂੰ ਚੁੰਮਦਾ ਹੈ, ਆਦਮੀ ਅਬਿਨਾਸ਼ੀ ਨੂੰ।

×××

ਦਿਨ ਉਦਾਸ ਹੈ, ਬੱਦਲ ਇਉਂ ਜਾ ਰਹੇ ਹਨ ਜਿਵੇਂ ਝਿੜਕਾਂ ਖਾਕੇ ਗੱਲ੍ਹਾਂ ਉਪਰ ਹੰਝੂ ਲਟਕਾਈ ਬੱਚੇ ਤੁਰੇ ਜਾਂਦੇ ਹੋਣ। ਹਵਾ ਜ਼ਖਮੀ ਸੰਸਾਰ ਵਾਂਗ ਕਰਾਹ ਰਹੀ ਹੈ। ਪਰ ਅਪਣੇ ਸਖੇ ਨੂੰ ਮਿਲਣ ਤਾਂ ਜਾਣਾ ਹੀ ਪਏਗਾ।

×××

ਪਿਆਰ ਵਿਚ ਕਦੀ ਕਿਸੇ ਨੇ ਘਾਟਾ ਪਾਧਾ ਹੈ, ਮੈਂ ਨੀਂ ਮੰਨਦਾ ਇਹ ਗੱਲ।

×××

ਬੇਇੱਜ਼ਤ ਆਦਮੀ ਵਿਜਈ ਹੋਏਗਾ, ਸਬਰ ਦੀ ਇਸ ਉਡੀਕ ਦਾ ਨਾਮ ਸਭਿਅਤਾਵਾਂ ਦਾ ਇਤਿਹਾਸ ਹੈ।

×××

ਦੁਖ ਦੇਖੇ, ਮੌਤ ਦਾ ਪਤਾ ਲੱਗਾ, ਖੁਸ਼ ਹਾਂ ਕਿ ਮੈਂ ਮਹਾਨ ਸੰਸਾਰ ਵਿਚ ਰਿਹਾ।

×××

''ਮੈਂ ਤੇਰੇ ਪਿਆਰ ਉਪਰ ਇਤਬਾਰ ਕੀਤਾ'', ਮੇਰਾ ਆਖਰੀ ਬੋਲ ਇਹੋ ਹੋਵੇ।



**ਫਾਰਸੀ ਦਾ ਲਾਸਾਨੀ ਸ਼ਾਇਰ ਭਾਈ ਲਕਸ਼ਵੀਰ ਸਿੰਘ**

ਪਹਿਲੀ ਵਾਰ ਮਿਲਣ ਲਈ ਡਾ. ਤਾਰਿਕ ਕਿਫਾਇਤੁੱਲਾ (ਮੁਖੀ, ਫਾਰਸੀ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ) ਸਮੇਤ ਪਰਿਵਾਰਾਂ ਨਾਲ ਜਦੋਂ ਚੈਲ ਵਲ 31-10-06 ਨੂੰ ਤੁਰੇ ਤਾਂ ਤੁਰਨ ਤੋਂ ਪਹਿਲਾਂ ਇਕ ਵਾਰ ਫਿਰ ਭਾਈ ਲਕਸ਼ਵੀਰ ਸਿੰਘ ਦੇ ਬੇਟੇ ਕ੍ਰਿਸ਼ਨਵੀਰ ਸਿੰਘ ਨੂੰ ਫੋਨ ਕਰਕੇ ਪੁੱਛਿਆ- ਤੁਹਾਡੀ ਕੋਠੀ ਲੱਭਾਂਗੇ ਕਿਵੇਂ? ਉਹ ਹੱਸ ਪਿਆ, ਕਿਹਾ- ਮੁਸ਼ਕਲ ਨਹੀਂ ਆਏਗੀ। ਸਾਡੇ ਕੋਲ ਸਿਰਨਾਵਾਂ 1969 ਵਿਚ ਪ੍ਰਕਾਸ਼ਿਤ ਹੋਈ ਫਾਰਸੀ ਦੀ ਕਿਤਾਬ *ਮੁਨਾਜਾਤਿ ਬਾਮਦਾਦੀ* ਦੇ ਕਰਤਾ ਦਾ ਸੀ, ਕੇਵਲ ਏਨਾ- ਵੀਰ ਨਿਵਾਸ, ਸ਼ਿਮਲਾ ਹਿੱਲਜ਼, ਚੈਲ।

ਉਥੇ ਪੁੱਜ ਕੇ ਪਤਾ ਲੱਗਾ ਕਿ ਨਾਭਾ ਰਿਆਸਤ ਦਾ 88 ਸਾਲਾ ਇਹ ਸਰਦਾਰ ਅੱਧੇ ਚੈਲ ਦਾ ਮਾਲਕ ਹੈ। ਦੁਪਹਿਰ ਡੇਢ ਵਜੇ ਉਨ੍ਹਾਂ ਦੇ ਕਮਰੇ ਵਿਚ ਦਾਖਲ ਹੋਏ। ਹਵੇਲੀ ਦਾ ਸੈਂਟਰਲ ਹਾਲ 25×25 ਫੁੱਟ ਡਰਾਇੰਗ ਰੂਮ ਵੀ ਹੈ ਭਾਈ ਸਾਹਿਬ ਦਾ ਬੈਡੱਰੂਮ ਵੀ। ਦੋ ਸੋਫਾ ਸੈਟੱ ਹਨ ਤੇ ਕੰਧ ਨਾਲ ਲੱਗੇ ਦੀਵਾਨ ਉਪਰ ਭਾਈ ਲਕਸ਼ਵੀਰ ਸਿੰਘ ਲੇਟੇ ਪਏ ਸਨ। ਸਾਨੂੰ ਦੇਖ ਕੇ ਦੀਵਾਨ ਉਪਰ ਬੈਠ ਗਏ ਤੇ ਖੜ੍ਹੇ ਹੋਣ ਦਾ ਯਤਨ ਕਰਨ ਲੱਗੇ। ਬਾਹਾਂ ਭਾਰ ਨਾ ਚੁੱਕ ਸਕੀਆਂ ਤਾਂ ਤਾਰਿਕ ਅਤੇ ਮੈਂ ਸਹਾਰਾ ਦੇਣ ਲਈ ਤੇਜ਼ੀ ਨਾਲ ਅੱਗੇ ਆਏ। ਅਸੀਂ ਸੋਚਿਆ ਸ਼ਾਇਦ ਗੁਸਲਖਾਨੇ ਜਾਣਾ ਹੋਵੇ। ਜਦੋਂ ਅਸੀਂ ਚਰਨ ਛੁਹੇ, ਖਲੋਤਿਆਂ ਖਲੋਤਿਆਂ ਉਨ੍ਹਾਂ ਨੇ ਅਸੀਸਾਂ ਦਿਤੀਆਂ। ਮੈਂ ਪੁੱਛਿਆ- ਕਿਸ ਪਾਸੇ ਜਾਣਾ ਹੈ ਭਾਈ ਸਾਹਿਬ? ਕਹਿਣ ਲੱਗੇ- ਕਿਸੇ ਪਾਸੇ ਨਹੀਂ। ਹੁਣ ਸਹਿਜੇ ਸਹਿਜੇ ਬਿਠਾ ਦਿਉ। ਬਿਠਾ ਦਿਤੇ। ਫਿਰ ਪੁੱਛਿਆ- ਭਾਈ ਸਾਹਿਬ ਖੜ੍ਹੇ ਕਿਉਂ ਹੋਏ ਸੀ ਤੁਸੀਂ? ਕਹਿਣ ਲਗੇ- ਏਡੇ ਵਡੇ ਮਹਿਮਾਨ ਏਨੀ ਦੂਰੋਂ ਆਏ ਹੋਣ ਤਾਂ ਮੇਜ਼ਬਾਨ ਉਠੇਗਾ ਵੀ ਨਾ? ਸਾਡੇ ਘਰ ਇਸ ਤਰਾਂ ਦਾ ਦਸਤੂਰ ਨਹੀਂ ਭਾਈਓ। ਮਹਿਮਾਨ, ਘਰ ਅੰਦਰ ਕਦਮ ਰੱਖੇ, ਮੈਂ ਖਲੋ ਕੇ ਆਦਰ ਕਰਨ ਜੋਗਾ ਨਾਂ ਰਹਾਂ, ਇਸ ਤੋਂ ਪਹਿਲਾਂ ਫਿਰ ਮਹਾਰਾਜ ਮੈਨੂੰ ਆਪਣੇ ਕੋਲ ਹੀ ਬੁਲਾ ਲੈਣ।

ਦੇਰ ਪਹਿਲਾਂ ਪੜ੍ਹੀ ਜਨਮਸਾਖੀ ਦਾ ਦ੍ਰਿਸ਼ ਯਾਦ ਆਇਆ ਜੋ ਇਸ ਪ੍ਰਕਾਰ ਹੈ -

ਗੁਰੂ ਨਾਨਕ ਦੇਵ ਜੀ ਲੰਮੀ ਯਾਤਰਾ ਤੋਂ ਵਾਪਸ ਪਰਤੇ ਤਾਂ ਆਪਣੇ ਘਰ ਨਹੀਂ ਗਏ। ਰਾਇ ਬੁਲਾਰ ਖਾਂ ਜੀ ਦੀ ਹਵੇਲੀ ਪੁੱਜੇ। ਰਾਇ ਮੰਜੀ ਉਪਰ ਬੈਠੇ ਸਨ। ਉਮਰ ਵਧੀਕ ਹੋ ਗਈ ਸੀ। ਮਹਾਰਾਜ ਨੂੰ ਦੇਖਦਿਆਂ ਮੰਜੀ ਤੋਂ ਉਠਣ ਦਾ ਯਤਨ ਕਰਨ ਲੱਗੇ ਪਰ ਉਠਿਆ ਨਾ ਗਿਆ। ਬਾਬਾ ਜੀ ਤੇਜ਼ ਕਦਮੀ ਅਗੇ ਆਏ ਤੇ ਰਾਇ ਬੁਲਾਰ ਜੀ ਦੇ ਗੋਡਿਆਂ ਉਪਰ ਦੋਵੇਂ ਹੱਥ ਰੱਖੇ।

ਰਾਇ ਨੇ ਕਿਹਾ, *''ਬਾਬਾ ਵੱਡਾ ਜੁਲਮ ਕੀਤੋ ਮੈਂ ਉਪਰ। ਤੁਸਾਂ ਨੂੰ ਸੱਦਿਆ ਸੀ, ਜੋ ਕਦਮ ਚੁੰਮਾਂ। ਸਾਡੀ ਦੇਹ ਨੂੰ ਹੱਥ ਕਿਉਂ ਲਾਇਆ? ਬਾਬਾ ਸਾਨੂੰ ਮਾਰ ਨਾਂਹ।''*

ਮਹਾਰਾਜ ਨੇ ਫੁਰਮਾਇਆ, *''ਰਾਇ ਜੀ ਤੁਸੀਂ ਵੱਡੇ ਹੋ। ਅਸੀ ਤੁਹਾਡੀ ਪਰਜਾ ਹਾਂ।''* ਰਾਇ ਬੋਲੇ, *''ਬਾਬਾ ਮੈਨੂੰ ਤੂੰ ਬਖਸ਼। ਅਰ ਕਰਤਾਰ ਤੋਂ ਬੀ ਬਖਸ਼ਾ।''* ਗੁਰੂ ਬਾਬੇ ਬੋਲੇ, *''ਤੁਸੀਂ ਧੁਰੋਂ ਬਖਸੇ ਹੋਏ ਹੋ।''* ਰਾਇ ਨੇ ਫਿਰ ਕਿਹਾ, *''ਮੈਂ ਉਪਰ ਆਪਣੀ ਬੀ ਕੁਛ ਮਿਹਰਬਾਨੀ ਕਰ ਬਾਬਾ ਜਾਂ ਫਿਰ ਇਹ ਦਸ ਮੈਂ ਮਿਹਰਬਾਨੀ ਦਾ ਹੱਕਦਾਰ ਨਹੀਂ।"* ਬਾਬੇ ਫਰਮਾਇਆ, *''ਰਾਇ ਜੀ ਜਿਥੈ ਅਸੀਂ ਤਿਥੈ ਤੁਸੀਂ।''* ਰਾਇ ਨੇ ਕਿਹਾ, *''ਰੀਝ ਪੂਰੀ, ਤਾਂ ਹੋਵੈ ਬਾਬਾ ਜੇ ਮੱਥਾ ਕਦਮਾਂ ਉਪਰ ਰੱਖਣ ਦੀ ਇਜਾਜ਼ਤ ਮਿਲੇ।''* ਰਾਇ ਬਹੁਤ ਅਧੀਰ ਹੋਇਆ ਤਾਂ ਬਾਬੇ ਦੀ ਆਗਿਆ ਨਾਲ ਸਿਰ ਕਦਮਾਂ ਤੇ ਰੱਖਿਆ ਅਰ ਬਹੁਤ ਬਿਗਸਿਆ। ਬਾਬੇ ਨੇ ਅਸੀਸਾਂ ਦਿੱਤੀਆਂ।

ਅਰਦਾਸ ਵੇਲੇ ਉਹ ਨਹੀਂ ਹੋਣਗੇ। ਇਹ ਰੁਮਾਲਾ ਮੇਰੀ ਅੰਤਿਮ ਅਰਦਾਸ ਵੇਲੇ ਮਹਾਰਾਜ ਅੰਗੀਕਾਰ ਕਰਨਗੇ। ਮੈਨੂੰ ਦਿਖਾ ਕੇ ਪਰਿਵਾਰ ਨੇ ਅੰਤਿਮ ਸਸਕਾਰ ਵੇਲੇ ਭਾਈ ਵੀਰ ਸਿੰਘ ਵੱਲੋਂ ਦਿਤਾ ਉਹੀ ਰੁਮਾਲਾ ਮਹਾਰਾਜ ਨੂੰ ਅਰਪਣ ਕੀਤਾ।

ਇਕ ਦਿਨ ਉਨ੍ਹਾਂ ਨੂੰ ਅਮਰਵੀਰ ਨੇ ਪੁੱਛਿਆ, " ਤਲਵੰਡੀਓਂ ਜਿਹੜਾ ਕੜਾ ਲਿਆਂਦਾ ਸੀ, ਕਦੀ ਪਹਿਨਿਆ ਕਿਉਂ ਨੀ ਪਿਤਾ ਜੀ ?" – "ਕੋਈ ਬੇਅਕਲਾ ਆਂ ਮੈ ? ਇਹ ਪਹਿਨਣ ਵਾਲੀ ਚੀਜ਼ ਐ ?" ਮੱਥੇ ਨੂੰ ਛੁਹਾ ਕੇ ਕੇਸਰੀ ਰੁਮਾਲ ਉਪਰ ਮੇਜ਼ ਤੇ ਰੱਖ ਕੇ ਲਿਖਦੇ ਪੜ੍ਹਦੇ। ਕਿਹਾ ਕਰਦੇ – ਇਹ ਮੇਰਾ ਸਰਬ-ਲੋਹ ਦਾ ਕਿਲਾ ਐ।

ਈਰਾਨੀ ਫ਼ਾਰਸੀ ਬਾਬਤ ਕਿਹਾ – ਸੱਠਵਿਆਂ ਵਿਚ ਈਰਾਨ ਦੇ ਬਾਦਸ਼ਾਹ ਦਾ ਪਰਿਵਾਰ ਸ਼ਿਮਲੇ ਆਇਆ। ਮਹੀਨਾ ਸਾਰਾ ਰਿਹਾ। ਉਨ੍ਹਾਂ ਨੇ ਪੁੱਛਿਆ, "ਇਥੇ ਕੋਈ ਫ਼ਾਰਸੀ ਨਈਂ ਜਾਣਦਾ ? ਬੱਚੇ ਗੱਲਾਂ ਕਰਨ ਦੇ ਇਛੁੱਕ ਨੇ।" ਚੈਲ ਤੋਂ ਸ਼ਿਮਲੇ ਅਪਣੇ ਕੋਲ਼ ਬੁਲਾ ਲਏ। ਸ਼ਾਹਜ਼ਾਦੇ ਤੇ ਸ਼ਾਹਜ਼ਾਦੀਆਂ ਨਾਲ਼ ਗੱਲਾਂ ਕਰਦੇ ਰਹਿੰਦੇ। ਸ਼ਾਮੀਂ ਚੈਲ ਆਉਂਦੇ, ਤਾਂ ਅੱਧੀ-ਅੱਧੀ ਰਾਤ ਤੱਕ ਇਕਲੇ ਫ਼ਾਰਸੀ ਵਿਚ ਗੱਲਾਂ ਕਰਦੇ ਰਹਿੰਦੇ – ਕੱਲ੍ਹ ਨੂੰ ਜਿਹੜੀ ਕਹਾਣੀ ਸ਼ਾਹਜ਼ਾਦਿਆਂ ਨੂੰ ਸੁਣਾਉਣੀ ਐ ਨਾ, ਉਸ ਦੀ ਰਿਆਜ਼ ਕਰਦੇ। ਬਸ ਇਸ ਸਮੇਂ ਵਿਚ ਉਹ ਹਿੰਦੁਸਤਾਨੀ ਤੋਂ ਈਰਾਨੀ ਹੋਏ।

ਸੁਖਮ ਭੈਣ ਛੋਟੀ ਐ ਸਭ ਭਰਾਵਾਂ ਤੋਂ। ਵਿਛੜਨ ਤੋਂ ਦੋ ਕੁ ਦਿਨ ਪਹਿਲਾਂ ਉਸ ਕੋਲ ਫ਼ੋਨ ਆਇਆ – ਮੈਂ ਹੁਣ ਜਾਣੈ ਬੀਬੀਏ ਧੀਏ। ਸੁਖਮ ਗ਼ੁੱਸੇ ਹੋ ਕੇ ਬੋਲੀ – ਥੋਨੂੰ ਪਤਾ ਨੀ ਪਾਪਾ, ਧੀਆਂ ਨਾਲ਼ ਇਹੋ ਜਿਹੀਆਂ ਗੱਲਾ ਨਹੀਂ ਕਰੀਦੀਆਂ ? ਫ਼ੋਨ ਬੰਦ। ਰੱਜ ਕੇ ਰੋਈ।

ਭਾਈ ਲਕਸ਼ਵੀਰ ਸਿੰਘ ਮੈਨੂੰ ਕਹਿੰਦੇ – ਮੇਰੇ ਕੋਲ਼ ਲੇਟ ਆਏ, ਤੁਸੀਂ ਪ੍ਰੋਫ਼ੈਸਰ ਸਾਹਿਬ। ਲੰਮਾ ਸਮਾਂ ਮੇਰੇ ਨਾਲ਼ ਬਿਤਾਇਆ ਹੁੰਦਾ, ਤਾਂ ਮੈਂ ਥੋਨੂੰ ਏਸ ਕਾਬਲ ਕਰ ਦਿੰਦਾ ਕਿ ਜਵਾਲਾਮੁਖੀ ਵਿੱਚੋਂ ਰੁੜ੍ਹਿਆ ਆਉਂਦਾ ਲਾਵਾ ਆਰਾਮ ਨਾਲ਼ ਅਪਣੇ ਹੱਥਾਂ ਵਿਚ ਬੋਚ ਲੈਂਦੇ।

ਥੋੜ੍ਹਾ ਕੁ ਲਾਵਾ ਤਾਂ ਹੱਥਾਂ ਵਿਚ ਆ ਹੀ ਗਿਆ ਆਖ਼ਿਰ। ਇਹੀ ਬਥੇਰੈ। ਰੂਸੋ ਆਪਣੀ ਸਵੈਜੀਵਨੀ *ਕਨਫ਼ੈਸ਼ਨਜ਼* ਵਿਚ ਲਿਖਦਾ ਹੈ – ਮੇਰੀ ਭੂਆ ਬੜੀ ਸੁਹਣੀ ਸੀ। ਮੈਨੂੰ ਪੰਜ-ਛੇ ਸਾਲਾਂ ਦੇ ਨੂੰ ਸੈਰ ਕਰਨ ਨਾਲ਼ ਲਿਜਾਇਆ ਕਰਦੀ। ਉਹ ਪਿਆਰਾ ਗੀਤ ਗਾਉਂਦੀ ਹੁੰਦੀ, ਜਿਸ ਦੀਆਂ ਅੱਠ-ਦਸ ਪੰਕਤੀਆ ਸਨ। ਬਾਕੀ ਮੈਨੂੰ ਭੁੱਲ ਗਈਆਂ, ਚਾਰ ਲਾਈਨਾਂ ਯਾਦ ਹਨ। ਜੁਆਨੀ ਵਿਚ ਮਰ ਗਈ ਸੀ ਉਹ। ਮੈਂ ਕਈ ਵਾਰ ਸੋਚਿਆ ਬਈ ਅਪਣੇ ਭਾਈਚਾਰੇ ਦੇ ਬਾਕੀ ਮੈਂਬਰਾਂ ਨੇ ਵੀ ਤਾਂ ਉਹਦਾ ਗੀਤ ਸੁਣਿਆ ਹੋਏਗਾ। ਚੱਲੋ ਪੁੱਛ-ਪੁਛਾ ਕੇ ਪੂਰਾ ਕਰੀਏ। ਫੇਰ ਮੈਂ ਆਪੇ ਇਰਾਦਾ ਬਦਲ ਲੈਂਦਾ, ਕਿਉਂਕਿ ਇਹ ਮੈਥੋਂ ਬਰਦਾਸ਼ਤ ਨਾ ਹੁੰਦਾ ਕਿ ਕਿਸੇ ਹੋਰ ਨੇ ਵੀ ਉਹ ਗੀਤ ਸੁਣਿਆ ਹੋਇਆ ਹੈ। ਮੈਂ ਤਾਂ ਚੁੱਪ-ਚੁੱਪੀਤੇ ਚਾਰ ਸਤਰਾਂ ਨਾਲ਼ ਉਮਰ ਬਿਤਾ ਲਊਂਗਾਂ।

ਉਹਦੀ ਅਸੀਸ ਮਿਲੀ, ਇਹੀ ਕਾਫ਼ੀ ਰਹੇਗੀ, ਰੂਸੋ ਦੇ ਗੀਤ ਵਾਂਗ। ਪਾਠਕਾਂ ਨੂੰ ਉਹਦੇ ਕੁਝ ਬੋਲ ਮਿਲੇ। ਹੋਰ ਕੀ ਚਾਹੀਦੈ ?

## ਭਾਈ ਵੀਰ ਸਿੰਘ ਜੀ ਦੀ ਇਤਿਹਾਸਕ ਉਰਦੂ ਹੱਥ ਲਿਖਤ ਦਾ ਲਿੱਪੀਅੰਤਰ

1. ਨਾਭਾ ਕੇ ਮਸ਼ਹੂਰ ਸ਼ਾਇਰ ਸ੍ਰੀ ਲਕਸ਼ਵੀਰ ਸਿੰਘ ਜੀ ਮੁਜ਼ਤਰ ਨੇ ਏਕ ਨਜ਼ਮ ਹਾਲ ਹੀ ਮੇਂ ਕਲਮਬੰਦ ਕੀ ਹੈ ਜਿਸ ਕਾ ਨਾਮ ਹੈ ਜਾਮਿ ਸ਼ਹਾਦਤ। ਇਸ ਮੇਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੇ ਛੋਟੇ ਸਾਹਿਬਜ਼ਾਦੋਂ ਕੀ ਸ਼ਹਾਦਤ ਦਾ ਦਿਲਸੋਜ਼ ਤਜ਼ਕਰਾ ਹੈ ਜੋ ਇਸ ਖ਼ੂਬੀ ਸੇ ਬਯਾਨ ਕੀਆ ਗਯਾ ਹੈ ਕਿ ਸਦੀਓਂ ਕਾ ਗੁਜ਼ਰਾ ਵਾਕਿਆ ਇਸ ਤਰਹ ਸੇ ਪੇਸ਼ੇ ਨਜ਼ਰ ਹੋ ਜਾਤਾ ਹੈ ਕਿ ਗੋਯਾ ਅਭੀ ਆਂਖੋਂ ਕੇ ਸਾਮਨੇ ਹੋ ਰਹਾ ਹੋ।

2. ਯੇ ਮੁਸਲਸਲ ਨਜ਼ਮ ਦੋ ਰੋਜ਼ ਮੇਂ ਹੀ ਸ਼ਾਇਰ ਨੇ ਲਿਖੀ ਹੈ। ਖ਼ਸੂਸੀਅਤ ਯੇ ਹੈ ਕਿ ਏਕ ਹੀ ਕਾਫੀਏ ਮੇਂ ਪਾਂਚ ਸੌ ਕੇ ਕਰੀਬ ਅਸ਼ਆਰ ਕਹੇ ਹੈਂ। ਬਲਕਿ ਫਾਰਸੀ ਕਤਆਤ ਭੀ ਉਸੀ ਬਹਰ ਔਰ ਵਜ਼ਨ ਕੇ ਹੈਂ।

3. ਤਸ਼ਬੀਹਾਤ ਔਰ ਇਸ਼ਤਿਆਰਾਤ ਏਕ ਅਨੋਖਾ ਇਮਤਿਆਜ਼ ਰਖਤੇ ਹੈਂ। ਮੁਅਰਬ ਯਾ ਫਾਰਸੀ ਕੇ ਸ਼ੁਅਰਾ ਕੀ ਤਕਲੀਦ ਨਹੀਂ ਕੀ ਗਈ ਬਲਕਿ ਭਾਰਤ ਵਰਸ਼ ਕੇ ਬਜ਼ੁਰਗੋਂ ਔਰ ਮਾਦਰੇ ਵਤਨ ਕੀ ਪਿਆਰੀ ਚੀਜ਼ੋਂ ਸ਼ੇ ਤਸ਼ਬੀਹ ਕੀ ਗਈ ਹੈ ਯਾ ਕੁਦਰਤੀ ਮਨਾਜ਼ਰ ਯਾ ਤਾਰੀਖੀ ਵਾਕਯਾਤ

ਔਰ ਮੁਨਾਸਿਬ ਹਾਲਿ ਅਸ਼ਯਾ ਕੋ ਸਾਮਨੇ ਰੱਖਾ ਗਯਾ ਹੈ। ਗ਼ੈਰ ਕੁਦਰਤੀ ਔਰ ਬੇਅਸਲ ਚੀਜ ਕੋ ਸ਼ਿਅਰ ਮੇਂ ਖਪਾਯਾ ਨਹੀਂ ਗਯਾ। ਤਲਮੀਹਾਤ ਭੀ ਕਾਬਿਲੇ ਤਾਰੀਫ ਹੈ। ਇਸ ਕਦਰ ਤਸ਼ਬੀਹਾਤ ਕੋ ਨਜ਼ਮ ਕਰਨਾ ਆਸਾਨ ਨਹੀਂ।

4. ਮੁਹਾਸਿਨੇ ਸੁਖਨ ਕੇ ਲਿਹਾਜ਼ ਸੇ ਯੇ ਨਜ਼ਮ ਖੂਬੀਓਂ ਸੇ ਭਰਪੂਰ ਹੈ। ਤਕਰਾਰਿ ਅਲਫ਼ਾਜ਼, ਹੁਸਨੇ ਸਿਦਕ, ਮੁਹਾਵਰਾ, ਸਫਾਈ ਬਯਾਨ, ਸਾਦਗੀਇ ਕੁਦਰਤਿ ਮਜ਼ਮੂਨ, ਖ਼ੂਬੀਏ ਤਰਕੀਬ, ਹੁਸਨਿ ਇਸਤਿਆਰਾ, ਲੁਤਫਿ ਤਸ਼ਬੀਹ, ਵਾਕਿਯਾ ਗੁਜ਼ਾਰੀ, ਜਜ਼ਬਾ ਨਿਗਾਰੀ, ਮਾਮਿਲਾਬੰਦੀ, ਬੁਲੰਦੀਇ ਜਜ਼ਬਾਤ, ਮੁਤਾਬਿਕਤਿ ਅਲਫਾਜ਼ੋ ਮਜ਼ਮੂਨ, ਸੋਜ਼ੋਗੁਦਾਜ਼ ਔਰ ਸਹਲਿ ਮੁਮਤਿਨਾ ਜੈਸੀ ਸਿਫਾਤ ਸੇ ਅਸ਼ਆਰ ਮੁਜ਼ਈਅਨ ਹੈ। ਆਮਤ ਕਾ ਯੇ ਆਲਮ ਹੈ ਕਿ ਦਰਿਆ ਸਾ ਬਹਤਾ ਚਲਾ ਆ ਰਹਾ ਹੈ। ਕਈ ਜਗਾ ਗ਼ਮ ਮੇਂ ਡੂਬੇ ਹੁਏ ਅਸ਼ਆਰ ਐਸੇ ਵਾਕਿਆਤ ਸੁਨਾਤੇ ਹੈਂ ਕਿ ਬੇਇਖਤਿਆਰ ਆਂਖੋਂ ਮੇਂ ਆਂਸੂ ਉਮਡ ਆਤੇ ਹੈਂ।

5. ਤਾਰੀਖੀ ਨੁਕਤਾਇ ਨਿਗਾਹ ਸੇ ਭੀ ਯੇ ਨਜ਼ਮ ਦਰੁਸਤ ਹੈ। ਗਲਤੁਲ ਆਮ ਵਾਕਿਆਤ ਸੇ ਇਹਤਰਾਜ਼ ਕਰਕੇ ਸਹੀ ਵਾਕਿਆਤ ਕੀਏ ਹੈਂ। ਤਾਅਸੁਬ ਯਾ ਰਿਆਇਤ ਕਾ ਦਖਲ ਨਹੀਂ। ਇਨ ਵਾਕਿਆਤ ਪਰ ਕਈ ਅਸਹਾਬ ਨੇ ਖਾਮਾ ਫਰਸਾਈ ਕੀ ਹੈ ਮਗਰ ਹਕੀਕਤ ਮੇਂ ਮੁਜ਼ਤਰ ਕੀ ਨਜ਼ਮ ਸਹੀ ਵਾਕਿਆਤ ਔਰ ਇਹਸਾਸਾਤ ਸੇ ਪੁਰ ਹੈ। ਕਹੀਂ ਕਹੀਂ ਤੋ ਰਾਮਾਇਣ ਔਰ ਭਕਤ ਤੁਲਸੀ ਦਾਸ ਕੇ ਜਜ਼ਬਾਤ ਸਾਮਨੇ ਆ ਜਾਤੇ ਹੈਂ। ਪ੍ਰੇਮ ਔਰ ਭਕਤੀ ਕਾਬਿਲੇ ਤਾਰੀਫ ਹੈ। ਬਤੌਰ ਮੁਜ਼ਤਰ, "ਉਨਕੀ ਅਸਲ ਉਨਕਾ ਖਲੂਸ ਹੈ ਔਰ ਬਸ।"

6. ਆਪ ਕੇ ਜੱਦੇ ਅਮਜਦ ਭਾਈ ਮੂਲ ਚੰਦ ਜੀ ਆਰਿਫ ਔਰ ਕਾਮਿਲ ਬਜ਼ੁਰਗ ਹੁਏ ਹੈਂ। ਮਸ਼ਹੂਰ ਫਾਰਸੀ ਕੇ ਸ਼ਾਇਰ ਔਰ ਗੁਰੂ ਗੋਬਿੰਦ ਸਿੰਘ ਜੀ ਕੇ ਮਲਿਕ ਉਸ਼ ਸ਼ੁਅਰਾ ਭਾਈ ਨੰਦ ਲਾਲ ਜੀ ਗੋਯਾ ਇਨ ਕੇ ਬਜ਼ੁਰਗਾਨਿ ਸਲਫ ਮੇਂ ਸੇ ਥੇ। ਗੋਯਾ ਸ਼ਾਇਰੀ ਉਨਕੋ ਵਿਰਸੇ ਮੇਂ ਮਿਲੀ ਹੈ ਔਰ ਜ਼ੌਕਿ ਸਲੀਮ ਨੇ ਆਪਕਕੋ ਸ਼ਾਇਰ ਬਨਾਯਾ ਹੈ। ਹਰ ਸ਼ਿਅਰ ਜਜ਼ਬਾਤਿ ਹਕੀਕੀ ਕਾ ਆਈਨਾਦਾਰ ਹੈ।

7. ਮੇਰਾ ਖ਼ਿਆਲ ਹੈ ਜਾਮਿ ਸ਼ਹਾਦਤ ਹਰ ਗੁਰਦੁਆਰੇ ਮੇਂ ਮੌਜੂਦ ਹੋਨੀ ਚਾਹੀਏ ਔਰ ਹਰ ਖਾਲਸਾ ਸਕੂਲੋਂ ਕੀ ਲਾਇਬਰੇਰੀ ਮੇਂ ਤੁਲਬਾ ਕੇ ਪੜ੍ਹਨੇ ਕੇ ਲੀਏ ਇਸੇ ਰਖਾ ਜਾਵੇ ਤਾਂ ਕਿ ਫਰਜ਼ ਔਰ ਧਰਮ ਕੀ ਸਹੀ ਤਾਲੀਮ ਸੇ ਆਈਂਦਾ ਨਸਲੇਂ ਫਾਇਦਾ ਉਠਾ ਸਕੇਂ।

ਵੀਰ ਸਿੰਘ ਡੇਹਰਾਦੂਨ 09-04-1949



**ਹਰਦੇਵ ਸਿੰਘ ਆਰਟਿਸਟ**

''ਮੇਰਾ ਨਾਮ ਹਰਦੇਵ ਸਿੰਘ ਹੈ। ਪੰਜਾਬ ਦੇ ਸਿਖ ਪਰਿਵਾਰ ਵਿਚ ਜੰਮਿਆ। ਕੰਕਰ, ਠੀਕਰੀਆਂ ਇਕਠੀਆਂ ਕਰਨ ਲਈ ਸੰਸਾਰ ਘੁੰਮਿਆਂ। ਮੇਰੇ ਕੰਮਾਂ ਦੀਆਂ ਨੁਮਾਇਸ਼ਾਂ ਲੱਗੀਆਂ, ਛਪੀਆਂ, ਫਿਲਮਾਂ ਬਣੀਆਂ, ਦਾਦ ਮਿਲੀ, ਨਿਖੇਧੀ ਹੋਈ ਤੇ ਨਜ਼ਰ-ਅੰਦਾਜ਼ ਹੋਇਆ। ਮੈਨੂੰ ਪ੍ਰਸਿਧਤਾ ਦੀ ਤਲਾਸ਼ ਨਹੀਂ ਰਹੀ। ਰਚਨਾ ਕਰਨ ਤੋਂ ਮਹੀਨ ਤੇ ਵਿਸ਼ਾਲ ਅਨੁਭਵ ਹੋਰ ਕੋਈ ਨਹੀਂ। ਇਸੇ ਕਰਕੇ ਹੁਣ ਤਕ ਪੇਂਟਿੰਗ ਕਰ ਰਿਹਾ ਹਾਂ, ਇਹ ਮੈਨੂੰ ਚੰਗੀ ਲਗਦੀ ਹੈ। ਜਦੋਂ ਮੈਂ ਗੁਰੂ ਜੀ ਦੀ ਪੰਕਤੀ- ਮੇਰੀ ਸੇਜੜੀਐ ਆਡੰਬਰ ਬਣਿਆ। ਮਨਿ ਅਨਦੁ ਭਇਆ ਪ੍ਰਭੁ ਆਵਤ ਸੁਣਿਆ।, ਪੜ੍ਹੀ, ਮੈਂ ਹੈਰਾਨ ਰਹਿ ਗਿਆ ਕਿ ਕਿਵੇਂ ਲਕੀਰਾਂ ਨਾਲ ਇਕ ਅੱਖਰ ਬਣ ਜਾਂਦਾ ਹੈ, ਇਕ ਵਿਅਰਥ ਜਿਹੀ ਨਿਸ਼ਾਨੀ ਹੁੰਦੀ ਹੈ ਅੱਖਰ, ਇਸ ਵਿਚੋਂ ਕਿਵੇਂ ਅਚਾਨਕ ਆਵਾਜ਼ ਪੈਦਾ ਹੋ ਜਾਂਦੀ ਹੈ ਤੇ ਹੋਰ ਅੱਖਰ ਨਾਲ ਜੁੜਕੇ ਸ਼ਬਦ ਬਣਕੇ, ਅੱਖਰ ਅਰਥ ਦੇ ਦਿੰਦੇ ਹਨ ਤੇ ਖੂਬਸੂਰਤ ਸ਼ਾਇਰੀ ਦਾ ਪ੍ਰਕਾਸ਼ ਹੋ ਜਾਂਦਾ ਹੈ। ਕੀ ਇਹ ਕਰਾਮਾਤ ਨਹੀਂ? ਇਸ ਪੰਕਤੀ ਦੇ ਦਸ ਸ਼ਬਦ ਹਨ, ਹਰੇਕ ਸ਼ਬਦ ਆਪਣੇ ਆਪ ਵਿਚ ਸੰਪੂਰਨ ਹੈ, ਯਾਨੀ ਕਿ ਇਕ ਧੁਨ ਹੈ, ਸਾਰੇ ਮਿਲਕੇ ਰਾਗ ਹੋ ਜਾਂਦੇ ਹਨ। ਇਸ ਪੰਕਤੀ ਦੇ ਆਧਾਰ ਤੇ ਮੈਂ ਦਸ ਪੇਂਟਿੰਗਜ਼ ਬਣਾਈਆਂ, ਹਰੇਕ ਪੇਂਟਿੰਗ ਅਪਣੇ ਆਪ ਵਿਚ ਸੰਪੂਰਨ ਹੈ ਪਰ ਸਾਰੀਆਂ ਦਾ ਇਕ ਦੂਜੀ ਨਾਲ ਸਬੰਧ ਹੈ।

''ਮੈਂ ਗੱਲਾਂ ਕੀਤੀਆਂ, ਵਿਚਾਰ ਵਟਾਂਦਰੇ ਕੀਤੇ, ਖਾਮੋਸ਼ ਰਿਹਾ। ਬਹੁਤ ਸਾਰੇ ਦੋਸਤ ਬਣੇ।

''ਮੇਰਾ ਕਰਤਾਰੀ ਕਾਰਜ ਤਬਦੀਲ ਹੋਣ ਦਾ ਇਛੁਕ ਹੈ ਪਰ ਇਹ ਕਿਸ ਨਵੀਂ ਦਿਸ਼ਾ ਵਿਚ ਜਾਏਗਾ, ਦੱਸਣੋ ਇਨਕਾਰੀ ਹੈ। ਇਹ ਦਵੰਧ ਹੈ। ਮੈਂ ਅਬੋਧ ਛੋਕਰਾ ਹਾਂ ਜਿਹੜਾ ਦਿਲ ਦੇ ਆਖੇ ਲੱਗ ਕੇ ਘਰੋਂ ਦੌੜ ਜਾਏ। ਇਹ ਨਹੀਂ ਪਤਾ, ਕਿਥੇ ਜਾ ਰਿਹਾਂ, ਏਨਾ ਪੱਕਾ ਪਤਾ ਹੈ, ਜਿਥੇ ਜਾਵਾਂਗਾ ਉਥੇ ਕੋਈ ਮੇਰਾ ਉਡੀਕਵਾਨ ਹੈ। ਇਸ ਨੂੰ ਪਿਆਰ ਕਹੋ, ਮੌਤ, ਆਰਟ, ਸੱਚ, ਆਪੇ ਦੀ ਪਛਾਣ, ਅਨੰਤ ਨਾਲ ਇਕਸੁਰਤਾ, ਬਗਾਵਤ, ਜੋ ਮਰਜ਼ੀ ਕਹੋ, ਇਹ ਸਾਰੇ ਉਸੇ ਦੇ ਨਾਮ ਹਨ ਜਿਸਦਾ ਕੋਈ ਨਾਂ ਨਹੀਂ। ਮੈਨੂੰ ਆਵਾਜ ਸੁਣਾਈ ਦਿੰਦੀ ਹੈ, ਮੈਂ ਪਰਿਵਾਰ, ਰੱਬ, ਪਿੰਡ ਛੱਡ ਕੇ ਬਿਨਾ ਪਿਛੇ ਦੇਖਿਆਂ ਉਸ ਆਵਾਜ਼ ਨਾਲ ਟਕਰਾਉਣ ਵਾਸਤੇ ਤੁਰ ਪੈਂਦਾ ਹਾਂ। ਜਦੋਂ ਮੈਂ ਪੂਰੇ ਵਿਸ਼ਵਾਸ ਨਾਲ ਕਹਿੰਦਾ ਹਾਂ ਕਿ ਮੈਨੂੰ ਮੇਰੀ ਮੰਜ਼ਲ ਦਾ ਪਤਾ ਨਹੀਂ ਤਾਂ ਇਹ ਮੇਰੀ ਨਿਰਛਲਤਾ ਦਾ ਸਬੂਤ ਹੈ। ਜੋ ਮੈਂ ਨਹੀਂ ਜਾਣਦਾ, ਕੀ ਪੁਜਾਰੀ, ਨੀਤੀ-ਸ਼ਾਸਤਰੀ ਜਾਂ ਦਾਰਸ਼ਨਿਕ ਉਸ ਬਾਰੇ ਕੁਝ ਜਾਣਦੇ ਹਨ?''

ਕਲਾ ਖੇਤਰ ਦੇ ਮਾਹਿਰਾਂ ਦੀਆਂ ਗੱਲਾਂ ਦੌਰਾਨ ਕਦੀ ਕਦਾਈ ਮੈਨੂੰ ਹਰਦੇਵ ਸਿੰਘ ਨਾਮ ਸੁਣਾਈ ਦਿੰਦਾ ਪਰ ਮਿਲਾਪ ਪਹਿਲੀ ਵਾਰ 2006 ਦੀਆਂ ਸਰਦੀਆਂ ਵਿਚ ਹੋਇਆ। ਅਪਣੀ ਬੀਵੀ ਅਤੇ ਦੋ ਬੇਟਿਆਂ ਸਮੇਤ ਪੰਜਾਬੀ ਯੂਨੀਵਰਸਿਟੀ ਵਿਚ ਇਕ ਸਾਲ ਵਾਸਤੇ ਆਏ ਪਰ ਛੇ ਕੁ ਮਹੀਨੇ ਬਿਤਾਉਣ ਉਪਰੰਤ ਵਾਪਸ ਟੋਰਾਂਟੋ ਚਲੇ ਗਏ ਜਿਥੇ ਦੇ ਹੁਣ ਉਹ ਪੱਕੇ ਵਸਨੀਕ ਹਨ। ਉਨ੍ਹਾਂ ਦਿਨਾਂ ਵਿਚ ਸਾਡਾ ਮਿਲਾਪ ਅਕਸਰ ਹੁੰਦਾ ਰਹਿੰਦਾ। ਥੋੜ੍ਹੇ ਕੁ ਦਿਨਾਂ ਬਾਦ ਮੈਂ ਇਸ ਫੈਸਲੇ ਤੇ ਪੁੱਜ ਗਿਆ ਕਿ ਇਹ ਆਦਮੀ ਵੱਡਾ ਤਾਂ ਹੈ ਹੀ, ਦਿਲਚਸਪ ਵੀ ਹੈ ਇਸ ਕਰਕੇ ਨੋਟਸ ਲੈਣੇ ਚਾਹੀਦੇ ਹਨ। ਹੁਣ ਫੇਰ ਇਕ ਮਹੀਨਾ ਪਹਿਲਾਂ ਆਏ, ਐਤਕਾਂ ਇਕੱਲੇ। ਉਨ੍ਹਾਂ ਨੂੰ ਵੀ ਮਹਿਸੂਸ ਹੋਇਆ ਕਿ ਪੰਨੂ ਨੂੰ ਗੱਲ ਸ਼ਾਇਦ ਸਮਝ ਆਉਣ ਲੱਗੀ ਹੈ।

ਮੈਨੂੰ ਪੇਂਟਿੰਗ, ਆਰਟ ਅਤੇ ਸੰਗੀਤ ਦੀ ਸਮਝ ਨਹੀਂ। ਲਿਖਤ ਥੋੜੀ ਕੁ ਮੇਰੇ ਕਾਬੂ ਵਿਚ ਆ ਜਾਂਦੀ ਹੈ। ਸਿੰਘ ਬੰਧੂ ਪਟਿਆਲੇ ਆਏ ਤਾਂ ਇਕ ਸਰੋਤੇ ਨੇ ਕਿਹਾ- ਜੀ ਮੈਨੂੰ ਸ਼ਾਸਤਰੀ ਸੰਗੀਤ ਸਮਝ ਵਿਚ ਨਹੀਂ ਆਉਂਦਾ। ਭਾਈ ਸੁਰਿੰਦਰ ਸਿੰਘ ਨੇ ਕਿਹਾ- ''ਤੁਹਾਨੂੰ ਸਮਝਣ ਦੀ ਲੋੜ ਪੈ ਈ ਕਿਉਂ ਗਈ? ਇਨ੍ਹਾਂ ਪੱਥਰਾਂ ਨਾਲ ਟੱਕਰਾਂ ਮਾਰ ਮਾਰ ਕੇ ਥੋੜ੍ਹੀ ਬਹੁਤ ਸਾਨੂੰ ਸਮਝ ਆਈ ਹੈ। ਸਮਝਣਾ ਤੇ ਸਮਝਾਉਣਾ ਉਸਤਾਦਾਂ ਦਾ ਕੰਮ ਹੈ, ਸਰੋਤੇ ਅਨੰਦ ਲੈਣ। ਤੇਸੇ ਨਾਲ ਪਹਾੜ ਕੱਟਣਾ ਫਰਹਾਦ ਦਾ ਕੰਮ ਹੈ, ਲੋਕ ਕੱਟੇ ਪਹਾੜ ਵਿਚੋਂ ਵਗੇ ਚਸ਼ਮੇ ਦਾ ਮਿੱਠਾ ਪਾਣੀ ਪੀਣ।'' ਵਿਸ਼ੇ ਦਾ ਇਲਮ ਨਾ ਹੋਣ ਦੇ ਬਾਵਜੂਦ ਮੈਂ ਹਰਦੇਵ ਸਿੰਘ ਉਪਰ ਲਿਖਣ ਦਾ ਫੈਸਲਾ ਕੀਤਾ।

ਅਸੀਂ ਦੋਵੇਂ ਆਪਣੇ ਆਪਣੇ ਭੂਤਕਾਲ ਦੀਆਂ ਯਾਦਾਂ ਤਾਜ਼ਾ ਕਰਦੇ। 15 ਜੁਲਾਈ 1934 ਨੂੰ ਜ਼ਿਲਾ ਨਵਾਂ ਸ਼ਹਿਰ ਦੇ ਪਿੰਡ ਫਰਾਲੇ ਉਸ ਦਾ ਜਨਮ ਹੋਇਆ। ਅਸਲ ਜਨਮ ਵਿਸਾਖੀ ਦੇ ਦਿਨ ਦਾ ਸੀ ਪਰ ਮਾਸਟਰ ਜੀ ਦੇ ਮਨ ਵਿਚ ਕੀ ਖੁਸ਼ਾ ਉਠਿਆ, ਉਸਨੇ ਪਹਿਲੀ ਜਮਾਤ ਦੇ ਸਾਰੇ ਵਿਦਿਆਰਥੀਆਂ ਦੀ ਜਨਮ ਤਰੀਕ ਇਕੋ, 15 ਜੁਲਾਈ ਲਿਖ ਦਿਤੀ। ਪਿਤਾ ਭਾਈ ਰੱਖਾ ਸਿੰਘ ਅਤੇ ਮਾਤਾ ਕਰਮ ਕੌਰ ਸਨ। ਦਸਵੀਂ ਦੇ ਇਮਤਿਹਾਨ ਚੱਲ ਰਹੇ ਸਨ। ਸਕੂਲ ਦੀ ਬਿਲਡਿੰਗ ਖਸਤਾ ਸੀ। ਮੀਂਹ ਪੈਣ ਲੱਗਾ। ਜਿਸ ਡੈਸਕ ਉਪਰ ਉਤਰ ਕਾਪੀ ਰੱਖ ਕੇ ਹਰਦੇਵ ਲਿਖ ਰਿਹਾ ਸੀ ਉਥੇ ਟਿਪ ਟਿਪ ਪਾਣੀ ਦੀ ਬੂੰਦ

ਡਿਗਣ ਲੱਗੀ, ਛੱਟੇ ਪੂਰੇ ਪੰਨੇ ਦੀ ਲਿਖਤ ਖਰਾਬ ਕਰਨ ਲੱਗੇ। ਕੋਈ ਸੀਟ ਖਾਲੀ ਨਹੀਂ ਸੀ ਜਿਥੇ ਬੈਠਣ ਦੀ ਬੇਨਤੀ ਕੀਤੀ ਜਾ ਸਕੇ। ਅਜਨਬੀ ਮਾਸਟਰ ਇਮਤਿਹਾਨ ਲੈਣ ਆਏ ਹੋਏ ਸਨ ਜਿਨ੍ਹਾਂ ਤੋਂ ਵੈਸੇ ਵੀ ਡਰ ਲਗਦਾ ਸੀ। ਹਰਦੇਵ ਨੇ ਜਿਹੜੀ ਖੇਸੀ ਠੰਢ ਤੋਂ ਬਚਣ ਵਾਸਤੇ ਓੜ੍ਹੀ ਹੋਈ ਸੀ ਉਸ ਦੀ ਇਕ ਕੰਨੀ ਗੋਲ ਕੁੰਡਲੀ ਬਣਾ ਕੇ ਉਸ ਥਾਂ ਧਰ ਦਿੱਤੀ ਜਿਥੇ ਬੂੰਦਾਂ ਡਿਗ ਰਹੀਆਂ ਸਨ। ਬੂੰਦਾਂ ਖੇਸੀ ਦੀ ਕੁੰਡਲੀ ਵਿਚ ਜਜ਼ਬ ਹੋਣ ਲੱਗ ਪਈਆਂ ਤੇ ਹਰਦੇਵ ਆਰਾਮ ਨਾਲ ਪੇਪਰ ਹੱਲ ਕਰਨ ਲੱਗਾ। ਮਾਸਟਰ ਇਹ ਸਾਰੀ ਹਰਕਤ ਦੇਖ ਰਿਹਾ ਸੀ। ਹਰਦੇਵ ਨੂੰ ਪੁੱਛਿਆ- ਤੂੰ ਮਿਸਤਰੀਆਂ ਦਾ ਮੁੰਡਾ ਹੈ? ਹਰਦੇਵ ਨੇ ਕਿਹਾ- ਨਾਂ ਜੀ ਮੈਂ ਤਾਂ ਜੱਟ ਆਂ। ਮਾਸਟਰ ਨੇ ਕਿਹਾ- ਕਮਾਲ ਐ ਬਈ। ਮੈਂ ਪਹਿਲੀ ਵਾਰ ਇਹ ਦੇਖਿਆ, ਇਕ ਜੱਟਾਂ ਦੇ ਮੁੰਡੇ ਨੂੰ ਵੀ ਅਕਲ ਹੈ।

ਦਸਵੀਂ ਵਿਚ ਪੜ੍ਹਦਿਆਂ ਇਕ ਘਟਨਾ ਘਟੀ। ਸੁਲਤਾਨਪੁਰ ਦੇ ਨੰਦ ਲਾਲ ਹਾਂਡਾ ਹੈਡਮਾਸਟਰ, ਪੜ੍ਹਾਉਣ ਆ ਗਏ। ਹਰਦੇਵ ਸਿੰਘ ਨੇ ਦੱਸਿਆ, ''ਉਹ ਲੰਮਾ, ਸੁਣੱਖਾ ਤੇ ਗੋਰੇ ਰੰਗ ਦਾ ਜੁਆਨ ਸੀ। ਸਾਨੂੰ ਕੋਈ ਪਤਾ ਨੀ ਸੀ ਹਾਂਡੇ ਕੌਣ ਹੁੰਦੇ ਹਨ, ਉਹਦਾ ਸੁਨਹਿਰੀ ਰੰਗ ਦੇਖ ਕੇ ਅਸੀਂ ਅੰਦਾਜ਼ਾ ਲਾਇਆ ਕਿ ਉਹ ਸੁਨਿਆਰਾ ਹੋਵੇਗਾ। ਅੰਗਰੇਜ਼ੀ ਪੜ੍ਹਾਉਂਦਾ ਸੀ। ਉਸਨੇ ਕਲਾਸ ਵਿਚ ਕਿਹਾ ਕਿ ਸੋਮਵਾਰ ਨੂੰ ਫਲਾਣੀ ਕਿਤਾਬ ਅਤੇ ਫਲਾਣੀ ਕਾਪੀ ਲੈ ਕੇ ਆਇਓ। ਬਹੁਤੇ ਬੱਚੇ ਸੋਮਵਾਰ ਨੂੰ ਇਹ ਕਿਤਾਬ ਕਾਪੀ ਨਾ ਲਿਆਏ। ਹੁਸ਼ਿਆਰਪੁਰੋਂ ਮਿਲਣੀ ਸੀ, ਘਰ ਦਾ ਕੋਈ ਜੀਅ ਜਾਏਗਾ ਤਾਂ ਬਸਤੇ ਵਿਚ ਪਾ ਲਵਾਂਗੇ ਨਹੀਂ ਫਿਰ ਕੀ ਚਾਰਾ ਹੈ? ਜਿਨ੍ਹਾਂ ਕੋਲ ਕਾਪੀਆਂ ਕਿਤਾਬਆਂ ਨਹੀਂ ਸਨ ਉਹ ਖੜ੍ਹੇ ਕਰ ਲਏ। ਹੱਥਾਂ ਤੇ ਬੈਂਤ ਵੱਜਣ ਲੱਗੇ। ਮੈਨੂੰ ਕਿਹਾ ਗਿਆ ਹੱਥ ਅੱਗੇ ਕਰ। ਮੈਂ ਹੱਥ ਅਗੇ ਕਰਕੇ ਉਸ ਤੋਂ ਬੈਂਤ ਖੋਹ ਲਿਆ ਤੇ ਕਿਹਾ- ਮਾਰ ਕੇ ਵਖਾ। ਹਾਂਡਾ ਗੁੱਸੇ ਵਿਚ ਤਾਂ ਸੀ ਹੀ, ਹੁਣ ਬੌਖਲਾਹਟ ਵਿਚ ਆ ਗਿਆ। ਡੰਡਾ ਉਥੀ ਛੱਡ ਕੇ ਕਿਹਾ- ਬਾਪੂ ਨੂੰ ਬੁਲਾ ਕੇ ਲਿਆ। ਬਾਪੂ ਜੀ ਨੂੰ ਸਾਰੀ ਗੱਲ ਦੱਸ ਦਿਤੀ। ਉਹ ਹੈਡਮਾਸਟਰ ਨੂੰ ਮਿਲੇ। ਹੈਡਮਾਸਟਰ ਨੇ ਕਿਹਾ- ਤੁਹਾਡਾ ਮੁੰਡਾ ਪੜ੍ਹਨ ਨੂੰ ਮਿਹਨਤੀ ਹੈ, ਇਹ ਮੈਰਿਟ ਵਿਚ ਆਵੇਗਾ ਇਸ ਕਰਕੇ ਰਿਆਇਤ ਕਰਦੇ ਹਾਂ ਕਿ ਜੇ ਇਹ ਮਾਫ਼ੀ ਮੰਗ ਲਵੇ ਤਾਂ ਠੀਕ, ਨਹੀਂ ਤਾਂ ਸਕੂਲੋਂ ਕੱਢ ਦਿਆਂਗੇ। ਸਾਰੇ ਮਨਾਉਣ ਲਗੇ। ਝਿੜਕਾਂ ਤੇ ਮਿੰਨਤਾਂ ਦੋਵੇਂ ਹਥਿਆਰ ਚੱਲੇ ਤਾਂ ਮੰਨ ਗਿਆ।

ਕਿਹਾ- ਸਵੇਰ ਦੀ ਪ੍ਰਾਰਥਨਾ ਸਭਾ ਵਕਤ ਸਕੂਲ ਦੇ ਸਾਹਮਣੇ ਹੈਡਮਾਸਟਰ ਹਾਂਡਾ ਤੋਂ ਮੁਆਫੀ ਮੰਗ ਲਏ ਤਾਂ ਮਾਫ਼ ਕਰ ਦਿਆਂਗੇ। ਅਗਲੇ ਦਿਨ ਸਵੇਰੇ ਹਰਦੇਵ ਨੂੰ ਪੇਸ਼ ਕੀਤਾ ਗਿਆ। ਉਹ ਹਾਂਡਾ ਦੇ ਨਜ਼ਦੀਕ ਗਿਆ ਤੇ ਉਚੀ ਆਵਾਜ਼ ਵਿਚ ਕਿਹਾ - ਮੈਂ ਮਾਫੀ ਨਹੀਂ ਮੰਗਣੀ ਕਿਉਂਕਿ ਮੇਰੀ ਕੋਈ ਗਲਤੀ ਨਹੀਂ । ਸਕੂਲ ਸੁੰਨ ਹੋ ਗਿਆ। ਇਕੋ ਵਿਦਿਆਰਥੀ ਮੈਰਿਟ ਵਿਚ ਆਉਣ ਦੇ ਕਾਬਲ, ਉਹੋ ਕੱਢਣਾ ਪੈ ਰਿਹਾ ਸੀ। ਮੈਨੇਜਮੈਂਟ ਨੇ ਫੈਸਲਾ ਕੀਤਾ ਕਿ ਇਸ ਸਕੂਲ ਵਿਚ ਤਾਂ ਇਹਨੂੰ ਰਹਿਣ ਨਹੀਂ ਦੇਣਾ। ਲਾਗਲੇ ਪਿੰਡ ਇਸੇ ਸਕੂਲ ਦੀ ਬ੍ਰਾਂਚ ਹੈ, ਉਥੇ ਬਦਲ ਦਿੰਦੇ ਹਾਂ। ਸਾਲ 1950 ਵਿਚ ਉਥੋਂ ਸ਼ਾਨਦਾਰ ਨੰਬਰ ਲੈ ਕੇ ਦਸਵੀਂ ਕੀਤੀ ਤੇ ਮੈਰਿਟ ਵਿਚ ਆਇਆ।

ਮਾਮਾ ਜੀ ਸ਼ਿਮਲੇ ਸਿਵਲ ਸਰਜਨ ਸਨ, ਮਿਲਣ ਆਏ ਕਹਿ ਗਏ ਸਨ ਕਿ ਦਸਵੀਂ ਦੇ ਇਮਤਿਹਾਨ ਦੇ ਕੇ ਸ਼ਿਮਲੇ ਗਰਮੀਆਂ ਬਿਤਾਈਂ, ਉਥੇ ਹੀ ਫੈਸਲਾ ਕਰਾਂਗੇ ਕਿ ਅਗੋਂ ਕੀ ਪੜ੍ਹਾਈ ਕਰਨੀ ਹੈ। ਸਿਮਲੇ ਦੀਆਂ ਸੜਕਾਂ ਪਗਡੰਡੀਆਂ ਤੇ ਮਟਰਗਸ਼ਤੀ ਕਰਦਾ ਰਹਿੰਦਾ। ਇਕ ਦਿਨ ਕੋਰਟ ਰੋਡ ਤੇ ਟਹਿਲਦਿਆਂ ਉਸਨੇ  ਦੇਖਿਆ, ਇਕ ਗੋਰਾ ਮੁੰਡਾ ਲੇਟਿਆ ਪਿਆ ਹੈ, ਦੂਜਾ ਚਿੱਲਾ ਰਿਹਾ ਹੈ- ਸੇਵ ਮਾਈ ਫਰੈਂਡ....ਹੀ ਇਜ਼ ਡਾਈਂਗ। ਟੈਕਸੀ ਵਾਲੇ ਨੂੰ ਵਾਜ ਮਾਰੀ। ਮਰੀਜ਼ ਅਤੇ ਉਸਦਾ ਦੋਸਤ ਬਿਠਾਏ। ਹਸਪਤਾਲ ਵਲ ਜਾਂਦੇ ਰਸਤੇ ਉਪਰ ਟੈਕਸੀ ਲਿਜਾਣ ਦੀ ਮਨਾਹੀ ਸੀ ਪਰ ਹਰਦੇਵ ਨੇ ਪੁਲਸ ਨਾਕੇ ਨੂੰ ਕਹਿ ਦਿਤਾ- ਐਮਰਜੈਂਸੀ ਕਾਰਨ ਜਾਣਾ ਪੈ ਰਿਹੈ। ਮਰੀਜ਼ ਨੂੰ ਦਾਖਲ ਕੀਤਾ ਗਿਆ। ਮਿਹਦਾ ਧੋਇਆ ਗਿਆ। ਜੱਾਨ ਨਾਂ ਦੇ ਇਸ ਮਰੀਜ਼ ਦਾ ਹਫਤਾ ਇਲਾਜ ਚਲਿਆ। ਉਸਦੇ ਸਾਥੀ ਦਾ ਨਾਮ ਟੱਾਮ ਸੀ। ਸ਼ੁਕਰਾਨਾ ਕਰਕੇ ਦੋਵੇਂ ਵਿਦਾ ਹੋ ਗਏ। ਇਹ ਜੁਆਨ ਸਵਿਟਜ਼ਰਲੈਂਡ ਦੇ ਸਨ।

ਫਾਈਨ ਆਰਟਸ ਕਾਲਜ ਦਿੱਲੀ ਵਿਚ ਦਾਖਲ ਹੋਇਆ ਜਿਥੋਂ 1955 ਵਿਚ ਨੈਸ਼ਨਲ ਡਿਪਲੋਮਾ ਪ੍ਰਾਪਤ ਕੀਤਾ। ਫਿਰ ਸ਼ਾਂਤੀ ਨਿਕੇਤਨ ਡਿਗਰੀ ਕਰਨ ਵਾਸਤੇ ਚਲਾ ਗਿਆ। ਉਨ੍ਹੀ ਦਿਨੀ ਸ਼ਾਂਤੀ ਨਿਕੇਤਨ ਕਲਾ-ਪ੍ਰੇਮੀਆਂ ਦਾ ਮੱਕਾ ਸੀ। ਉਥੇ ਮਹਾਨ ਬੁੱਤਤ੍ਰਾਸ਼ ਰਾਮ ਕਿੰਕਰ ਅਤੇ ਹਰਦੇਉ ਨੂੰ ਮਿਲਿਆ। ਇਸ ਨਵੇਂ ਕਲਾਕਾਰ ਨੂੰ ਸ਼ਾਂਤੀ ਨਿਕੇਤਨ ਪਸੰਦ ਨਹੀਂ ਆਇਆ। ਬੰਗਾਲੀਆਂ ਦੀਆਂ ਗੱਲਾਂ, ਖਾਣਾ-ਪੀਣਾ, ਚਾਲ ਢਾਲ, ਕੁਝ ਵੀ ਠੀਕ ਨਾ ਲੱਗਾ। ਹਰਦੇਉ ਨੇ ਕਿਹਾ - ਤੇਰੀ ਉਦਾਸੀ ਸਮਝ ਵਿਚ ਆਉਂਦੀ ਹੈ ਜੁਆਨ, ਤੇਰੇ ਵਾਸਤੇ ਇਥੇ ਕੁਝ ਨਹੀਂ, ਲਾਹੌਰ ਦਾ ਸਕੂਲ ਆਫ਼ ਆਰਟ ਦਿੱਲੀ ਆ ਗਿਆ ਹੈ, ਡੂੰਘੇ ਹਿਰਦੇ ਵਾਲਾ ਕਲਾਕਾਰ ਧਨਰਾਜ ਭਗਤ ਉਥੇ ਹੈ, ਮੈਂ ਤੈਨੂੰ ਉਸਦੇ ਨਾਮ ਚਿਠੀ ਦਿੰਦਾ ਹਾਂ, ਉਥੇ ਤੇਰਾ ਕਲਿਆਣ ਹੋਏਗਾ। ਦਿੱਲੀ ਆ ਗਿਆ। ਧਨਰਾਜ ਤੋਂ

ਇਲਾਵਾ ਜਿਹੜੇ ਹੋਰ ਕਲਾਕਾਰ ਇਥੇ ਅਧਿਆਪਕ ਸਨ ਉਨ੍ਹਾਂ ਵਿੱਚ ਮਹਾਂਰਾਸ਼ਟਰ ਦੇ ਦਿਨਕਰ ਕੌਸਰ, ਬੰਗਾਲ ਦੇ ਸੇਲੋਜ ਮੁਕਰਜੀ, ਭਾਬੇਸ਼ ਸਾਨਿਆਲ ਤੇ ਪੰਜਾਬ ਦੇ ਹਰਕਿਸ਼ਨ ਲਾਲ ਸਨ।

ਆਰਟ ਹਿਸਟਰੀ ਦਾ ਹੰਗੇਰੀਅਨ ਪ੍ਰੋਫੈਸਰ ਡਾ. ਚਾਰਲਸ ਫੈਬਰੀ, ਜੀਨੀਅਸ ਸੀ। ਜੈਪੁਰ ਦੇ ਮਹਾਰਾਜੇ ਨੇ ਦਿਲੀ ਸਥਿਤ ਆਪਣਾ ਮਹਿਲ ਪੰਡਤ ਜਵਾਹਰਲਾਲ ਨਹਿਰੂ ਨੂੰ ਦੇ ਦਿੱਤਾ ਤਾਂ ਕਿ ਇਸ ਵਿਚ ਨੈਸ਼ਨਲ ਗੈਲਰੀ ਆਫ਼ ਮਾਡਰਨ ਆਰਟਸ ਵਿਕਸਿਤ ਕੀਤੀ ਜਾਏ। ਮਹਿੰਦਰ ਸਿੰਘ ਰੰਧਾਵਾ ਉਦੋਂ ਦਿੱਲੀ ਦੇ ਡਿਪਟੀ ਕਮਿਸ਼ਨਰ, ਉਤਮ ਕਲਾਪਾਰਖੂ ਸਨ। ਹਰਦੇਵ ਸਿੰਘ ਰੰਧਾਵਾ ਸਾਹਿਬ ਨੂੰ ਮਿਲਿਆ ਤੇ ਬੇਨਤੀ ਕੀਤੀ - ਨੈਸ਼ਨਲ ਆਰਟ ਗੈਲਰੀ ਮੈਂ ਸਥਾਪਤ ਕਰਾਂਗਾ। ਪਰਖਦਿਆਂ ਕਿ ਇਸ ਜੁਆਨ ਨੂੰ ਵਿਸ਼ਵ ਦੀਆਂ ਆਰਟ ਸ਼ੈਲੀਆਂ ਦੀ ਚੰਗੀ ਵਾਕਫੀ ਹੈ, ਇਹ ਜ਼ਿੰਮੇਵਾਰੀ ਸੌਂਪ ਦਿੱਤੀ। ਮਹਿਲ ਵਿਚ ਰਿਹਾਇਸ਼ ਕਰਨ ਦੀ ਮਨਾਹੀ ਸੀ, ਅਰਜ਼ ਕੀਤੀ - ਇਹ ਗੁਸਲਖਾਨਾ ਕਿੰਨਾ ਵੱਡਾ ਹੈ, ਪੱਖਾ ਵੀ ਲੱਗਾ ਹੋਇਆ ਹੈ, ਇਸੇ ਵਿਚ ਰਹਿ ਲਵਾਂਗਾ। ਆਗਿਆ ਮਿਲ ਗਈ। ਪਿੰਡੋਂ ਮਿਸਤਰੀਆਂ ਦਾ ਟੋਲਾ ਲੈ ਗਿਆ। ਦੀਵਾਰਾਂ ਦੇ ਨਾਲ ਨਾਲ ਇਕ ਕੰਧ ਤੋਂ ਦੂਜੀ ਤੱਕ, ਪਾਈਪ ਉਪਰ ਦੋ ਦੋ ਹੁੱਕਾਂ ਨਾਲ ਲਟਕਾਉਣ ਵਾਲੇ ਲੱਕੜੀ ਦੇ ਫੱਟਿਆਂ ਦੇ ਫਰੇਮ ਬਣਵਾਏ ਜਿਨ੍ਹਾਂ ਉਪਰ ਪੇਂਟਿੰਗਜ਼ ਟੰਗਣੀਆਂ ਸਨ। ਪੇਂਟਿੰਗਜ਼ ਟੰਗਣ ਲਈ ਇਹ ਪੋਰਟੇਬਲ ਤਰੀਕਾ ਬਾਦ ਵਿਚ ਕਈ ਆਰਟ ਗੈਲਰੀਆਂ ਵਿਚ ਇਸਤੇਮਾਲ ਕੀਤਾ ਗਿਆ। ਸਾਲ 1956 ਨੂੰ ਸ਼ੁਰੂ ਕਰਕੇ 1959 ਵਿਚ ਆਰਟ ਗੈਲਰੀ ਮੁਕੰਮਲ ਕਰ ਦਿਤੀ। ਡਾ. ਰਾਧਾ ਕ੍ਰਿਸ਼ਨਨ ਉਪ-ਰਾਸ਼ਟਰਪਤੀ ਸਨ। ਉਨ੍ਹਾਂ ਨੂੰ ਮਿਲ ਕੇ ਅਰਜ਼ ਕੀਤੀ ਕਿ ਗੈਲਰੀ ਦਾ ਉਦਘਾਟਨ ਕਰਨ ਆਉ।ਪ੍ਰਵਾਨਗੀ ਮਿਲ ਗਈ, ਦਿਨ ਨਿਸ਼ਚਿਤ ਹੋ ਗਿਆ। ਸ਼ਾਨਦਾਰ ਉਦਘਾਟਨੀ ਸਮਾਰੋਹ ਹੋਇਆ। ਐਜੂਕੇਸ਼ਨ ਮੰਤਰੀ ਹਮਾਯੂੰ ਕਬੀਰ ਆਏ। ਆਰਟ ਕਰਿਟਿਕ ਮੁਲਕਰਾਜ ਅਨੰਦ ਆਏ। ਸਾਰੀ ਵਿਉਂਤਬੰਦੀ ਮਹਿੰਦਰ ਸਿੰਘ ਰੰਧਾਵਾ ਦੀ ਨਿਗਰਾਨੀ ਵਿਚ ਹੋਈ।

ਇਸ ਆਰਟ ਗੈਲਰੀ ਦੇ ਇੰਚਾਰਜ ਸਕੱਤਰ, ਕ੍ਰਿਸ਼ਨਾਮੂਰਤੀ ਆਈ.ਸੀ.ਐਸ. ਸਨ। ਉਨ੍ਹਾਂ ਨੇ ਇਸ ਗੱਲ ਦਾ ਬਹੁਤ ਬੁਰਾ ਮਨਾਇਆ ਕਿ ਉਨ੍ਹਾਂ ਨੂੰ ਬਾਈ-ਪਾਸ ਕਰਕੇ ਹਰਦੇਵ ਸਿੰਘ, ਡਾ. ਰਾਧਾਕ੍ਰਿਸ਼ਨਨ ਨੂੰ ਬੁਲਾ ਲਿਆਇਆ। ਇਹ ਪ੍ਰੋਟੋਕੋਲ ਦੀ ਘੋਰ ਉਲੰਘਣਾ ਸੀ। ਜਵਾਬ ਤਲਬੀ ਵਾਸਤੇ ਖ਼ਤ ਲਿਖਿਆ। ਹਰਦੇਵ ਨੇ ਜਵਾਬ ਦਿਤਾ - ਸ਼ਾਨਦਾਰ ਉਦਘਾਟਨ ਹੋ ਗਿਆ ਹੈ, ਡਾ. ਰਾਧਾ ਕ੍ਰਿਸ਼ਨਨ ਪ੍ਰਸੰਨ-ਚਿਤ ਵਾਪਸ ਜਾ ਚੁਕੇ ਹਨ, ਪ੍ਰੈੱਸ ਨੇ ਖੂਬ ਕਵਰੇਜ ਕੀਤੀ ਹੈ, ਥਾਂ ਥਾਂ ਪ੍ਰਸੰਸਾ ਹੋਈ ਹੈ, ਇਸ ਦੇ ਬਾਵਜੂਦ ਤੁਸੀਂ ਕੋਈ ਕਾਰਵਾਈ ਮੇਰੇ ਖਿਲਾਫ਼ ਕਰਨੀ ਹੈ ਤਾਂ ਕਰੋ। ਕ੍ਰਿਸ਼ਨਾਮੂਰਤੀ ਚੁੱਪ ਹੋ ਗਏ। ਇਸ ਵਕਤ ਹਰਦੇਵ ਸਿੰਘ ਆਰਟ ਗੈਲਰੀ ਦਾ ਅਸਿਸਟੈਂਟ ਡਾਇਰੈਕਟਰ ਸੀ।

ਸਾਲ 1959 ਵਿਚ ਰੋਮ ਜਾਣ ਵਾਸਤੇ ਅਰਜ਼ੀ ਪਾਈ, ਜਵਾਬ ਆਇਆ- ਤੁਹਾਨੂੰ ਫੈਲੋਸ਼ਿਪ ਲਈ ਚੁਣਿਆ ਗਿਆ ਹੈ। ਹਾਜ਼ਰ ਹੋਵੋ। ਉਦੋਂ ਆਮ ਲੋਕ ਹਵਾਈ ਜਹਾਜ਼ ਵਿਚ ਸਫ਼ਰ ਨਹੀਂ ਕਰਦੇ ਸਨ। ਬੰਬੇ ਤੋਂ ਨੇਪਲਜ਼ ਤੱਕ ਸਮੁੰਦਰੀ ਜਹਾਜ਼ ਰਾਹੀਂ ਸਫ਼ਰ ਕਰਨਾ ਸੀ। ਸਾਰਾ ਪਰਿਵਾਰ ਪਿੰਡੋਂ ਦਿਲੀ ਵਿਦਾ ਕਰਨ ਵਾਸਤੇ ਆ ਗਿਆ। ਰੇਲਵੇ ਸਟੇਸ਼ਨ ਤੇ ਖਲੋਤੇ ਸਨ। ਟਰੇਨ ਆ ਲੱਗੀ। ਸਮਾਨ ਟਿਕਾਇਆ, ਸਭ ਨੂੰ ਮਿਲਿਆ। ਗੱਡੀ ਚੱਲ ਪਈ। ਪੰਜ ਸੱਤ ਮਿੰਟ ਬਾਦ ਕੀ ਦੇਖਿਆ ਮਾਂ ਇਕ ਸੀਟ ਉਪਰ ਛਿਪੀ ਬੈਠੀ ਸੀ, ਉਠ ਕੇ ਹਰਦੇਵ ਨਜ਼ਦੀਕ ਜਾ ਬੈਠੀ। ਹਰਦੇਵ ਨੇ ਕਿਹਾ - ਇਹ ਤੂੰ ਕੀ ਕੀਤਾ ਮਾਂ? ਗੱਡੀ ਵਿਚ ਕਿਉਂ ਚੜ੍ਹ ਆਈ? ਮਾਂ ਨੇ ਡੁਬਡੁਬਾਈਆਂ ਅੱਖਾਂ ਨਾਲ ਕਿਹਾ- ਤੈਨੂੰ ਭੇਜਣ ਨੂੰ ਦਿਲ ਨਹੀਂ ਕਰਦਾ ਹਰਦੇਵ। ਚਲ ਇਉਂ ਕਰਦੇ ਆਂ, ਮੈਂ ਬੰਬਈ ਤੋਂ ਵਾਪਸ ਆ ਜਾਊਂਗੀ। ਨਾਲੇ ਉਹ ਸੀਟ ਦੇਖ ਲਊਂਗੀ ਜਿਸ ਤੇ ਬੈਠ ਕੇ ਤੂੰ ਪਰਦੇਸ ਜਾਏਂਗਾ। ਟੀ-ਟੀ ਨਾਲ ਗੱਲ ਕੀਤੀ। ਉਸਨੇ ਕਿਹਾ- ਕੋਈ ਗੱਲ ਨੀਂ। ਸੀਟ ਹੈਗੀ। ਮੈਂ ਟਿਕਟ ਬਣਾ ਦਿੰਨਾ। ਮਾਂ ਪੁੱਤ ਗੱਲਾਂ ਕਰਦੇ ਬੰਬੇ ਪੁੱਜ ਗਏ। ਆਗਿਆ ਲੈਕੇ ਕਿ ਮਾਂ ਨੂੰ ਜਹਾਜ਼ ਦਿਖਾਉਣਾ ਹੈ, ਦੋਵੇਂ ਜਹਾਜ਼ ਅੰਦਰ ਲੰਘ ਗਏ। ਗੱਲਾਂ ਕਰਦੇ ਰਹੇ। ਏਨੇ ਨੂੰ ਸੀਟੀ ਵੱਜੀ। ਘੜਿਆਲ ਖੜਕੇ। ਐਲਾਨ ਹੋਇਆ ਕਿ ਯਾਤਰੂਆਂ ਨੂੰ ਛੱਡਣ ਆਏ ਬੰਦੇ ਉਤਰ ਜਾਣ। ਤੁਰਨ ਦਾ ਵਕਤ ਹੋ ਗਿਐ। ਮਾਂ ਉੱਠੀ। ਕਿਹਾ- ਹਰਦੇਵ, ਇਹ ਤੇਰੇ ਕੇਸ ਬੜੇ ਪਿਆਰੇ ਨੇ। ਦੁਧ ਦਹੀਂ ਨਾਲ ਧੋ ਧੋ ਸ਼ਿੰਗਾਰਦੀ ਸੀ। ਇਨ੍ਹਾਂ ਦੀ ਬੇਅਦਬੀ ਨਾ ਕਰੀਂ। ਤੂੰ ਪਰਦੇਸ ਚੱਲਿਐਂ। ਪਤਾ ਨਹੀਂ ਉਥੇ ਕਿਹੋ ਜਿਹੀ ਜ਼ਿੰਦਗੀ ਐ। ਮਜਬੂਰੀ ਵਸ ਜੇ ਕਦੀ ਕੇਸ ਕਟਾਉਣੇ ਪੈ ਜਾਣ, ਫੇਰ ਮੈਨੂੰ ਆਪਣਾ ਮੂੰਹ ਨਾ ਦਿਖਾਈਂ।

ਇਹ ਆਖ ਕੇ ਉਹ ਤੇਜ਼ ਕਦਮੀ ਜਹਾਜ਼ ਤੋਂ ਉਤਰੀ ਤੇ ਤੁਰ ਪਈ। ਹਰਦੇਵ ਨੇ ਵਾਜਾਂ ਮਾਰੀਆਂ, ਇਹੀ ਕਹਿਣਾ ਸੀ ਕਿ ਹਾਂ ਮਾਂ, ਇਵੇਂ ਹੀ ਕਰੂੰਗਾ, ਪਰ ਉਹ ਰੁਕੀ ਨਹੀਂ, ਪਿਛੇ ਮੁੜ ਕੇ ਨਹੀਂ ਦੇਖਿਆ। ਇਸ ਆਖਰੀ ਵਾਕ ਤੋਂ ਬਾਦ ਉਸਨੇ ਨਾ ਕੁਝ ਸੁਣਨਾ ਸੀ ਨਾ ਸੁਣਾਉਣਾ ਸੀ। ਹਰਦੇਵ ਸਿੰਘ ਨੇ ਮੈਨੂੰ

ਦੱਸਿਆ- ਜਦੋਂ ਕੋਈ ਮੈਨੂੰ ਪੁੱਛਦੈ- ਤੌਂ ਵਾਲ ਕਿਉਂ ਨੀ ਕਟਾਏ। ਉਥੇ ਸਾਰੇ ਈ ਕਟਾ ਦਿੰਦੇ ਨੇ। ਮੈਂ ਚੁਪ ਕਰ ਜਾਨਾ। ਕੌਣ ਮਗਜ਼ ਖਪਾਈ ਕਰੇ। ਮੈਂ ਆਰਟਿਸਟ ਆਂ। ਇਹੋ ਜਿਹੀ ਸਬਲ ਮੂਰਤ ਹੋਰ ਕੋਈ ਨਹੀਂ, ਮੂਰਤ ਜਿਹੜੀ ਹੁਕਮ ਦੇਕੇ ਪਿਠ ਕਰ ਲਵੇ। ਮੂਰਤ ਜੋ ਅਪਣੇ ਹੁਕਮ ਤੋਂ ਬਾਦ ਕਿਸੇ ਟਿੱਪਣੀ ਦੀ ਜ਼ਰੂਰਤ ਨਾ ਸਮਝੇ ਅਤੇ ਚਲੀ ਜਾਵੇ। ਮੇਰੀ ਪੋਲਿਸ਼ ਪਤਨੀ ਮਾਰੀਆ, ਮਾਂ ਦੀ ਇਸ ਗੱਲ ਤੇ ਫਖਰ ਕਰਦੀ ਹੈ। ਏਸ਼ੀਅਨ ਮਾਂ ਅਨੰਤ ਪਿਆਰ ਕਰਦੀ ਹੈ, ਉਸਦਾ ਤਿਆਗ ਵੀ ਅਨੰਤ ਹੈ, ਉਸਦਾ ਆਚਰਸ਼ ਗੁਜਰੀ ਮਾਂ ਹੈ।

ਸਾਲ 1962 ਵਿੱਚ ਰੋਮ ਤੋਂ ਵਾਪਸ ਦੇਸ ਆਇਆ। ਮੁਲਕਰਾਜ ਅਨੰਦ ਅਤੇ ਮਹਿੰਦਰ ਸਿੰਘ ਰੰਧਾਵਾ ਨੇ ਮੁਖ ਮੰਤਰੀ ਸ੍ਰ. ਪ੍ਰਤਾਪ ਸਿੰਘ ਕੈਰੋਂ ਨੂੰ ਮਨਾ ਲਿਆ ਕਿ ਚੰਡੀਗੜ੍ਹ ਵਿਚ ਆਰਟ ਗੈਲਰੀ ਬਣੇ, ਕਾਲਜ ਆਫ਼ ਆਰਟਸ ਬਣੇ। ਹਰਦੇਵ ਨੂੰ ਇਸ ਕਾਲਜ ਦਾ ਫਾਊਂਡਰ ਡਾਇਰੈਕਟਰ ਲਾ ਦਿੱਤਾ। ਕੰਮ ਅਜੇ ਸ਼ੁਰੂ ਹੋਇਆ ਹੀ ਸੀ ਕਿ ਚੀਨ ਦੀ ਜੰਗ ਛਿੜ ਪਈ। ਹਰਦੇਵ ਨੇ ਆਰਜ਼ੀ ਸ਼ੈਡ ਉਸਾਰ ਕੇ ਆਰਟ ਗੈਲਰੀ ਵਿਉਂਤਣੀ ਸ਼ੁਰੂ ਕਰ ਦਿਤੀ। ਸਭ ਤੋਂ ਪਹਿਲਾਂ ਹੱਥਾਂ ਨਾਲ ਬਣਾਈਆਂ ਜਾਣ ਵਾਲੀਆਂ ਵਰਤੋਂ ਯੋਗ ਚੀਜ਼ਾਂ ਦੀ ਲਿਸਟ ਤਿਆਰ ਕੀਤੀ। ਬੈਂਤ ਦੀ ਵਰਤੋਂ ਕਰਕੇ ਕੁਰਸੀਆਂ ਮੇਜ਼ ਤਿਆਰ ਕਰਵਾਉਣ ਲਗੇ। ਇਹ ਦੱਸਣ ਲਈ ਕਿ ਵਰਤੋਂ ਯੋਗ ਸਾਮਾਨ ਵਿਚ ਕਲਾਕਾਰ ਕਿਵੇਂ ਜਾਨ ਪਾ ਦਿੰਦੇ ਨੇ, ਦੋ ਦੋ ਕੁਰਸੀਆਂ, ਇਕ ਇਕ ਮੇਜ਼ ਹਰੇਕ ਮੰਤਰੀ ਦੇ ਘਰ ਪੁਚਾ ਕੇ ਕੀਮਤ ਵਸੂਲੀ, ਦੱਸਿਆ ਕਿ ਰੁਜ਼ਗਾਰ ਤੇ ਸੁਹੱਪਣ, ਦੋਵਾਂ ਦਾ ਕਲਿਆਣ ਹੋਵੇਗਾ।

ਹਰਦੇਵ ਨੇ ਦੇਖਿਆ ਕਿ ਕਾਂਗੜਾ ਪੇਂਟਿੰਗਜ਼ ਤਾਂ ਕਮਾਲ ਹੈਨ ਹੀ, ਪਹਾੜਨਾ ਚਾਂਦੀ ਦੇ ਜਿਹੜੇ ਗਹਿਣੇ ਪਹਿਨਦੀਆਂ ਹਨ, ਉਨ੍ਹਾਂ ਉਪਰ ਗਜ਼ਬ ਦਾ ਆਰਟ ਹੈ। ਉਹ ਇਨ੍ਹਾਂ ਪੁਰਾਣੇ ਭਾਰੇ ਗਹਿਣਿਆਂ ਨੂੰ ਭਨਾ ਭਨਾ ਨਵੇਂ ਗਹਿਣੇ ਬਣਵਾ ਰਹੀਆਂ ਸਨ ਜੋ ਨਵੇਂ ਹੋਣ ਕਰਕੇ ਸੁਹਣੇ ਲਗਦੇ ਸਨ ਤੇ ਹਲਕੇ ਹੋਣ ਕਰਕੇ ਕਈ ਕਈ ਕੁੜੀਆਂ ਦੇ ਕੰਮ ਆ ਜਾਂਦੇ ਸਨ। ਉਸਨੇ ਸੋਚਿਆ - ਇਹ ਪੁਰਾਣਾ ਹੁਨਰ ਤਬਾਹ ਹੋ ਜਾਵੇਗਾ। ਰੰਧਾਵਾ ਸਾਹਿਬ ਨਾਲ ਗੱਲ ਕੀਤੀ। ਰੰਧਾਵਾ ਨੇ ਕਿਹਾ- ਅਰਜ਼ੀ ਲਿਖ, ਮੇਰੇ ਤੋਂ ਸਿਫਾਰਿਸ਼ ਕਰਵਾ, ਸਵੇਰ ਸਾਰ ਕੈਰੋਂ ਸਾਹਿਬ ਨੂੰ ਮਿਲ। ਅੱਠ ਕੁ ਵਜੇ ਉਹ ਬਰੇਕਫਾਸਟ ਕਰਿਆ ਕਰਦੇ ਨੇ। ਹੋ ਸਕਦੈ ਤੈਨੂੰ ਕਹਿਣ ਪਰੌਠਾ ਖਾ ਲੈ। ਤੂੰ ਵੀ ਬਰੇਕਫਾਸਟ ਕਰ ਲਈਂ। ਫੇਰ ਤੈਨੂੰ ਕੰਮ ਪੁਛਣਗੇ। ਅਪਣਾ ਮਨੋਰਥ ਦੱਸ ਕੇ ਅਰਜ਼ੀ ਅੱਗੇ ਕਰ ਦੇਈਂ। ਇਹੋ ਹੋਇਆ। ਪਰੌਠੇ ਖਾਣ ਤੇ ਲੱਸੀ ਪੀਣ ਪਿਛੋਂ ਅਪਣੇ ਕੰਮ ਬਾਰੇ ਦੱਸ ਕੇ ਕਿਹਾ - ਸੁਨਿਆਰਿਆਂ ਨੂੰ ਜੇ ਸਰਕਾਰੀ ਚਾਂਦੀ ਦੇ ਕੇ ਇਹ ਗਹਿਣੇ ਖਰੀਦ ਲਏ ਜਾਣ ਤਾਂ ਕਲਾਕ੍ਰਿਤਾਂ ਦੀ ਤਬਾਹੀ ਬਚ ਸਕਦੀ ਹੈ। ਕੈਰੋਂ ਨੇ ਪੁੱਛਿਆ - ਕੀ ਚਾਹੀਦਾ ਹੈ? ਹਰਦੇਵ ਨੇ ਕਿਹਾ - ਜੀ ਚਾਲੀ ਕਿਲੋ ਚਾਂਦੀ ਤੇ ਇਕ ਜੀਪ। ਅਰਜ਼ੀ ਉਪਰ 'ਮਨਜ਼ੂਰ' ਲਿਖ ਕੇ ਦਸਖ਼ਤ ਕਰ ਦਿਤੇ। ਚਾਂਦੀ ਦੀ ਟਕਸਾਲ ਅੰਮ੍ਰਿਤਸਰ ਹੁੰਦੀ ਸੀ। ਹਰਦੇਵ ਉਥੇ ਪੁੱਜ ਗਿਆ ਕਿ ਚਾਲੀ ਕਿਲੋ ਚਾਂਦੀ ਦੀਆਂ ਇੱਟਾਂ ਦਿਉ। ਟਕਸਾਲ ਅਫ਼ਸਰ ਕਹਿਣ ਲੱਗਾ- ਉਏ ਭਾਈ ਕਈ ਕੁੱਝ ਹੋਰ ਕਰੀਦੈ ਇਸ ਅਰਜ਼ੀ ਦੇ ਨਾਲ ਨਾਲ। ਮੈਨੂੰ ਅਰਜ਼ੀ ਫੜਾ। ਮਹਿਕਮੇ ਕੋਲ ਜਾਏਗੀ। ਫਿਰ ਕਈ ਥਾਈਂ ਹੋਕੇ ਦੁਬਾਰਾ ਮੇਰੇ ਕੋਲ ਆਏਗੀ। ਮਹੀਨੇ ਬਾਦ ਆਈਂ। ਇੰਨੇ ਨੂੰ ਜੀਪ ਮਿਲ ਗਈ। ਮਹੀਨੇ ਬਾਦ ਚਾਲੀ ਕਿਲੋ ਚਾਂਦੀ ਦੀਆਂ ਇੱਟਾਂ ਲੱਦ ਕੇ ਕਾਂਗੜੇ ਦੀ ਵਾਦੀ ਵੱਲ ਕੂਚ ਕੀਤਾ।

ਦੇਖਿਆ ਕਿ ਚੰਬੇ, ਰਾਜੇ ਦੇ ਮਹਿਲ ਵਿਚ ਇਕ ਰਾਗਮਾਲਾ ਪਈ ਹੈ ਜਿਸ ਵਿਚ ਚੁਰਾਸੀ ਰਾਗਾਂ ਦਾ ਤਤਕਰਾ ਹੈ। ਇਸ ਰਾਗਮਾਲਾ ਉਪਰ ਆਧਾਰਤ ਮਿਨੀਏਚਰਜ਼ ਪਈਆਂ ਹਨ। ਰਾਗਮਾਲਾ ਅਤੇ ਮਿਨੀਏਚਰਜ਼ ਖਰੀਦ ਲਈਆਂ ਜੋ ਹੁਣ ਨੈਸ਼ਨਲ ਗੈਲਰੀ ਆਫ਼ ਮਾਡਰਨ ਆਰਟ ਦਿੱਲੀ ਵਿਚ ਸਾਂਭੀਆਂ ਪਈਆਂ ਹਨ। ਇਨ੍ਹਾਂ ਕੁਲੈਕਸ਼ਨਜ਼ ਬਾਰੇ ਕਿਤਾਬ ਲਿਖੀ, ਇਸ ਆਰਟ ਉਪਰ ਟਿੱਪਣੀਆਂ ਦਿਤੀਆਂ। ਪੇਂਟਿੰਗਜ਼ ਛਾਪਣੀਆਂ ਸਨ। ਰੰਧਾਵਾ ਸਾਹਿਬ ਨੇ ਦੱਸਿਆ- ਰੰਗਦਾਰ ਪੇਂਟਿੰਗਜ਼, ਕਾਗਜ਼ ਉਤੇ ਕੇਵਲ ਸਰਸਵਤੀ ਪ੍ਰੈੱਸ ਛਾਪਦੀ ਹੈ ਜੋ ਕਲਕੱਤੇ ਵਿਚ ਹੈ। ਹਰਦੇਵ ਤੋਂ ਕਿਤਾਬ ਲੈਕੇ ਉਸ ਨੂੰ ਦੁਬਾਰਾ ਵਿਉਂਤਿਆ। ਮੁੱਖ ਬੰਦ ਲਿਖਿਆ। ਮੁਖਬੰਦ ਵਿਚ ਹਰਦੇਵ ਦਾ ਜ਼ਿਕਰ ਕੀਤਾ। ਕਿਤਾਬ ਦੇ ਕਵਰ ਤੇ ਨਾਮ ਮਹਿੰਦਰ ਸਿੰਘ ਰੰਧਾਵਾ ਲੇਖਕ ਦਾ ਸੀ ਤੇ ਹਰਦੇਵ ਦਾ ਨਾਮ ਅਸਿਸਟੈਂਟ ਦਾ। ਹਰਦੇਵ ਸਿੰਘ ਨੇ ਕਿਹਾ- ਰੰਧਾਵਾ ਸਾਹਿਬ, ਕਿਤਾਬ ਤਾਂ ਮੈਂ ਲਿਖੀ ਸੀ, ਕੁਲੈਕਸ਼ਨਜ਼ ਮੈਂ ਕੀਤੀਆਂ ਸਨ। ਨਾਮ ਤੁਹਾਡਾ ਹੈ। ਉਹ ਹੱਸ ਪਏ, ਕਿਹਾ- ਮੇਰੇ ਨਾਮ ਤੋਂ ਬਗੈਰ ਤੇਰੀ ਕਿਤਾਬ ਛਪਣੀ ਨਹੀਂ ਸੀ। ਤੂੰ ਹੁਣ ਟਰਾਈ ਕਰਕੇ ਦੇਖ। ਮੇਰੇ ਨਾਮ ਨਾਲ ਪਹਿਲਾਂ ਤੇਰਾ ਨਾਮ ਛਪਿਆ ਦੇਖਕੇ ਭਵਿੱਖ ਵਿਚ ਪ੍ਰਕਾਸ਼ਕ ਤੇਰੀਆਂ ਕਿਤਾਬਾਂ ਛਾਪਿਆ ਕਰਨਗੇ। ਹਾਲੇ ਇਹ ਸਮਾਂ ਨਹੀਂ ਆਇਆ। ਹਾਲੇ ਇਹੋ ਹੋਇਗਾ।

ਦੁਬਾਰਾ ਫਿਰ ਰੋਮ ਚਲਾ ਗਿਆ। ਸ੍ਰ. ਗੋਪਾਲ ਸਿੰਘ, ਸੋਫੀਆ ਵਿਚ ਭਾਰਤ ਦੇ ਸਫੀਰ ਸਨ। ਉਨ੍ਹਾਂ ਨੂੰ ਮਿਲਿਆ। ਕਾਰ ਖਰੀਦੀ। ਫੈਸਲਾ ਕੀਤਾ ਕਿ ਕਾਰ ਤੇ ਸਵਾਰ ਹੋਕੇ ਹਿੰਦੁਸਤਾਨ ਘਰ ਪਰਤਾਂਗਾ। ਰੋਮ ਤੋਂ ਬੁਲਗਾਰੀਆ, ਟਰਕੀ, ਆਸਟਰੀਆ ਸਵਿਟਰਜ਼ਰਲੈਂਡ, ਸੋਫੀਆ ਗਿਆ। ਫਿਰ ਅਰਬ ਦਾ ਮੱਕਾ ਮਦੀਨਾ ਦੇਖਦਿਆਂ ਈਰਾਨ ਦੇ ਸ਼ਹਿਰ ਇਸਫਾਹਾਨ, ਇਥੋਂ ਤਹਿਰਾਨ, ਫਿਰ ਕਾਬਲ ਗਿਆ। ਕਾਬਲ ਵਿਚ ਬਾਬਰ ਦਾ ਛੋਟਾ ਜਿਹਾ ਢੱਠਾ ਹੋਇਆ ਮਕਬਰਾ ਦੇਖਿਆ, ਫਿਰ ਪਾਕਿਸਤਾਨ ਵਿਚ ਦਾਖ਼ਲ ਹੋਇਆ। ਪਾਕਿਸਤਾਨੀ ਇੰਟੈਂਲੀਜੈਂਸ ਨੇ ਕਿਹਾ, ਕਾਰ ਦੀ ਤਲਾਸ਼ੀ ਲੈਣੀ ਹੈ। ਤਲਾਸ਼ੀ ਲੈਣ ਲੱਗੇ ਤਾਂ ਡਿਕੀ ਵਿਚ ਰੱਖੀਆਂ ਥੈਲੀਆਂ ਵਿਚੋਂ ਘੁੱਗੂ ਘੋੜੇ, ਮਿੱਟੀ ਦੇ ਛਣਕਣੇ, ਚੱਕੀਆਂ, ਗਡੀਹਰੇ ਸੈਂਕੜਿਆਂ ਦੀ ਗਿਣਤੀ ਵਿਚ ਪਏ ਸਨ। ਹੱਸਣ ਲੱਗੇ। ਇਕ ਦੂਜੇ ਨੂੰ ਵਾਜਾਂ ਮਾਰ ਮਾਰ ਬੁਲਾਉਣ...ਉਏ ਅਹਿ ਦੇਖੋ, ਨਾ ਘੜੀਆਂ, ਨਾਂ ਟਰਾਂਜਿਸਟਰ, ਨਾ ਛਤਰੀਆਂ ਨਾ ਰੇਨ-ਕੋਟ, ਨਾ ਟੇਪ-ਰਿਕਾਰਡਰ ਨਾ ਸੋਨੇ ਦੇ ਬਿਸਕੁਟ। ਏਹ ਪਾਗਲ ਮਿਟੀ ਨਾਲ ਕਾਰ ਦੀ ਡਿਕੀ ਭਰੀ ਲਈ ਜਾਂਦੈ। ਹੱਸਦਿਆਂ ਹਸਦਿਆਂ ਉਨ੍ਹਾਂ ਨੇ ਵਾਹਗਾ ਬਾਰਡਰ ਪਾਰ ਕਰਵਾ ਦਿਤਾ।

ਵਾਹਗਾ ਪਾਰ ਕਰਕੇ ਅਟਾਰੀ ਤੋਂ ਸੁਲਤਾਨਪੁਰ ਲੋਧੀ ਹੁੰਦਿਆਂ ਅਪਣੇ ਪਿੰਡ ਪੁੱਜਣਾ ਸੀ। ਸੁਲਤਾਨਪੁਰ ਜਾਕੇ ਖਿਆਲ ਆਇਆ- ਮਾਸਟਰ ਹਾਂਡਾ ਸੁਲਤਾਨਪੁਰ ਦੇ ਸਨ। ਦੇਖੀਏ ਭਲਾ ਹੈਣ ਕਿ ਨਹੀਂ। ਕਈਆਂ ਨੂੰ ਪੁੱਛਿਆ, ਇਕ ਨੇ ਦੱਸਿਆ, ਉਸ ਕਿਤਾਬਾਂ ਕਾਪੀਆਂ ਵਾਲੀ ਦੁਕਾਨ ਤੋਂ ਪੁੱਛ। ਦੁਕਾਨਦਾਰ ਨੇ ਘਰ ਦਾ ਰਸਤਾ ਦੱਸ ਦਿੱਤਾ, ਕਿਹਾ - ਲੋਹੇ ਦਾ ਕਾਲਾ ਵੱਡਾ ਗੇਟ ਹੈ। ਗੇਟ ਤੇ ਪੁੱਜ ਕੇ ਦਰਵਾਜ਼ਾ ਖੜਕਾਇਆ। ਲੰਮੇ ਕੱਦ, ਸੁਨਹਿਰੀ ਰੰਗ ਵਾਲਾ ਮਾਸਟਰ ਬਿਰਧ ਹੋ ਗਿਆ ਸੀ। ਹੱਥ ਵਿੱਚ ਖੂੰਡੀ ਫੜੀ ਸਹਿਜੇ ਸਹਿਜੇ ਦਰਵਾਜਾ ਖੋਲ੍ਹਣ ਆਇਆ। ਜਾਣ ਕੇ ਹਰਦੇਵ ਨੇ ਅਪਣਾ ਨਾਮ ਨਹੀਂ ਦੱਸਿਆ, ਕੁਝ ਦੇਰ ਦੇਖਣ ਤੋਂ ਬਾਦ ਕਹਿਣ ਲੱਗਾ- ਹਰਦੇਵ? ਹਰਦੇਵ ਸਿੰਘ ਨੇ ਉਸਦੇ ਚਰਨ ਛੁਹੇ। ਛਲਕਦੀਆਂ ਅੱਖਾਂ ਨਾਲ ਮਾਸਟਰ ਹਾਂਡਾ ਨੇ ਹਰਦੇਵ ਨੂੰ ਜੱਫੀ ਵਿਚ ਲੈ ਕੇ ਕਿਹਾ - ਮੈਂ ਕਈਆਂ ਨੂੰ ਪੁੱਛਦਾ ਰਿਹਾ ਤੂੰ ਕਿਥੇ ਐਂ। ਪਤਾ ਲਗਦਾ ਪਰਦੇਸੀ ਹੋ ਗਿਐਂ। ਤੈਨੂੰ ਮਿਲ ਕੇ ਤੇਰੇ ਤੋਂ ਮਾਫੀ ਮੰਗਣੀ ਸੀ ਮੈਂ। ਭਲਾ ਹੋਇਆ ਤੂੰ ਆਪੇ ਆ ਗਿਆ। ਮੈਂ ਕਿਥੋਂ ਲੱਭ ਸਕਦਾ ਸਾਂ ਤੈਨੂੰ? ਹਰਦੇਵ ਨੇ ਕਿਹਾ- ਜੀ ਮਾਫ਼ੀ ਤਾਂ ਮੈਂ ਮੰਗਣ ਆਇਆਂ ਤੁਹਾਥੋਂ। ਇਸੇ ਕਰਕੇ ਰੱਬ ਨੇ ਕਿਹਾ - ਸਮੁੰਦਰ ਰਾਹੀਂ ਨਹੀਂ ਐਤਕੀ ਜ਼ਮੀਨ ਰਾਹੀਂ ਸਫਰ ਤੈਅ ਕਰ। ਦੁਨੀਆਂ ਦੇਖਦਾ ਦੇਖਦਾ ਸੁਲਤਾਨਪੁਰ ਪੁੱਜਿਆਂ। ਖਿਮਾ ਮੰਗਣ ਆਇਆ ਹਾਂ। ਮੈਂ ਗੁਸਤਾਖੀ ਕੀਤੀ ਸੀ ਪਰ ਖਿਮਾ ਮੰਗਣ ਤੋਂ ਮੁਨਕਿਰ ਸਾਂ। ਮਾਸਟਰ ਜੀ ਨੇ ਬਾਰ ਬਾਰ ਕਿਹਾ- ਅੱਜ ਇਥੇ ਰਹਿ। ਖਾਣ ਪੀਣ ਤੋਂ ਬਾਦ ਹਰਦੇਵ ਸਿੰਘ ਨੇ ਘਰ ਦਾ ਰਸਤਾ ਫੜਿਆ। ਘਰ ਪੁਜਣ ਤੋਂ ਤਿੰਨ ਦਿਨ ਪਿਛੋਂ ਖਬਰ ਮਿਲੀ ਕਿ ਮਾਸਟਰ ਹਾਂਡਾ ਇਸ ਜਹਾਨ ਤੋਂ ਕੂਚ ਕਰ ਗਏ ਹਨ।

ਮਹਿੰਦਰ ਸਿੰਘ ਰੰਧਾਵਾ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਸਥਾਪਤ ਕਰਨ ਵਾਸਤੇ ਬਤੌਰ ਵਾਈਸ-ਚਾਂਸਲਰ ਲੁਧਿਆਣੇ ਆ ਗਏ। ਹਰਦੇਵ ਸਿੰਘ ਨੂੰ ਪੰਜਾਬ ਦੇ ਖੱਬੀਖਾਨ ਜ਼ਿਮੀਦਾਰ ਦੀ ਹਵੇਲੀ ਉਸਾਰਨ ਲਈ ਕਿਹਾ। ਇਸ ਯੂਨੀਵਰਸਿਟੀ ਦਾ ਮੌਜੂਦਾ ਅਜਾਇਬਘਰ ਹਰਦੇਵ ਦੀ ਮਿਹਨਤ ਦਾ ਫਲ ਹੈ। ਛੋਟੀਆਂ ਇੱਟਾਂ ਅਜੇ ਲੱਭ ਜਾਂਦੀਆਂ ਸਨ। ਚੁਲ੍ਹੇ ਚੌਂਕੇ ਬਣਾਏ। ਗੁੱਤਾਂ, ਪਰਾਂਦੇ, ਇੰਨੂੰ, ਘੜਵੰਜੀਆਂ, ਪੀਹੜੀਆਂ, ਮੂਹੜੇ, ਦੇਗਾਂ, ਗਾਗਰਾਂ, ਚਰਖੇ, ਅਟੇਰਨ, ਗੱਲ ਕੀ ਸਾਰਾ ਪੇਂਡੂ ਸਾਜ਼ੋ ਸਾਮਾਨ ਚੁਣ ਲਿਆ। ਹਵੇਲੀ ਦੀਆਂ ਕੰਧਾ ਤੇ ਪੇਂਟਿੰਗਜ਼ ਦੇਵ ਨੇ ਬਣਾਈਆਂ, ਉਦਘਾਟਨ ਖੁਸ਼ਵੰਤ ਸਿੰਘ ਨੇ ਕੀਤਾ। ਇਸ ਕੰਮ ਦੀ ਅੱਜ ਤੱਕ ਉਪਮਾ ਹੋ ਰਹੀ ਹੈ।

1978 ਵਿਚ ਜਦੋਂ ਡਾ. ਅਮਰੀਕ ਸਿੰਘ ਨੇ ਪੰਜਾਬੀ ਯੂਨੀਵਰਸਿਟੀ ਦੇ ਵਾਈਸ-ਚਾਂਸਲਰ ਵਜੋਂ ਅਹੁਦਾ ਸੰਭਾਲਿਆ ਤਾਂ ਹਰਦੇਵ ਸਿੰਘ ਨੇ ਸਲਾਹ ਦਿਤੀ - ਦੁਨੀਆਂ ਭਰ ਦੇ ਆਧੁਨਿਕ ਸ਼ਿਲਪੀਆਂ ਕਲਾਕਾਰਾਂ ਨੂੰ ਸੱਦੋ। ਸਾਮਾਨ ਦਿਉ। ਕਹੋ ਕਿ ਜਿੰਨਾ ਚਿਰ ਰਹਿਣਾ ਹੈ, ਸਾਲ, ਛੇ ਮਹੀਨੇ, ਰਹੋ। ਜੋ ਦਿਲ ਕਰਦੈ ਬਣਾਉ। ਡਾ. ਅਮਰੀਕ ਸਿੰਘ ਨੇ ਹਰਦੇਵ ਸਿੰਘ ਨੂੰ ਕਿਹਾ, ਜਿਨ੍ਹਾਂ ਕਲਾਕਾਰਾਂ ਨੂੰ ਤੁਸੀਂ ਸੱਦਣਾ ਚਾਹੁੰਦੇ ਹੋ, ਸਦੋ। ਮੈਂ ਤਾਂ ਸੱਦਾ ਪੱਤਰਾਂ ਤੇ ਦਸਖਤ ਕਰਨ ਵਾਲਾ ਹਾਂ ਬਸ। ਇਥੇ ਉਦੋਂ ਚੈਂਕ, ਜਾਪਾਨ, ਵੀਤਨਾਮ, ਇੰਡੋਨੇਸ਼ੀਆ, ਪੋਲੈਂਡ, ਤਾਸ਼ਕੰਦ, ਫਰਾਂਸ ਆਦਿਕ ਦੇਸਾਂ ਵਿਚੋਂ ਕਲਾਕਾਰ ਆਏ। ਇਹ ਹਰਦੇਵ ਦੀ ਸਲਾਹ ਸੀ ਕਿ ਕਲਾਕਾਰਾਂ ਨੂੰ ਬੁਲਾ ਕੇ ਸਾਮਾਨ ਦੇ ਕੇ ਪੇਂਟਿੰਗ ਬਣਵਾਉਣੀ ਬੜਾ ਸੌਖਾ ਕੰਮ ਹੈ ਤੇ ਸਸਤਾ, ਕਲਾਕਾਰ ਵੀ ਖੁਸ਼। ਇਨ੍ਹਾਂ ਦੀਆਂ ਪੇਂਟਿੰਗਜ਼ ਖਰੀਦਣ ਦਾ ਕੰਮ ਬਹੁਤ ਮਹਿੰਗਾ ਹੈ, ਬਹੁਤ ਹੀ ਮਹਿੰਗਾ।

ਚੰਡੀਗੜ੍ਹ ਦੀ ਆਰਟ ਗੈਲਰੀ ਉੱਸਰ ਰਹੀ ਸੀ ਤਾਂ ਹਰਦੇਵ ਨੇ ਦੁਨੀਆਂ ਭਰ ਦੇ ਦੇਸ਼ਾਂ ਨੂੰ ਖ਼ਤ ਲਿਖੇ ਕਿ ਕਾਰਬੂਜ਼ੀਏ ਰਾਹੀਂ ਭਾਰਤ ਦੇ ਨਵੇਂ ਵਿਕਸਤ ਸ਼ਹਿਰ ਚੰਡੀਗੜ੍ਹ ਵਿਚ ਵੱਡੀ ਆਰਟ ਗੈਲਰੀ ਤਿਆਰ ਹੋ ਰਹੀ ਹੈ। ਅਸੀਂ ਹਰੇਕ ਦੇਸ ਦੀ ਲੋਕ-ਕਲਾ-ਗੈਲਰੀ ਬਣਾਉਣ ਦਾ ਫੈਸਲਾ ਕੀਤਾ ਹੈ। ਕਿਰਪਾ

ਕਰਕੇ ਆਪਣਾ ਫੋਕ ਆਰਟ ਭੇਜੋ। ਸਮੁੰਦਰੀ ਜਹਾਜ਼ਾਂ ਰਾਹੀਂ ਫੋਕ ਆਰਟ ਆਉਣਾ ਸ਼ੁਰੂ ਹੋਇਆ। ਸਭ ਤੋਂ ਪਹਿਲਾਂ ਤੇ ਸਭ ਤੋਂ ਵੱਡੀ ਮਾਤਰਾ ਵਿਚ ਪੋਲੈਂਡ ਨੇ ਆਪਣਾ ਆਰਟ ਭੇਜਿਆ। ਟੈਗੋਰ ਥਿਏਟਰ ਵਿਚ ਆਰਜ਼ੀ ਆਰਟ ਗੈਲਰੀ ਤਿਆਰ ਕੀਤੀ। ਮੁਲਕਰਾਜ ਅਨੰਦ ਨੂੰ ਨਾਲ ਲੈ ਕੇ ਕੈਰੋਂ ਸਾਹਿਬ ਕੋਲ ਗਿਆ ਕਿ ਪੋਲੈਂਡ ਦੀ ਆਰਟ ਗੈਲਰੀ ਦਾ ਉਦਘਾਟਨ ਕਰਨ ਲਈ ਆਓ। ਉਨ੍ਹੀ ਦਿਨੀ ਅਖ਼ਬਾਰ ਪੜ੍ਹ ਕੇ ਪਤਾ ਲੱਗਾ, ਪੋਲੈਂਡ ਦਾ ਇਕ ਵਜ਼ੀਰ ਭਾਰਤ ਦੇ ਦੌਰੇ ਤੇ ਆਇਆ ਹੋਇਆ ਸੀ। ਦਿੱਲੀ ਅੰਬੈਸੀ ਵਿਚ ਫੋਨ ਕੀਤਾ। ਵਜ਼ੀਰ ਦਾ ਥਹੁ ਪਤਾ ਚੱਲ ਗਿਆ, ਉਸ ਨੂੰ ਮਨਾ ਲਿਆ ਕਿ ਪੋਲਿਸ਼ ਗੈਲਰੀ ਦਾ ਉਦਘਾਟਨ ਸਮਾਰੋਹ ਹੋ ਰਿਹੈ, ਬਤੌਰ ਮੁੱਖ ਮਹਿਮਾਨ ਸ਼ਿਰਕਤ ਕਰੋ। ਉਸਨੂੰ ਇਹ ਵੀ ਦੱਸਿਆ ਕਿ ਚੰਡੀਗੜ੍ਹ ਉਸਾਰਨ ਦੀ ਜ਼ਿੰਮੇਵਾਰੀ ਭਾਰਤ ਸਰਕਾਰ ਨੇ ਪਹਿਲੋਂ ਪੋਲਿਸ਼ ਇਮਾਰਤਸਾਜ਼ ਨੂੰ ਦਿਤੀ ਸੀ ਜੋ ਹਾਦਸਾਗ੍ਰਸਤ ਹੋ ਗਿਆ। ਉਸਦੀ ਮੌਤ ਬਾਦ ਲੇ ਕਾਰਬੂਜ਼ੀਏ ਨੂੰ ਇਹ ਕੰਮ ਸੌਂਪਿਆ ਗਿਆ ਸੀ। ਮੰਤਰੀ ਨੇ ਹਾਂ ਕਰ ਦਿੱਤੀ। ਉਦਘਾਟਨ ਮੌਕੇ ਹਰਦੇਵ ਨੇ ਦੱਸਿਆ ਤੇ ਦਿਖਾਇਆ ਕਿ ਪੰਜਾਬ ਤੇ ਪੋਲੈਂਡ ਦਾ ਫੋਕ ਆਰਟ ਕਿੰਨਾ ਮਿਲਦਾ ਜੁਲਦਾ ਹੈ। ਵੈਸੇ ਸਾਰੇ ਦੇਸਾਂ ਦੇ ਫੋਕ ਆਰਟ ਦੇ ਮੋਟਿਫ ਇਕ ਦੂਜੇ ਨਾਲ ਮਿਲਦੇ ਦਿਖਾਈ ਦਿੰਦੇ ਹਨ।

ਪੋਲਿਸ਼ ਮੰਤਰੀ ਹਰਦੇਵ ਦੀ ਕਲਾਪਰਖ ਅਤੇ ਕੈਰੋਂ ਦੀ ਮਹਿਮਾਨਿਵਾਜ਼ੀ ਤੋਂ ਬਹੁਤ ਪ੍ਰਭਾਵਿਤ ਹੋਇਆ ਕਿਉਂਕਿ ਇਹ ਪ੍ਰੋਟੋਕੋਲ ਤੋਂ ਉਪਰ ਦੀ ਗੱਲ ਸੀ ਕਿ ਮੁਖ ਮੰਤਰੀ ਕਿਸੇ ਮੰਤਰੀ ਦਾ ਸਵਾਗਤ ਕਰੇ। ਚੰਡੀਗੜ੍ਹ ਤੋਂ ਉਸਨੇ ਸ਼ਿਮਲੇ ਜਾਣਾ ਸੀ ਤੇ ਤੀਜੇ ਦਿਨ ਵਾਪਸੀ ਸੀ। ਹਰਦੇਵ ਨੇ ਕੈਰੋਂ ਨੂੰ ਕਿਹਾ- ਇਸ ਵਜ਼ੀਰ ਦੀ ਵਾਪਸੀ ਵਕਤ ਚਾਹ ਦੀ ਦਾਅਵਤ ਪੰਜੌਰ ਨਾਂ ਦੇ ਦੇਈਏ? ਕੈਰੋਂ ਸਾਹਿਬ ਮੰਨ ਗਏ। ਦਿਨ ਰਾਤ ਪੰਜੌਰ ਦੀ ਸਫਾਈ ਦਾ ਕੰਮ ਜੰਗੀ ਪੱਧਰ ਤੇ ਸ਼ੁਰੂ ਕਰ ਦਿਤਾ ਗਿਆ। ਸ਼ਾਨਦਾਰ ਸਫੈਦ ਸਾਇਆਬਾਨ ਖੰਭ ਫੜਫੜਾਉਣ ਲੱਗੇ। ਗਰਮਜੋਸ਼ੀ ਨਾਲ ਮੰਤਰੀ ਦਾ ਸਵਾਗਤ ਹੋਇਆ। ਲੰਮਾਂ ਸਮਾਂ ਹਰਦੇਵ ਪੋਲਿਸ਼ ਆਰਟ ਦੇ ਮੋਟਿਫਾਂ ਬਾਬਤ ਦਸਦਾ ਰਿਹਾ। ਵਜ਼ੀਰ ਨੇ ਹਰਦੇਵ ਨੂੰ ਕਿਹਾ- ਤੁਸੀਂ ਪੋਲੈਂਡ ਆਉਗੇ? ਹਰਦੇਵ ਨੇ ਕਿਹਾ- ਸਦੋਗੇ ਤਾਂ ਜ਼ਰੂਰ ਆਵਾਂਗਾ। ਤਿੰਨ ਮਹੀਨੇ ਬਾਦ ਪੋਲੈਂਡ ਦੀ ਸਰਕਾਰ ਵਲੋਂ ਫੈਲੋਸ਼ਿਪ ਦੀ ਪੇਸ਼ਕਸ਼ ਮਿਲੀ, ਸੱਦਾ ਪੱਤਰ ਹਾਸਲ ਹੋਇਆ। ਇਹ ਪੋਲਿਸ਼ ਮਿਉਜ਼ਿਅਮਜ਼ ਦੀ ਨਿਗਰਾਨੀ ਕਰਨੀ ਤੇ ਨੁਮਾਇਸ਼ਾਂ ਦਾ ਪ੍ਰਬੰਧ ਕਰਨ ਦੀ ਜ਼ਿੰਮੇਵਾਰੀ ਸੀ।

ਉਦੋਂ ਕਰਨਾਲ ਦੇ ਬਸ ਅੱਡੇ ਦੀਆਂ ਮਿਊਰਲਜ਼ ਦਾ ਕੰਮ ਅਜੇ ਅਧੂਰਾ ਪਿਆ ਸੀ। ਬੜੇ ਕਲਾਕਾਰਾਂ ਨੇ ਡਿਜ਼ਾਈਨ ਭੇਜੇ, ਪਰ ਹਰਦੇਵ ਦੇ ਮਨਜ਼ੂਰ ਹੋਏ ਤੇ ਸੱਤਰ ਹਜ਼ਾਰ ਰੁਪਿਆ ਮਿਲਿਆ। ਫੈਸਲਾ ਕੀਤਾ ਕਿ ਇਹ ਕੰਮ ਸਿਰੇ ਚਾੜ੍ਹ ਕੇ ਫੇਰ ਪੋਲੈਂਡ ਜਾਣਗੇ। ਕਾਂਗੜੇ ਤੋਂ ਕਾਲੀਆਂ ਸਲੇਟਾਂ ਮੰਗਵਾਈਆਂ। ਸੰਤ ਸਿੰਘ ਸੇਖੋਂ ਦਾ ਪੈਸੇ ਵਲੋਂ ਕੁੱਝ ਹੱਥ ਤੰਗ ਸੀ। ਉਸਨੂੰ ਸਹਾਇਤਾ ਕਰਨ ਵਾਸਤੇ ਨਾਲ ਰਲਾ ਲਿਆ ਤੇ 25 ਪ੍ਰਤੀਸ਼ਤ ਹਿੱਸਾ ਦੇਣ ਦਾ ਫੈਸਲਾ ਕੀਤਾ।

ਸ. ਪ੍ਰਤਾਪ ਸਿੰਘ ਕੈਰੋਂ ਦਾ ਕਤਲ ਹੋ ਗਿਆ। ਹਰਦੇਵ ਦੇ ਦਫ਼ਤਰ ਵਿਚ ਸਟਾਫ, ਇਕ ਹੈਡੱ ਕਲਰਕ, ਇਕ ਕਲਰਕ ਤੇ ਇਕ ਸੇਵਾਦਾਰ ਸੀ। ਇਹ ਸਮਝ ਕੇ ਕਿ ਇਹ ਕੈਰੋਂ ਦਾ ਬੰਦਾ ਹੈ, ਇਕ ਇਕ ਕਰਕੇ ਮੁਲਾਜ਼ਮ ਵਾਪਸ ਬੁਲਾ ਲਏ। ਅਪਣੇ ਚਿੱਠੀ ਪੱਤਰ, ਖੋਜ ਨਿਬੰਧ ਖੁਦ ਟਾਈਪ ਕਰਦਾ। ਜਦੋਂ ਦੇਖਿਆ ਕਿ ਦਿਨ-ਬਦਿਨ ਮਾਹੌਲ ਘੁਟਵਾਂ ਹੋ ਰਿਹਾ ਹੈ, ਬਿਸਤਰਾ ਚੁਕਿਆ, ਦਿਲੀ ਪੁੱਜਾ, ਦਿੱਲੀ ਤੋਂ ਪੋਲੈਂਡ ਜਾਣ ਦੀ ਤਿਆਰੀ ਕੀਤੀ। ਪਹਿਲਾਂ ਐਮਸਟਰਡਮ ਅਪਣੀ ਦੋਸਤ ਦੇ ਘਰ ਕੁਝ ਦਿਨ ਰਿਹਾ, ਉਥੋਂ ਵਾਰਸਾ ਗਿਆ। ਪੋਲੈਂਡ ਵਿਚ ਗੈਲਰੀਆਂ ਦੇਖਣ, ਆਰਟਿਸਟਾਂ ਨੂੰ ਮਿਲਣ ਦਾ ਕੰਮ ਅਰੰਭਿਆ। ਪੋਲੈਂਡ ਦੇ ਖਾਣੇ ਸੁਆਦ ਨਾ ਲਗਦੇ। ਅੱਕ ਗਿਆ। ਇਕ ਦਿਨ ਇਕ ਸਰਦਾਰ ਨੂੰ ਜਾਂਦਿਆਂ ਦੇਖ ਕੇ ਵਾਜ ਮਾਰੀ। ਉਹ ਰੁਕਿਆ, ਪੁੱਛਿਆ ਕੀ ਗੱਲ ਐ ? ਹਰਦੇਵ ਨੇ ਕਿਹਾ- ਰੋਟੀ ਖੁਆ ਦੇਹ ਅਪਣੇ ਘਰ। ਉਹ ਘਰ ਲੈ ਗਿਆ। ਹਰਦੇਵ ਨੇ ਉਸ ਦੀ ਬੀਵੀ ਨੂੰ ਕਿਹਾ- ਮੈਂ ਰਸੋਈ ਵਿਚ ਖਲੋ ਕੇ ਰੋਟੀ ਸਬਜੀ ਬਣਦੀ ਦੇਖਣੀ ਹੈ, ਆਗਿਆ ਮਿਲੇਗੀ? ਉਥੇ ਉਸਨੇ ਆਪ ਖਾਣਾ ਤਿਆਰ ਕਰਨ ਦੀ ਵਿਧੀ ਦੇਖੀ ਤੇ ਸਿਖੀ। ਇਹ ਸਰਦਾਰ ਭਾਰਤੀ ਦੂਤਘਰ ਵਿਚ ਮੁਲਾਜ਼ਮ ਸੀ।

ਇਕ ਦਿਨ ਸ਼ਾਮੀ ਥਿਏਟਰ ਵਿਚ ਡਰਾਮਾ ਦੇਖਣ ਚਲਾ ਗਿਆ। ਪ੍ਰਾਈਮ ਮਿਨਿਸਟਰ ਵੀ ਦਰਸ਼ਕਾਂ ਵਿਚ ਬੈਠਾ ਸੀ। ਇਕ ਛੋਟੇ ਜਿਹੇ ਕੱਦ ਦਾ ਬੰਦਾ ਹਾਲ ਅੰਦਰ ਆਇਆ, ਉਸਦੇ ਸੁਆਗਤ ਵਿਚ ਸਾਰੇ ਖੜ੍ਹੇ ਹੋ ਗਏ। ਪ੍ਰਧਾਨ ਮੰਤਰੀ ਵੀ।ਨਾਲ ਬੈਠੇ ਦਰਸ਼ਕ ਨੇ ਦੱਸਿਆ ਕਿ ਮਧਰੇ ਕੱਦ ਦਾ ਇਹ ਬੰਦਾ ਡਰਾਮੇ ਦਾ ਡਾਇਰੈਕਟਰ ਹੈ।

ਇੱਥੇ ਕੰਮ ਕਰਦਿਆਂ ਬਰੱਸ਼ ਚਲਾਉਂਦਿਆਂ ਪਛਾਣ ਬਣਨ ਲੱਗੀ। ਫਰਾਂਸ ਅਤੇ ਸਕੈਂਡੇਨੇਵੀਅਨ ਦੇਸਾਂ ਤੋਂ ਸੱਦੇ ਆਉਣ ਲੱਗੇ। ਪੋਲੈਂਡ ਵਿਚ ਮਾਰੀਆ ਨਾਲ ਜਾਣ-ਪਛਾਣ ਹੋਈ ਜੋ ਹਿਸਟਰੀ ਆਫ਼ ਆਰਟ ਪੜ੍ਹਾਉਂਦੀ ਸੀ। ਉਸ ਨਾਲ ਵਿਆਹ ਦੀ ਗੱਲ ਚੱਲੀ ਤਾਂ ਮਾਰੀਆ ਨੇ ਕਿਹਾ- ਪਿਤਾ ਜੀ ਨੂੰ ਪੁੱਛ ਲਉ। ਉਸਦੇ ਪਾਪਾ ਕੋਲ ਜਾਕੇ ਗੱਲ ਕੀਤੀ, ਉਹ ਮੁਸਕ੍ਰਾਇਆ, ਕਿਹਾ- ਸੋਚ ਲੈ। ਕਿਹਾ, ਸੋਚ ਲਿਆ। ਕਹਿਣ ਲੱਗਾ ਇਕ ਦਿਨ ਹੋਰ ਸੋਚਣ ਵਿਚ ਕੀ ਹਰਜ਼? ਇਹ ਖਤਰਨਾਕ ਕੁੜੀ ਐ। ਅਗਲੇ ਦਿਨ ਫਿਰ ਗਿਆ, ਆਗਿਆ ਮਿਲੀ। ਵਿਆਹ ਤੋਂ ਬਾਦ ਉਸਦਾ ਨਾਮ ਹੋਇਆ ਮਾਰੀਆ ਬਾਰਤਕੋ ਸਿੰਘ। ਦੋ ਬੇਟੇ ਹੋਏ। ਵੱਡੇ ਦਾ ਨਾਮ ਵੈਸਲਾਵ ਮਰਦਾਨਾ ਸਿੰਘ ਹੈ ਤੇ ਛੋਟੇ ਦਾ ਨਾਮ ਚੈਸਲਾਵ ਬਾਲਾ ਸਿੰਘ। ਵੈਸਲਾਵ ਮਾਇਨੇ ਗੁਣ ਗਾਉਣ ਵਾਲਾ, ਚੈਸਲਾਵ ਪੋਲੈਂਡ ਦਾ ਨੋਬਲ ਲਾਰੀਏਟ ਸੀ। ਚੈਸਲਾਵ ਬਾਲਾ ਸਿੰਘ ਨੇ ਪੰਜਾਬੀ ਯੂਨੀਵਰਸਿਟੀ ਦੇ ਕਲਾ ਭਵਨ ਵਿਚ ਪਿਛਲੀ ਫੇਰੀ ਸਮੇਂ ਡੇਢ ਘੰਟੇ ਦੀ ਟਾੱਕ ਦਿਤੀ, ਸਰੋਤਿਆਂ ਵਿਚ ਮੈਂ ਵੀ ਸਾਂ। ਉਸਨੇ ਪਿਆਨੋ ਅਤੇ ਵਾਇਲਨ ਦਾ ਵਾਦਨ ਕਰਦਿਆਂ ਪੁਰਾਤਨ ਪੱਛਮੀ ਸੁਰਾਂ ਨਾਲ ਸਾਡੀ ਜਾਣ-ਪਛਾਣ ਕਰਵਾਈ ਸੀ।

ਨਿੱਕਾ ਹੁੰਦਾ ਮਰਦਾਨਾ ਸਿੰਘ ਦਹੀਂ ਜਮਾ ਦਿੰਦਾ ਤਾਂ ਜਮ ਜਾਂਦੀ, ਹੋਰ ਕਿਸੇ ਤੋਂ ਨਾ ਜੰਮਦੀ। ਕਾਰਨ ਪੁਛਣ ਤੇ ਪਤਾ ਲੱਗਾ ਕਿ ਉਹ ਦੁਧ ਦਾ ਕਟੋਰਾ ਫਰਿੱਜ ਦੇ ਪਿਛਲੇ ਪਾਸੇ ਉਸ ਡਰੱਮੀ ਨਾਲ ਛੁਹਾ ਕੇ ਰੱਖ ਦਿੰਦਾ ਜਿਸ ਵਿਚ ਅਮੋਨੀਆਂ ਗੈਸ ਭਰੀ ਹੁੰਦੀ ਐ। ਫਰਿਜ਼ ਨੂੰ ਠੰਢਾ ਕਰਨ ਵਾਸਤੇ ਅਮੋਨੀਆਂ ਚੱਕਰ ਕਟਦਾ ਹੈ ਤਾਂ ਇਹ ਡਰੱਮੀ ਗਰਮ ਹੁੰਦੀ ਰਹਿੰਦੀ ਹੈ। ਇਸ ਦੇ ਸੇਕ ਸਦਕਾ ਦੁੱਧ ਨਿੱਘਾ ਰਹਿਣ ਕਰਕੇ ਦਹੀਂ ਜਮ ਜਾਂਦੀ।

1968 ਵਿਚ ਆਰਟ ਗੈਲਰੀ ਆਫ਼ ਓਂਟਾਰੀਓ ਕੈਨੇਡਾ ਤੋਂ ਛੇ ਮਹੀਨੇ ਲਈ ਵਿਜ਼ਿਟਿੰਗ ਫੈਕਲਟੀ ਵਜੋਂ ਸੱਦਾ ਮਿਲਿਆ। ਰਸਤੇ ਦਾ ਖਰਚਾ, ਟਿਕਟ ਆਦਿਕ ਭੇਜ ਦਿਤਾ। ਬਿਨਾ ਵੀਜ਼ਾ ਲੱਗਣ ਦੇ ਪੁੱਜ ਗਿਆ, ਉਨ੍ਹਾਂ ਦਿਨਾਂ ਵਿਚ ਯੋਰਪ ਤੋਂ ਕੈਨੇਡਾ ਆਉਣ ਜਾਣ ਉਪਰ ਪਾਬੰਦੀਆਂ ਨਹੀਂ ਸਨ। ਕੰਮ ਕਾਜ ਦੇਖਕੇ ਅਗੋਂ ਪੰਜ ਸਾਲ ਵਾਸਤੇ ਹੋਰ ਕੰਟਰੈਕਟ ਕਰ ਲਿਆ। ਵਿੰਡਸਰ ਦੀ ਆਰਟ ਗੈਲਰੀ ਵਿਚ ਰਿਜਨਲ ਡਾਇਰੈਕਟਰ ਆਫ਼ ਆਰਟ ਨਿਯੁਕਤ ਹੋਇਆ। ਉਥੇ ਜਾਕੇ ਸਭ ਤੋਂ ਪਹਿਲਾਂ ਪੋਲੈਂਡ ਦੀ ਆਰਟ ਗੈਲਰੀ ਦਾ ਨਿਰਮਾਣ ਕੀਤਾ, ਫੇਰ ਇਕ ਇਕ ਕਰਕੇ ਕਈ ਦੇਸਾਂ ਦੀਆਂ ਗੈਲਰੀਆਂ ਦਿੱਸਣ ਲੱਗੀਆਂ। ਦੁਨੀਆਂ ਦੇ ਆਰਟਿਸਟ ਵੱਖ ਵੱਖ ਦੇਸਾਂ ਵਿਚ ਆਪਣੀਆਂ ਆਰਟ ਗੈਲਰੀਆਂ ਦਿਖਾਉਂਦੇ ਫਿਰਦੇ ਰਹਿੰਦੇ ਹਨ, ਪੰਜਾਬ ਦੀਆਂ ਚਾਰ ਵੱਡੀਆਂ ਯੂਨੀਵਰਸਿਟੀਆਂ ਆਪਸ ਵਿਚ ਤਾਲਮੇਲ ਕਰਕੇ ਵੀ ਅਪਣੀਆਂ ਗੈਲਰੀਆਂ ਰੋਟੇਟ ਨਹੀਂ ਕਰਦੀਆਂ।

ਕੈਨੇਡਾ ਰਹਿੰਦਿਆਂ ਅੱਧ ਘੰਟੇ ਦੀ ਇਕ ਡਾਕੂਮੈਂਟਰੀ ਬਣਾਈ, ***ਦ ਸਿੱਖਸ।*** ਇਸ ਨੂੰ ਥਾਂ ਥਾਂ ਦਿਖਾਇਆ ਗਿਆ, ਪਸੰਦ ਕੀਤੀ ਗਈ। ਇਸ ਵਿਚ ਪਹਿਲਾਂ ਗੁਰੂ ਸਾਹਿਬਾਨ ਦੀ ਬਾਣੀ ਦਾ ਸੰਦੇਸ਼ ਹੈ ਫੇਰ ਮਹਾਰਾਜਾ ਰਣਜੀਤ ਸਿੰਘ ਤੱਕ ਦੇ ਕਾਰਨਾਮੇ ਦਿਖਾਏ ਹਨ। ਦਿਖਾਇਆ ਕਿ ਸੰਕਟ ਵਿਚ ਸਿੱਖ ਕੀ ਕਰਦੇ ਹਨ। ਭਾਈ ਕਨ੍ਹੱਈਆ ਜੀ ਉਪਰ ਪੇਂਟਿੰਗਜ਼ ਦਿਖਾਈਆਂ। ਵੱਡੇ ਬੰਦੇ ਦੀ ਮੌਤ ਵਕਤ ਦੇਸ ਅਪਣੇ ਝੰਡੇ ਝੁਕਾ ਲੈਂਦੇ ਹਨ, ਦੱਸਿਆ ਕਿ ਨਿਸ਼ਾਨ ਸਾਹਿਬ ਨਹੀਂ ਝੁਕਦਾ, ਗੁਰੂ ਸਾਹਿਬਾਨ ਨੇ ਮਾਤਮ ਕਰਨ ਉਪਰ ਸਥਾਈ ਪਾਬੰਦੀ ਲਾਈ ਹੋਈ ਹੈ। ਭਾਰਤ ਵਿਚ ਆਕੇ ਨੈਸ਼ਨਲ ਫਿਲਮ ਬੋਰਡ ਨੂੰ ਕਿਹਾ ਕਿ ਮਹੱਤਵਪੂਰਨ ਸ਼ਖਸੀਅਤਾਂ ਨੂੰ ਇਹ ਫਿਲਮ ਦਿਖਾਉ। ਹੋਰਨਾਂ ਦਰਸ਼ਕਾਂ ਵਿਚ ਗਿਆਨੀ ਜ਼ੈਲ ਸਿੰਘ ਰਾਸ਼ਟਰਪਤੀ ਵੀ ਸਨ। ਇਸ ਫਿਲਮ ਦੇ ਆਰੰਭ ਵਿਚ ਲਿਖਤੀ ਅਤੇ ਜ਼ਬਾਨੀ ਜਿਹੜੇ ਸ਼ਬਦ ਦਰਜ ਕੀਤੇ ਗਏ, ਉਹ ਹਨ - ਛਜੀਤ ਼ਗਕ ਼ ਗਕ;ਜਪਜਰਚਤ ਫਰਠਠਚਅਜਵਖ ਼ਅਦ ਼ ਬਰ;ਜਵਜਫ; ਅ਼ਵਜਰਅ। ਓਿਕਖ ਼ਗਕ ਼ਅ ਜਅਵਕਗਅ਼ਵਜਰਅ਼; ਠਜਅਰਗਜਵਖ ਫਰਠਠਚਅਜਵਖ। ਗਿਆਨੀ ਜੀ ਨੇ ਖੁਸ਼ ਹੋਕੇ ਕਿਹਾ - ਬਹੁਤ ਵਧੀਆ ਡਾਕੂਮੈਂਟਰੀ। ਸ਼ਾਬਾਸ਼। ਇਸ ਵਿਚੋਂ ਆਰੰਭਕ ਲਫਜ਼ 'ਪੋਲੀਟਿਕਲ ਨੇਸ਼ਨ'' ਹਟਾ ਦਿਉ। ਮੈਂ ਨੈਸ਼ਨਲ ਫਿਲਮ ਬੋਰਡ ਨੂੰ ਕਹਾਂਗਾ, ਖਰੀਦ ਲੈਣ। ਇਨ੍ਹਾਂ ਕੋਲ ਬਥੇਰੇ ਪੈਸੇ ਨੇ। ਹਰਦੇਵ ਨੇ ਕਿਹਾ- ਗਿਆਨੀ ਜੀ ਤੁਹਾਡੇ ਲਈ ਜਾਂ ਨੈਸ਼ਨਲ ਫਿਲਮ ਬੋਰਡ ਲਈ ਮੈਂ ਡਾਕੂਮੈਂਟਰੀ ਨਹੀਂ ਬਣਾਈ। ਮੈਂ ਪ੍ਰੋਫੈਸ਼ਨਲ ਫੋਟੋਗ੍ਰਾਫਰ ਅਤੇ ਆਵਾਜ਼ਾਂ ਮਹਿੰਗੇ ਭਾਅ ਤੇ ਖਰੀਦੀਆਂ, ਤਿੰਨ ਦਿਨਾਂ ਦੇ ਅੰਦਰ ਅੰਦਰ ਬੀ.ਬੀ.ਸੀ., ਕੈਨੇਡਾ ਅਤੇ ਅਮਰੀਕਣ ਟੀ.ਵੀ. ਚੈਨਲਾਂ ਨੇ ਇਹ ਖਰੀਦ ਲਈ ਤੇ ਲੱਗੇ ਪੈਸਿਆਂ ਤੋਂ ਤਿੰਨ ਗੁਣਾ ਵਧੀਕ ਵਸੂਲ ਹੋਏ। ਹੋਰ ਲੋੜ ਈ ਨਹੀਂ। ਮੈਂ ਜਾਣਦਾ ਹਾਂ ਮੈਂ ਅਮੀਰ ਆਦਮੀ ਨਹੀਂ, ਪਰ ਮੈਂ ਗਰੀਬ ਵੀ ਨਹੀਂ ਹਾਂ ਗਿਆਨੀ ਜੀ।

ਦਿੱਲੀ, ਮਿਹਰਬਾਨ ਸਿੰਘ ਧੂਪੀਏ ਦੇ ਘਰ ਭਾਈ ਵੀਰ ਸਿੰਘ ਠਹਿਰੇ ਹੋਏ ਸਨ। ਉਥੇ ਸੋਭਾ ਸਿੰਘ ਅਪਣੀ ਪ੍ਰਸਿੱਧ ਪੇਂਟਿੰਗ, ਗੁਰੂ ਨਾਨਕ ਦੇਵ, ਲੈਕੇ ਆ ਗਏ। ਹਰਦੇਵ ਸਿੰਘ ਮੌਜੂਦ ਸਨ। ਪ੍ਰੈੱਸ ਦਾ ਵੀ ਸੋਭਾ ਸਿੰਘ ਨੇ ਇੰਤਜ਼ਾਮ ਕਰ ਰੱਖਿਆ ਸੀ। ਉਹ ਚਾਹੁੰਦੇ ਸਨ ਕਿ ਪੇਂਟਿੰਗ ਦਾ ਘੁੰਡ ਭਾਈ ਵੀਰ ਸਿੰਘ ਚੁੱਕਣ ਤੇ ਫਿਰ ਪ੍ਰਸ਼ੰਸਾ ਦੇ ਕੁਝ ਸ਼ਬਦ ਕਹਿਣ। ਭਾਈ ਵੀਰ ਸਿੰਘ ਦਾ ਵਡਾ ਨਾਮ ਹੈ, ਸੋ ਪੇਂਟਿੰਗ ਦੁਨੀਆਂ ਭਰ ਵਿਚ ਮਨਜ਼ੂਰ ਹੋਵੇਗੀ। ਭਾਈ ਵੀਰ

ਸਿੰਘ ਦੇ ਸਾਹਮਣੇ ਪੇਂਟਿੰਗ ਉਪਰੋਂ ਰੇਸ਼ਮੀ ਪਰਦਾ ਪਰੇ ਹਟਾਇਆ ਗਿਆ। ਪੇਂਟਿੰਗ ਦੇਖਣ ਤੋਂ ਬਾਦ ਭਾਈ ਵੀਰ ਸਿੰਘ ਬੋਲੇ- ਇਸ ਤਰਾਂ ਦੇ ਨਹੀਂ ਸਨ ਮੇਰੇ ਮਹਾਰਾਜ, ਤੇ ਪਰੇ ਮੂੰਹ ਕਰ ਲਿਆ। ਸੋਭਾ ਸਿੰਘ ਨੇ ਪੇਂਟਿੰਗ ਲਪੇਟ ਲਈ ਤੇ ਗੁੱਸੇ ਨਾਲ ਬਾਹਰ ਨਿਕਲਿਆ।ਇਕ ਕਲਾਕਾਰ ਉਦਾਸ ਜਾ ਰਿਹਾ ਹੈ, ਹਰਦੇਵ ਸਿੰਘ ਵੀ ਨਾਲ ਬਾਹਰ ਨਿਕਲ ਗਏ। ਹਵੇਲੀਓਂ ਬਾਹਰ ਜਾਕੇ ਗੁੱਸੇ ਨਾਲ ਸੋਭਾ ਸਿੰਘ ਕਹਿਣ ਲੱਗੇ- ਇਸ ਬੰਦੇ ਨੂੰ ਭੋਰਾ ਅਕਲ ਨੀਂ। ਆਰਟ ਬੜੀ ਵੱਡੀ ਚੀਜ਼ ਐ, ਇਸ ਜਾਹਲ ਨੂੰ ਕੀ ਪਤੈ ਇਹ ਮੈਂ ਕੀ ਬਣਾਇਐ। ਹਰਦੇਵ ਸਿੰਘ ਨੇ ਕਿਹਾ - ਮੈਨੂੰ ਤਾਂ ਪਤੈ ਆਰਟ ਕੀ ਹੁੰਦੈ। ਮੈਂ ਜਾਣਦਾਂ ਤੂੰ ਕੀ ਬਣਾਇਐ। ਤੂੰ ਇਕ ਚਿਹਰਾ ਉਲੀਕ ਕੇ ਉਸ ਉਪਰ ਅੱਖਾਂ ਨਰਗਸ ਦੀਆਂ ਚਿਪਕਾ ਦਿੱਤੀਆਂ ਤੇ ਹੋਠ ਮਧੂਬਾਲਾ ਦੇ ਧਰਕੇ ਦਾਹੜੀ ਬਣਾ ਦਿਤੀ। ਇਹ ਐ ਤੇਰੀ ਪੇਂਟਿੰਗ ਗੁਰੂ ਨਾਨਕ ਦੇਵ ਜੀ ਦੀ।

ਇਹ ਗੱਲ ਮੈਂ ਪ੍ਰੋ. ਭੂਪਿੰਦਰ ਸਿੰਘ ਨੂੰ ਸੁਣਾਈ ਤਾਂ ਹੱਸ ਪਏ, ਕਹਿਣ ਲੱਗੇ- ਡਾ. ਮੋਹਨ ਸਿੰਘ ਦੀਵਾਨਾ ਕਿਹਾ ਕਰਦੇ ਸਨ- ਇਹ ਹੈ ਇਕੋ ਇਕ ਪੇਂਟਿੰਗ ਜਿਸ ਨੂੰ ਮੈਂ ਬਿਲਕੁਲ ਨਹੀਂ ਦੇਖ ਸਕਦਾ। ਪੈਗ਼ੰਬਰ ਦਾ ਅਕਸ ਕਿਹੋ ਜਿਹਾ ਹੁੰਦਾ ਹੈ ਇਸ ਦਾ ਤਾਂ ਸੋਭਾ ਸਿੰਘ ਨੂੰ ਕੀ ਪਤਾ ਹੋਣਾ ਸੀ ਉਸ ਨੂੰ ਤਾਂ ਇਹ ਵੀ ਪਤਾ ਨਹੀਂ ਕਿ ਇਕ ਖੱਤਰੀ ਦੇ ਨੈਣ ਨਕਸ਼, ਚਿਹਰਾ ਮੁਹਰਾ ਕਿਸ ਤਰ੍ਹਾਂ ਦਾ ਹੁੰਦਾ ਹੈ।

ਮੈਂ ਪੁੱਛਿਆ- ਪਰ ਲੋਕਾਂ ਨੇ ਇਸ ਨੂੰ ਬਹੁਤ ਪਸੰਦ ਕੀਤਾ? ਉਹ ਬੋਲੇ - ਲੋਕਾਂ ਵਿਚ ਦਰਮਿਆਨਾ ਹੁਨਰ ਹੀ ਪਾਪੂਲਰ ਹੋਵੇਗਾ। ਦੇਖੋ ਜਿਹੜਾ ਬੰਦਾ ਸਾਰੀ ਉਮਰ ਡਰਾਇੰਗ ਕਰਦਾ ਰਹੇ, ਉਸ ਦੀਆਂ ਲਕੀਰਾਂ ਵਿਚ ਸਮਤੋਲ ਤਾਂ ਹੋ ਈ ਜਾਵੇਗਾ। ਸੋਭਾ ਸਿੰਘ ਚੰਗਾ ਡਰਾਇੰਗ ਮਾਸਟਰ ਹੈ, ਉਸ ਵਿਚ ਕੋਈ ਆਰਟ ਨਹੀਂ। ਕਿਰਪਾਲ ਸਿੰਘ ਵੀ ਇਸੇ ਸ੍ਰੇਣੀ ਵਿਚ ਆਉਂਦਾ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਜਿਹੜਾ ਸ਼ਾਹਾਨਾ ਲਿਬਾਸ ਪਹਿਨਾਉਂਦੇ ਹਨ, ਇਹ ਉਹੀ ਲਿਬਾਸ ਹੈ ਜੋ ਔਰੰਗਜ਼ੇਬ ਦਾ ਸੀ। ਤੁਸੀਂ ਮਾਈਕਲ ਏਂਜਲੋ ਦੀਆਂ ਪੇਂਟਿੰਗਜ਼ ਦੇਖੋ। ਉਸਨੇ ਪਹਿਲੋਂ ਪੁਰਾਤਨ ਸਭਿਅਤਾ, ਇਤਿਹਾਸ, ਯਹੂਦੀ ਈਸਾਈ ਪੈਗ਼ੰਬਰਾਂ ਨੂੰ ਜਾਣਿਆ, ਵਾਚਿਆ। ਇਸ ਪਿਛੋਂ ਬਰਸ਼ ਚਲਾਇਆ। ਗੁਰੂਕਾਲ ਤੱਕ ਲੋਕ ਅਣਸੀਤੇ ਕੱਪੜੇ ਪਹਿਨਿਆ ਕਰਦੇ ਸਨ। ਸੀਣਾ ਪਰੋਣਾ ਤਾਂ ਮੁਗਲਾਂ ਨੇ ਸਿਖਾਇਆ ਸੀ। ਪਹਿਲੀ ਵਾਰੀ ਸੀਤਾ ਹੋਇਆ ਲਾਜ਼ਮੀ ਪਹਿਨਿਆ ਜਾਣ ਵਾਲਾ ਵਸਤਰ ਕਛਹਿਰਾ ਸੀ। ਸਿਖਾਂ ਵਿਚ ਆਰਟ ਵਿਕਸਿਤ ਹੋਇਆ ਹੀ ਨਹੀਂ। ਮਹਾਰਾਜਾ ਰਣਜੀਤ ਸਿੰਘ ਦੇ ਵੇਲੇ ਤੋਂ ਲੈਕੇ ਹੁਣ ਤੱਕ ਸਿਖ, ਪੰਜਾਬੀ ਚਿਤਰਕਾਰ, ਮੁਗਲ ਆਰਟ ਅਤੇ ਕਾਂਗੜਾ ਮਿਨੀਏਚਰ ਦੀ ਸ਼ੈਲੀ ਵਰਤਦੇ ਰਹੇ ਹਨ। ਸਾਰਾ ਕੁਝ ਉਹੋ, ਬਸ ਚਿਹਰੇ ਸਿੱਖ ਨਾਇਕਾਂ ਦੇ ਬਣਾ ਦਿੱਤੇ। ਕਾਰ ਸੇਵਾ ਵਾਲਿਆਂ ਨੇ ਪੁਰਾਣੇ ਕਲਾਕਾਰਾਂ ਦੀ ਕਮਾਈ ਉਪਰ ਕੂਚੀ ਫੇਰ ਦਿੱਤੀ। ਸਿੱਖ ਚੇਤੰਨ ਹੁੰਦੇ ਤਾਂ ਹਾਹਾਕਾਰ ਨਾ ਮੱਚ ਜਾਂਦੀ? ਇਟਲੀ ਵਿਚ ਸੰਤ ਫਰਾਂਸਿਸ ਅਸਿੱਸੀ ਦਾ ਗਿਰਜਾ ਦੇਖੋ। ਹੇਠ ਉਹੀ ਅਸਲ ਘਰ ਹੈ ਜਿਸ ਵਿਚ ਸੰਤ ਰਹਿੰਦਾ ਸੀ। ਉਸਨੂੰ ਉਵੇਂ ਸੁਰੱਖਿਅਤ ਕਰਕੇ ਉਪਰ ਗਿਰਜਾ ਬਣਾ ਦਿਤਾ। ਰੋਮ ਦੀ ਹਰੇਕ ਗਲੀ ਵਿਚ ਤੁਹਾਨੂੰ ਪੁਰਾਤਨ ਇਤਿਹਾਸਕ ਵਸਤਾਂ ਸੰਭਾਲੀਆਂ ਹੋਈਆਂ ਦਿਸ ਜਾਣਗੀਆਂ। ਪਟਿਆਲੇ ਦੇ ਮੋਤੀ ਮਹਿਲ ਵਿਚ ਮਿਨੀਏਚਰ ਟਰੰਕਾਂ ਵਿਚ ਪਏ ਗਲ ਰਹੇ ਹਨ, ਕਿਸੇ ਨੂੰ ਪਰਵਾਹ ਨਹੀਂ। ਬਾਕੀ ਸੂਬਿਆਂ ਵਿਚ ਇਸ ਤਰ੍ਹਾਂ ਦੀ ਅਪਰਾਧਕ ਲਾਪ੍ਰਵਾਹੀ ਨਹੀਂ ਹੈ। ਮੇਰੇ ਕੋਲ ਇਕ ਪੰਜਾਬੀ ਮਿੱਤਰ ਆ ਗਿਆ। ਮੈਂ ਕਿਹਾ - ਨਿਆਗਰਾ ਫਾਲ ਦੇਖਣ ਚੱਲੀਏ? ਉਹ ਬੋਲਿਆ- ਉਥੇ ਕੀ ਐ? ਮੈਂ ਕਿਹਾ ਬਹੁਤ ਉਚਾਈ ਤੋਂ ਪਾਣੀ ਹੇਠਾਂ ਡਿਗਦਾ ਹੈ। ਉਹ ਹੱਸ ਪਿਆ, ਕਹਿਣ ਲੱਗਾ- ਪਾਣੀ ਤਾਂ ਹੇਠਾਂ ਡਿਗਿਆ ਈ ਕਰਦੈ। ਇਸ ਵਿਚ ਦੇਖਣ ਵਾਲੀ ਕਿਹੜੀ ਗੱਲ ? ਜੇ ਕਿਤੇ ਪਾਣੀ ਹੇਠੋਂ ਉਪਰ ਚੜ੍ਹਦਾ ਹੋਵੇ, ਉਹ ਦਿਖਾ ਤਾਂ ਮੰਨਾ। ਹੇਠੋਂ ਪਾਣੀ ਉਪਰ ਚੜ੍ਹਦਾ ਨਹੀਂ ਦਿਖਾ ਸਕਦਾ ਤਾਂ ਵੀ ਦੁਖੀ ਹੋਣ ਦੀ ਕੋਈ ਗੱਲ ਨਹੀਂ, ਦਾਰੂ ਲੈ ਆ, ਪਾਣੀ ਹੇਠੋਂ ਉਪਰ ਚੜ੍ਹਦਾ ਦਿਸੇਗਾ।

"ਇਕ ਜੁਆਨ ਮੇਰੇ ਕੋਲ ਆਇਆ, ਕਹਿਣ ਲੱਗਾ- ਮੇਰੇ ਬਾਪੂ ਦੀ ਪੇਂਟਿੰਗ ਬਣਾ। ਮੈਂ ਕਿਹਾ- ਕਿਥੇ ਐ ਤੇਰਾ ਬਾਪੂ? ਉਹ ਬੋਲਿਆ- ਉਹ ਤਾਂ ਮਰ ਗਿਐ ਕਦੋਂਕਣਾ। ਮੈਂ ਪੁਛਿਆ- ਮਰ ਗਏ ਬੰਦੇ ਦੀ ਤਸਵੀਰ ਕਿਵੇਂ ਬਣਾਵਾਂ? ਉਹ ਹੱਸਕੇ ਕਹਿਣ ਲੱਗਾ ਤੈਨੂੰ ਇੰਨਾ ਵੀ ਪਤਾ ਨੀਂ? ਮੇਰੇ ਵਰਗਾ ਈ ਸੀ। ਤੂੰ ਇਉਂ ਕਰ ਮੇਰੀ ਤਸਵੀਰ ਬਣਾ ਦੇ, ਮੈਂ ਜੂ ਹੈ ਆਂ ਅਜੇ, ਦਾਹੜੀ ਕਾਲੀ ਨਾ ਕਰੀਂ ਬੱਗੀ ਕਰ ਦੇਈਂ। ਇੰਨੀ ਕੁ ਗੱਲ ਐ ਸਾਰੀ। ਤੂੰ ਪਹਾੜ ਸਮਝ ਗਿਆ।

"ਮੈਂ ਕੋਈ ਦੰਦ ਨਹੀਂ ਕਢਾਇਆ। ਮਜਬੂਰਨ ਅਕਲਦਾੜ੍ਹ ਕਢਵਾਉਣੀ ਪਈ ਸੀ ਜੋ ਮੇਰੀ ਪਤਨੀ ਨੇ ਅਪਣੇ ਨਿੱਜੀ ਅਜਾਇਬ ਘਰ ਵਿਚ ਰੱਖੀ ਹੋਈ ਹੈ।

''ਮੇਰੇ ਜਨਮ ਤੋਂ ਪਹਿਲੋਂ ਕੋਇਟੇ ਵਿਚ ਭੂਚਾਲ ਆਇਆ ਸੀ। ਕੋਇਟਾ ਬਲੋਚਿਸਤਾਨ ਵਿਚ ਹੈ। ਮਾਂ ਉਥੋਂ ਇਕ ਸਾਲ ਦਾ ਇਕ ਯਤੀਮ ਬੱਚਾ ਲੈ ਆਈ। ਇਕ ਮੁੱਦਤ ਤੱਕ ਮੈਨੂੰ ਪਤਾ ਨਾ ਲੱਗਾ ਕਿ ਉਹ ਮੇਰਾ ਸਕਾ ਭਰਾ ਨਹੀਂ। ਉਸਦਾ ਨਾਮ ਮਹਾਂਦੇਵ ਸਿੰਘ ਹੈ। ਜਦੋਂ ਬਾਈ ਸਾਲ ਦੀ ਉਮਰੇ ਉਸਦਾ ਵਿਆਹ ਕੀਤਾ, ਮੇਰੇ ਮਾਮੇ ਨੇ ਮਿਲਣੀ ਕੀਤੀ। ਉਹ ਐਡਵੋਕੇਟ ਹੈ ਤੇ ਅਜ ਕੱਲ੍ਹ ਗੁਰੂ ਨਾਨਕ ਖਾਲਸਾ ਕਾਲਜ ਦਿੱਲੀ ਦੀ ਪ੍ਰਬੰਧਕੀ ਕਮੇਟੀ ਦਾ ਪ੍ਰਸ਼ਾਸਕ ਹੈ। ਜਦੋਂ ਬਾਹਰੋਂ ਆਵਾਂ, ਹਵਾਈ ਅੱਡੇ ਉਪਰ ਉਹ ਮੈਨੂੰ ਲੈਣ ਆਉਂਦੈ। ਇਕ ਵਾਰ ਮੈਂ ਵੀਹ ਸਾਲ ਬਾਦ ਆਇਆ। ਮਹਾਂਦੇਵ ਨੇ ਵੋਦਕਾ ਰੱਖੀ ਹੋਈ ਸੀ, ਕਿਹਾ ਕਰਦਾ ਸੀ ਹਰਦੇਵ ਆਏਗਾ ਨਾ, ਵੋਦਕਾ ਪੀਆ ਕਰਦੈ ਉਹ। ਘਰ ਪੁੱਜਣ ਤੇ ਕਿਹਾ- ਵੀਹ ਸਾਲ ਉਡੀਕਦੀ ਰਹੀ ਇਹ ਬੋਤਲ ਤੈਨੂੰ।

''ਵਿਸਕੀ ਇੰਗਲੈਂਡ ਵਿਚ ਪੀਤੀ ਜਾਂਦੀ ਹੈ, ਯੋਰਪ ਦੇ ਬਾਕੀ ਦੇਸਾਂ ਵਿਚ ਲੋਕ ਵੋਦਕਾ, ਜਿਨ, ਬਕਾਰਡੀ ਦੀ ਵਰਤੋਂ ਕਰਦੇ ਹਨ। ਪਾਣੀ ਜਾਂ ਸੋਡਾ ਕੋਈ ਨਹੀਂ ਮਿਲਾਉਂਦਾ। ਪਾਣੀ ਜਾਂ ਸੋਡੇ ਦਾ ਗਲਾਸ ਨਾਲ ਵੱਖਰਾ ਰੱਖ ਲੈਂਦੇ ਨੇ। ਮੂਲ ਵੋਦਕਾ ਆਲੂਆਂ ਤੋਂ ਬਣਦੀ ਸੀ, ਪੋਲੈਂਡ ਹੁਣ ਵੀ ਆਲੂਆਂ ਤੋਂ ਬਣਾਉਂਦਾ ਹੈ। ਸਾਲ 1987 ਵਿਚ ਵਡੇ ਕਾਕੇ ਦਾ ਜਨਮ ਹੋਇਆ ਤਾਂ ਭਾਰਤੀ ਹਾਈ ਕਮਿਸ਼ਨਰ ਨੇ ਬਲੈਕ ਲੇਬਲ ਜਾਨੀਵਾਕਰ ਦੀ ਪੇਟੀ ਭੇਜੀ।

''ਕੈਨੇਡਾ ਇਕ ਸਾਧ ਆਇਆ ਜੋ ਕਾਰ ਸੇਵਾ ਕਰਵਾਉਣ ਲਈ ਮਸ਼ਹੂਰ ਹੈ। ਮੈਂ ਉਹਨੂੰ ਮਿਲਕੇ ਕਿਹਾ - ਤੁਹਾਨੂੰ ਪੁਰਾਣੀਆਂ ਇਤਿਹਾਸਕ ਇਮਾਰਤਾਂ ਢਾਹੁਣੀਆਂ ਨਹੀਂ ਚਾਹੀਦੀਆਂ। ਉਹ ਬੋਲਿਆ- ਕੱਚੇ ਘਰ ਪੱਕੇ ਕਰਨ ਲੱਗਾ ਹੋਇਆਂ, ਇਸ ਵਿਚ ਬੁਰਾਈ ਕੀ ਹੈ? ਬੜਾ ਸਮਝਾਇਆ ਕਿ ਇਹ ਰੱਖ ਲਵੋ, ਉਸਾਰਨਾ ਹੀ ਹੈ ਤਾਂ ਇਕ ਪਾਸੇ ਨਵਾਂ ਗੁਰਦੁਆਰਾ ਉਸਾਰ ਲਉ। ਉਸ ਤੇ ਕੋਈ ਅਸਰ ਨਾ ਹੋਇਆ। ਮੈਨੂੰ ਪੁੱਛਿਆ- ਤੁਸੀਂ ਕੀ ਕਰਦੇ ਹੁੰਨੇ ਓ। ਮੈਂ ਦੱਸਿਆ- ਆਰਟਿਸਟ ਹਾਂ, ਚਿਤਰਕਾਰੀ ਕਰਿਆ ਕਰਦਾਂ। ਸੰਤ ਨੇ ਕਿਹਾ- ਪੰਥ ਲਈ ਵੀ ਕੁਝ ਕਰੋ। ਉਸਦੇ ਖਿਆਲ ਵਿਚ ਮੇਰੇ ਵਾਲਾ ਕੰਮ ਕੋਈ ਕੰਮ ਨਹੀਂ ਹੈ।

ਮੇਰੀ ਯੂਨੀਵਰਸਿਟੀ ਵਿਚ ਦੀਪਕ ਮਨਮੋਹਨ ਅਤੇ ਅਮਰਜੀਤ ਗਰੇਵਾਲ ਨੇ 26-28 ਫਰਵਰੀ 2010 ਨੂੰ ਵਿਸ਼ਵ ਪੰਜਾਬੀ ਸੈਂਟਰ ਰਾਹੀਂ ਪੰਜਾਬੀ ਕਾਨਫਰੰਸ ਕਰਵਾਈ ਜਿਸ ਵਿਚ ਦੋ ਦਰਜਣ ਦੇਸਾਂ ਤੋਂ ਲੇਖਕ ਪੁੱਜੇ। ਚੰਗੀਆਂ ਗੱਲਾਂ ਸੁਣਨ ਨੂੰ ਮਿਲੀਆਂ। ਆਖਰੀ ਸੈਸ਼ਨ ਵਿਚ ਚਾਰ ਅਜਿਹੇ ਬੰਦੇ ਚੁਣੇ ਗਏ ਜਿਨ੍ਹਾਂ ਨੇ ਆਪਣੇ ਪ੍ਰਭਾਵ ਜਾਂ ਸੁਝਾਅ ਦੇਣੇ ਸਨ। ਇਨ੍ਹਾਂ ਵਿਚ ਇਕ ਮੈਂ ਵੀ ਸਾਂ। ਮੈਂ ਦੇਖਿਆ ਕਿ ਲੇਖਕ ਅਤੇ ਸਰੋਤੇ ਚਿੰਤਤ ਸਨ ਕਿ ਪੰਜਾਬੀ ਦਾ ਭਵਿੱਖ ਖਤਰੇ ਵਿਚ ਹੈ। ਆਪਣੇ ਬਾਕੀ ਪ੍ਰਭਾਵਾਂ ਦੇ ਨਾਲ ਆਖਰ ਵਿਚ ਮੈਂ ਹਰਦੇਵ ਸਿੰਘ ਦੇ ਇਹ ਲਫ਼ਜ਼ ਸੁਣਾਏ -''ਜਿਸ ਮੰਜੇ ਤੋਂ ਮੈਂ ਸੁੱਤਾ ਉਠਿਆ ਉਸ ਦਾ ਨਮੂਨਾ ਪੂਰਬ ਵਿਚ ਬਣਿਆਂ, ਗੱਦੇ ਦਾ ਕੱਪੜਾ ਕੱਤਿਆ ਤੇ ਬੁਣਿਆ ਮੱਧ ਏਸ਼ੀਆ ਵਿਚ ਗਿਆ। ਜਿਹੜੇ ਸਲੀਪਰ ਪਹਿਨ ਕੇ ਗੁਸਲਖਾਨੇ ਵਿਚ ਗਿਆ ਉਹ ਅਮਰੀਕਣ ਰੈਡੱ ਇੰਡੀਅਨਜ਼ ਨੇ ਬਣਾਏ, ਮੇਰੇ ਗੁਸਲਖਾਨੇ ਦਾ ਅਜੋਕਾ ਨਮੂਨਾ ਤੇ ਵਰਤੀਂਦਾ ਸਾਮਾਨ ਪੱਛਮ ਨੇ ਬਣਾਇਆ।

''ਜਿਸ ਕੁਰਸੀ ਉਪਰ ਬੈਠਿਆ ਉਸਦੀ ਈਜਾਦ ਦੱਖਣੀ ਯੋਰਪ ਨੇ ਕੀਤੀ, ਜਿਹੜਾ ਮੈਂ ਗਾਊਨ ਪਹਿਨਿਆ, ਸਭ ਤੋਂ ਪਹਿਲਾਂ ਏਸ਼ੀਅਨ ਖਾਨਾਬਦੋਸ਼ਾਂ ਨੇ ਚਮੜੇ ਦਾ ਬਣਾਇਆ ਸੀ ਤੇ ਇਸ ਨੂੰ ਰੰਗਣ ਦਾ ਤਰੀਕਾ ਮਿਸਰੀਆਂ ਨੇ ਦੱਸਿਆ ਸੀ। ਟਾਈ ਕਰੋਸ਼ੀਆ ਨੇ ਬਣਾਈ ਤੇ ਜਿਹੜੀ ਤਾਕੀ ਵਿਚੋਂ ਮੈਂ ਬਾਹਰ ਨਿਗਾਹ ਮਾਰੀ ਉਸ ਦਾ ਸ਼ੀਸ਼ਾ ਮਿਸਰ ਵਿਚ ਬਣਿਆ ਸੀ। ਛਤਰੀ ਦੱਖਣੀ-ਪੂਰਬੀ ਏਸ਼ੀਅਨਜ਼ ਨੇ ਬਣਾਈ। ਜਿਹੜੇ ਮੇਵੇ ਛਕੇ ਉਹ ਅਫਰੀਕਾ ਈਰਾਨ ਤੇ ਅਫਗਾਨਿਸਤਾਨ ਵਿਚੋਂ ਆਏ।

''ਅਖਬਾਰ ਖਰੀਦਣ ਲਈ ਜੇਬ ਵਿਚੋਂ ਜਿਹੜਾ ਸਿਕਾ ਟਟੋਲ ਰਿਹਾ ਹਾਂ ਉਸ ਦੀ ਕਾਢ ਲਿਡੀਆ ਨੇ ਕੱਢੀ। ਬਰੇਕਫਾਸਟ ਵਾਸਤੇ ਪਲੇਟ ਚੁਕੀ ਉਹ ਚੀਨ ਨੇ ਬਣਾਈ, ਛੁਰੀ ਦੀ ਧਾਤ ਦੱਖਣੀ ਭਾਰਤੀਆਂ ਨੇ ਤਿਆਰ ਕੀਤੀ, ਕਾਂਟਾ ਇਟਾਲੀਅਨਾਂ ਨੇ, ਚਮਚਾ ਰੋਮਨਾਂ ਨੇ ਬਣਾਇਆ ਸੀ। ਪਸ਼ੂਆਂ ਨੂੰ ਪਾਲਤੂ ਬਣਾਉਣ ਤੇ ਧਾਰਾਂ ਚੋਣ ਦਾ ਤਰੀਕਾ ਪੁਰਾਤਨ ਹਿੰਦੁਸਤਾਨੀਆਂ ਨੇ ਸਿਖਾਇਆ। ਪੰਛੀ ਪਾਲ ਕੇ ਅੰਡੇ ਪ੍ਰਾਪਤ ਕਰਨ ਦਾ ਰਿਵਾਜ ਪੂਰਬੀ ਏਸ਼ੀਆ ਵਿਚ ਸ਼ੁਰੂ ਹੋਇਆ।

''ਪੁਠੇ ਅੱਖਰ ਪੱਥਰ ਉਪਰ ਸਾਮੀਆਂ ਨੇ ਬਣਾਏ, ਜਿਸ ਕਾਗਜ਼ ਉਪਰ ਛਪੇ ਉਹ ਚੀਨੀਆਂ ਨੇ ਤਿਆਰ ਕੀਤਾ ਤੇ ਇਨ੍ਹਾਂ ਨੂੰ ਛਾਪਣ ਦੀ ਮਸ਼ੀਨ ਜਰਮਨਾਂ ਨੇ ਬਣਾਈ। ਖਾਣ-ਪੀਣ ਪਹਿਨਣ ਪਿਛੋਂ ਜਿਵੇਂ ਮੈਂ ਰੱਬ ਦਾ ਸ਼ੁਕਰਾਨਾ ਕਰਦਾ ਹਾਂ ਵੱਖ-ਵੱਖ ਬੋਲੀਆਂ ਵਿਚ ਸਾਰੇ ਦੇਸ਼ਾਂ ਵਿਚ ਇਸੇ ਤਰ੍ਹਾਂ ਸ਼ੁਕਰਾਨਾ ਕੀਤਾ ਜਾਂਦਾ ਹੈ। ਫੇਰ ਵੀ ਮੈਂ ਦਾਅਵਾ ਕਰਦਾ ਹਾਂ ਕਿ ਮੈਂ ਪੰਜਾਬੀ ਹਾਂ ਤੇ ਪੰਜਾਬੀ ਰਹਾਂਗਾ।

ਮੈਂ ਪੁਛਿਆ– ਤੁਹਾਡੀ ਕਲਾ ਉਪਰ ਕਿਸ ਦਾ ਅਸਰ ਪਿਆ? ਉਨ੍ਹ ਨੇ ਕਿਹਾ – ਮੈਨੂੰ ਤਾਂ ਇਹ ਦੇ ਬਾਰੇ ਬਹੁਤਾ ਪਤਾ ਨਹੀਂ ਪਰ ਕਲਾ ਆਲੋਚਕਾਂ ਨੇ ਮੈਨੂੰ ਕਿਹਾ ਕਿ ਤੇਰਾ ਹੁਨਰ ਸ਼ਗਾਲ ਤੋਂ ਪ੍ਰਭਾਵਿਤ ਹੈ। ਰੂਸੀ ਆਰਟਿਸਟ ਸ਼ਗਾਲ (ਡ਼ਿਪ;) ਯਹੂਦੀ ਸੀ ਤੇ ਪੈਰਿਸ ਵਿਚ ਰਹਿ ਰਿਹਾ ਸੀ। ਮੈਂ ਉਸਨੂੰ ਪੁੱਛਿਆ– ਲੋਕ ਆਖਦੇ ਹਨ ਮੇਰਾ ਆਰਟ ਤੁਹਾਥੋਂ ਪ੍ਰਭਾਵਿਤ ਹੈ, ਇਹ ਕਿੰਨੀ ਕੁ ਸਹੀ ਗੱਲ ਹੈ? ਸ਼ਗਾਲ ਨੇ ਕਿਹਾ– ਮੈਨੂੰ ਇਉਂ ਲਗਦੈ, ਜਿਵੇਂ ਮੈਂ ਰਸ਼ੀਅਨ ਆਈਕਨਜ਼ ਤੋਂ ਪ੍ਰਭਾਵਿਤ ਹਾਂ ਉਵੇਂ ਤੂੰ ਏਸ਼ੀਅਨ ਮਿਨੀਏਚਰ ਤੋਂ ਪ੍ਰਭਾਵਿਤ ਹੈਂ। ਆਈਕਨ ਅਤੇ ਮਿਨੀਏਚਰ ਵਿਚ ਬੁਨਿਆਦੀ ਸਾਂਝ ਹੈ। ਸ਼ਗਾਲ ਨੇ ਇਜ਼ਰਾਈਲ ਦੀਆਂ ਇਮਾਰਤਾਂ ਉਪਰ ਜਿਹੜੀਆਂ ਪੇਟਿੰਗਜ਼ ਬਣਾਈਆਂ ਉਹਨਾਂ ਨੂੰ ਡਰੀਮਜ਼ ਸਟਾਈਲ ਕਹਿੰਦੇ ਹਨ। ਹੇਠਾਂ ਵਿਸ਼ਾਲ ਲੈਂਡਸਕੇਪ ਹੈ ਉਪਰ ਅਸਮਾਨ ਵਿਚ ਪੰਛੀ ਉਡ ਰਹੇ ਹਨ। ਮੇਰੀਆਂ ਸਾਢੇ ਤਿੰਨ ਸੌ ਡ੍ਰਾਇੰਗਜ਼ ਵਿਚ ਦੁਨੀਆਂ ਦੀਆਂ ਸਭ ਕੌਮਾਂ ਦੇ ਪਰਛਾਵੇਂ ਮਿਲਦੇ ਹਨ। ਹਰੇਕ ਕੌਮ ਦੇ ਕੁਝ ਸਿੰਬਲ ਹੁੰਦੇ ਹਨ। ਸਾਊਥ ਅਫਰੀਕਾ ਵਿਚ ਰੌਲਾ ਪੈ ਗਿਆ ਸੀ ਕਿ ਚਰਚ ਦੇ ਪਿਛਵਾੜੇ ਮੈਡੋਨਾ ਆਇਆ ਕਰਦੀ ਹੈ, :ਦਖ ਮਜਵੀ . ਫੀਜ;ਦ, ਵਾਸਤਵ ਵਿਚ ਇਮਾਰਤਾਂ ਦੇ ਪਰਛਾਵਿਆਂ ਦੇ ਸੁਮੇਲ ਤੋਂ ਬਣਿਆਂ ਇਹ ਇਕ ਪਰਛਾਵਾਂ ਸੀ ਜੋ ਲਗਦਾ ਇਵੇਂ ਸੀ ਜਿਵੇਂ ਔਰਤ ਨੇ ਬੱਚਾ ਚੁਕਿਆ ਹੋਇਆ ਹੋਵੇ। ਚਾਹੇ ਸਿੰਘ ਸਭਾ ਦੇ ਮੋਰਚੇ ਹੁੰਦੇ, ਚਾਹੇ 1984 ਦਾ ਦਰਬਾਰ ਸਾਹਿਬ ਉਪਰ ਹਮਲਾ, ਸਿੱਖ ਜਦੋਂ ਸੰਕਟ ਵਿਚ ਹੋਣ ਉਦੋਂ ਉਨ੍ਹਾਂ ਨੂੰ ਬਾਜ਼ ਦਿਖਾਈ ਦਿੰਦਾ ਹੈ। ਮੇਰੀਆਂ ਡ੍ਰਾਇੰਗਜ਼ ਵਿਚ ਬਾਜ਼ ਦਾ ਦਖਲ ਬਹੁਤ ਹੈ, ਵਧੇਰੀ ਵਾਰ ਬਾਜ਼ ਜ਼ਖਮੀ ਹੈ। ਉਪਰ ਵਿਸ਼ਾਲ ਆਕਾਸ਼ – ਹੇਠਾਂ ਵਿਸ਼ਾਲ ਮੈਦਾਨ, ਵਿਚਕਾਰ ਉਡਦਾ ਜਾਂਦਾ ਜਖਮੀ ਬਾਜ਼। ਇਵੇਂ ਹੀ ਤਾਜ, ਨਿਸ਼ਾਨ ਸਾਹਿਬ ਤੇ ਤੁਰਦੇ ਜਾਂਦੇ ਉਜੜੇ ਕਾਫਲੇ, ਮੇਰੀ ਕੈਨਵਸ ਉਪਰ ਸਹਿਜ ਸੁਭਾਅ ਉਤਰਦੇ ਜਾਂਦੇ ਹਨ।

''ਮੈਂ ਦਸ ਪੇਟਿੰਗਜ਼ ਬਣਾਈਆਂ ਜੋ ''ਮੇਰੀ ਸੇਜੜੀਏ ਆਡੰਬਰ ਬਨਿਆਂ,'' ਸ਼ਬਦ ਦੀਆਂ ਪੰਕਤੀਆਂ ਉਪਰ ਆਧਾਰਿਤ ਹਨ। ਇਨ੍ਹਾਂ ਦਾ ਇਕ ਇਕ ਸੈੱਟ ਦੁਨੀਆਂ ਦੇ ਹਰੇਕ ਵੱਡੇ ਅਜਾਇਬਘਰ ਵਿਚ ਪਿਆ ਹੈ। ਦੂਜਾ ਸੈੱਟ ਮੈਂ ਬਾਰਾਂ ਮਾਂਹ ਤੇ ਤਿਆਰ ਕੀਤਾ ਹੈ ਕਿਉਂਕਿ ਹਰ ਮਹੀਨੇ ਦਾ ਵਖਰਾ ਪ੍ਰਭਾਵ ਹੈ। ਮੈਂ ਰਾਗ ਮਾਲਾ ਉਪਰ ਵੀ ਸੈਟੱ ਤਿਆਰ ਕਰ ਲਿਆ ਹੈ। ਉਹ ਤੁਹਾਡੀ ਯੂਨੀਵਰਸਿਟੀ ਦੇ ਡਾ. ਗੁਰਨਾਮ ਸਿੰਘ ਨੂੰ ਗੁਰਮਤਿ ਸੰਗੀਤ ਵਿਭਾਗ ਵਾਸਤੇ ਦੇਕੇ ਜਾਵਾਂਗਾ। ਮੈਨੂੰ ਗੁਰਭਗਤ ਸਿੰਘ ਨੇ ਕਿਹਾ ਕਿ ਦਸਮਗ੍ਰੰਥ ਵਿਚਲੀ ਸ਼ਸਤਰ ਨਾਮਮਾਲਾ ਉਪਰ ਸੈੱਟ ਬਣਾਵਾਂ। ਮੈਂ ਇਹ ਬਾਣੀ ਪੜ੍ਹੀ। ਇਸ ਵਿਚਲੇ ਸ਼ਸਤਰਾਂ ਦੇ ਨਾਂ ਪੜ੍ਹ ਕੇ ਮੇਰੇ ਤੋਂ ਖੂਬਸੂਰਤ ਆਰਟ ਆਭਾ ਦੀ ਸਿਰਜਣਾ ਨਹੀਂ ਹੋਈ। ਸੋ ਇਹ ਕੰਮ ਕਰ ਨਹੀਂ ਹੋਇਆ। ਸਿੱਖ ਰਾਜ ਵੇਲੇ ਗੁਰੂ ਸਾਹਿਬਾਨ ਦੀਆਂ ਜਿਹੜੀਆਂ ਪੇਟਿੰਗਜ਼ ਬਣੀਆਂ, ਉਹ ਪੂਰਬਲੇ ਅਵਤਾਰਾਂ ਦਾ ਰਤਾ ਕੁ ਰੂਪ ਬਦਲ ਕੇ ਬਣਾਈਆਂ ਹੋਈਆਂ ਹਨ।

ਕਲਗੀ, ਬਾਜ਼, ਘੋੜਾ ਆਦਿਕ ਸਿਖਾਂ ਦੀਆਂ ਧਾਰਮਿਕ ਨਿਸ਼ਾਨੀਆਂ ਹਨ ਜੋ ਗੁਰੂ ਗੋਬਿੰਦ ਸਿੰਘ ਜੀ ਦੇ ਚਿੰਨ੍ਹ ਹਨ ਬੇਸ਼ਕ ਪਿਛਲੇ ਸਮਿਆਂ ਵਿਚ ਪੰਜ ਪਿੰਡਾਂ ਦਾ ਮਾਲਕ ਕਲਗੀ ਸਜਾ ਲੈਂਦਾ ਸੀ। ਬਾਜ਼ ਤੇ ਘੋੜੇ ਦੇ ਸ਼ੁਕੀਨ ਤਾਂ ਹਰ ਯੁਗ ਵਿਚ ਮਿਲ ਜਾਂਦੇ ਹਨ, ਅੱਜ ਵੀ। ਮਿਸਰ ਦੇ ਫਰਾਊਨ, ਰੂਸ ਦੇ ਜ਼ਾਰ ਅਤੇ ਈਰਾਨ ਦੇ ਬਾਦਸ਼ਾਹ ਦਾ ਚਿੰਨ੍ਹ ਵੀ ਬਾਜ਼ ਹੈ। ਪੋਲੈਂਡ ਦੇ ਘੋੜੇ ਸਾਰੀ ਦੁਨੀਆਂ ਵਿਚ ਸਭ ਤੋਂ ਸੁਹਣੇ ਮੰਨੇ ਗਏ ਹਨ, ਲਾਲ, ਸਫੈਦ, ਕਾਲੇ, ਨੀਲੇ, ਥਰਕਦੇ ਜਿਸਮ।

ਸੰਸਾਰ, ਤਿੰਨ ਮੰਨੇ ਗਏ ਹਨ, ਪਤਾਲ ਲੋਕ, ਮਾਤਲੋਕ, ਅਕਾਸ਼ ਲੋਕ। ਪਤਾਲ ਦਾ ਮਾਲਕ ਫਨੀਅਰ ਹੈ, ਧਰਤੀ ਦਾ ਮਾਲਕ ਸ਼ੇਰ ਅਤੇ ਆਕਾਸ਼ ਦਾ ਮਾਲਕ ਬਾਜ਼। ਇਵੇਂ ਹੀ ਪੱਥਰਾਂ ਵਿਚੋਂ ਬਲੌਰ, ਧਾਤਾਂ ਵਿਚੋਂ ਸੋਨਾ, ਮਣਕਿਆਂ ਵਿਚ ਮਾਣਕ (amber), ਉਵੇਂ ਮਨੁੱਖਾਂ ਵਿਚੋਂ ਜੋਗੀ ਨੂੰ ਸ਼੍ਰੋਮਣੀ ਮੰਨਿਆ ਗਿਆ ਹੈ।

''ਤੁਸੀਂ ੧ੳ ਵਿਚਲੇ ਏਕੇ ਦੀ ਦਾਰਸ਼ਨਿਕ ਵਿਆਖਿਆ ਵਾਸਤੇ ਗ੍ਰੰਥ ਲਿਖੀ ਜਾਓ, ਮੈਨੂੰ ਲਗਦਾ ਹੈ ੧ ਗੁਰੂ ਨਾਨਕ ਦੇਵ ਜੀ ਦੀ ਉਂਗਲ ਹੈ। ਗੁਰੂ ਨਾਨਕ ਦੇਵ ਜੀ ਵਰਗਾ ਉਦਾਰਚਿਤ ਪੈਗੰਬਰ ਸੰਸਾਰ ਵਿਚ ਕਿਥੋਂ ਮਿਲੇਗਾ? ਉਨ੍ਹਾਂ ਦੇ ਨਕਸ਼ਿਕਦਮਾਂ ਦੇ ਚਲਦਿਆਂ ਸਿੱਖਾਂ ਨੇ ਜਿਹੜੇ ਗੁਰਦੁਆਰੇ ਬਣਾਏ ਉਨ੍ਹਾਂ ਦਾ ਗੁੰਬਦ ਇਸਲਾਮ ਦਾ ਹੈ ਤੇ ਕੰਵਲ ਦਾ ਫੁੱਲ ਵੈਦਿਕ ਪਰੰਪਰਾ ਦਾ। ਕਾਰੀਗਰ ਤਾਂ ਉਹੀ ਸਨ ਨਾ ਪੁਰਾਣੇ, ਉਨ੍ਹਾਂ ਨੂੰ ਨਵੀਂ ਸੇਧ ਮਿਲੀ। ਰੰਗ, ਮੁਸਲਮਾਨ ਕਾਰੀਗਰ ਬਣਾਉਂਦੇ ਸਨ, ਹੋਲੀ ਹਿੰਦੂ ਸਿੱਖ ਖੇਡਦੇ। ਕ੍ਰਿਸ਼ਨ ਜੀ ਦੀ ਰਾਸਲੀਲਾ ਦੀਆਂ ਝਲਕੀਆਂ ਕੱਢੀਆਂ ਜਾਂਦੀਆਂ ਤਾਂ ਉਨ੍ਹਾਂ ਦੇ ਲਿਬਾਸ ਮੁਸਲਮਾਨ ਦਰਜੀ ਡਿਜ਼ਾਈਨ ਕਰਦੇ ਤੇ ਸਿਉਂਦੇ। ਹਿੰਦੂਆਂ ਦੇ ਤਾਂ ''ਸ੍ਰੀ ਭਗਵਾਨ ਜੀ ਨੰਗਮਨੰਗੇ'' ਹੋਇਆ ਕਰਦੇ ਸਨ। ਇਨ੍ਹਾਂ ਸੰਯੁਕਤ ਕਲਚਰਾਂ ਨੂੰ ਸਮਝਣ ਅਤੇ ਪਿਆਰ ਕਰਨ ਤੋਂ ਬਗੈਰ ਭਾਰਤੀ ਆਰਟ ਸਿਹਤਵੰਦ ਨਹੀਂ ਹੋਵੇਗਾ।

''ਕਈ ਬੰਦਿਆਂ ਤੋਂ ਸੁਣਿਆਂ - ਇਹਦੇ ਬਾਰੇ ਸਮਝਾ, ਇਹ ਪੇਂਟਿੰਗ ਕੀ ਕਹਿੰਦੀ ਹੈ। ਮੈਂ ਕਿਹਾ ਕਰਦਾਂ - ਇਹਨੇ ਕਹਿਣਾ ਕੀ ਹੈ ਵਿਚਾਰੀ ਨੇ? ਇਹ ਤਾਂ ਸਿਰਫ਼ ਦਿਸ ਰਹੀ ਹੈ ਕਿਉਂਕਿ ਦਿਸ ਸਕਦੀ ਹੈ ਕੇਵਲ, ਬੋਲ ਨਹੀਂ ਸਕਦੀ। ਆਰਟਿਸਟ ਦਵਿੰਦਰ ਗਲਤੀਆਂ ਕਰਦਾ ਹੈ। ਗੁਰੂ ਨਾਨਕ ਦੇਵ ਵੈਸਾਖ ਮਹੀਨੇ ਬਾਬਤ ਲਿਖ ਰਹੇ ਹਨ - ਸਾਖਾ ਵੇਸ ਕਰੇ... ਭਾਵ ਰੁੱਖਾਂ ਦੀਆਂ ਟਾਹਣੀਆਂ ਨੇ ਨਵਾਂ ਲਿਬਾਸ ਪਹਿਨ ਲਿਆ ਹੈ। ਦਵਿੰਦਰ ਨੇ ਇਸ ਪੰਕਤੀ ਨਾਲ ਔਰਤ ਸ਼ਿੰਗਾਰ ਕਰਦੀ ਦਿਖਾਈ ਹੈ ਜਦੋਂ ਕਿ ਗੁਰੂ ਜੀ ਦਾ ਇਹ ਭਾਵ ਹੈ ਈ ਨਹੀਂ। ਉਹ ਤਾਂ ਕੁਦਰਤ ਦੇ ਲਿਬਾਸ ਦੀ ਕਹਾਣੀ ਪਾ ਰਹੇ ਹਨ। ਜਿਵੇਂ ਦ੍ਰਿਸ਼, ਸ਼ਬਦ ਲਈ ਨਹੀਂ ਬਣਿਆ, ਉਸੇ ਤਰ੍ਹਾਂ ਸ਼ਬਦ, ਦ੍ਰਿਸ਼ ਲਈ ਨਹੀਂ ਹੈ। ਤਸਵੀਰ ਵਿਚੋਂ ਕਹਾਣੀ ਨਾ ਲਭੋ। ਪੰਜਾਬੀ ਦ੍ਰਿਸ਼-ਮੂਲਕ ਆਰਟ ਵਿਚੋਂ ਬਾਹਰ ਨਹੀਂ ਨਿਕਲ ਸਕੇ। ਔਰਤ ਅਤੇ ਬੱਕਰੀ ਦੀ ਤਸਵੀਰ ਬਣਾ ਦੇਣਗੇ, ਇਹ ਦੱਸਣ ਲਈ ਕਿ ਔਰਤ ਬੱਕਰੀ ਹੈ ਬੱਸ। ਆਰਟ ਸਕੂਲਾਂ ਵਿਚ ਗੜਬੜ ਹੈ, ਮੌਲਿਕਤਾ ਨਹੀਂ, ਉਡਾਣ ਨਹੀਂ। ਮੇਰਾ ਆਰਟ ਸੰਸਾਰ ਨੇ ਪ੍ਰਵਾਨ ਕੀਤਾ ਹੈ। ਪੰਜਾਬੀ ਚਿਤਰਕਾਰ ਕਹਾਣੀਆਂ ਪਾਉਣੋ ਨਹੀਂ ਹਟਦੇ। ਸੰਗੀਤ ਨੂੰ ਸ਼ਬਦਾਂ ਤੋਂ ਬਗੈਰ ਸੁਤੰਤਰ ਮੰਨਿਆ ਗਿਆ ਕਿ ਨਹੀਂ? ਕਿਸੇ ਨੇ ਕਦੀ ਇਸ ਗੱਲ ਤੇ ਇਤਰਾਜ਼ ਕੀਤਾ? ਜਿਵੇਂ ਸੰਗੀਤ ਲਫਜ਼ਾਂ ਦਾ ਮੁਥਾਜ ਨਹੀਂ, ਇਸੇ ਤਰ੍ਹਾਂ ਆਰਟ ਨੂੰ ਜ਼ਬਾਨ ਦੇਣ ਦੀ ਜ਼ਰੂਰਤ ਨਹੀਂ। ਟੈਗੋਰ ਨੂੰ ਕਿਸੇ ਨੇ ਪੁੱਛਿਆ- ਇਹ ਕੀ ਬਣਾਇਐ ? ਉਤਰ ਮਿਲਿਆ- ਦਿਸਦਾ ਨਹੀਂ ? ਜੇ ਤੈਨੂੰ ਦਿਸ ਨਹੀਂ ਰਿਹਾ ਤਾਂ ਮੈਨੂੰ ਸੁਣ ਨਹੀਂ ਰਿਹਾ।

''ਮੈਨੂੰ ਜਦੋਂ ਕੋਈ ਪੁੱਛਦੈ- ਤੂੰ ਪੇਂਟਿੰਗ ਕਿੰਨੇ ਕੁ ਸਮੇਂ ਵਿਚ ਕਰ ਲੈਨੈਂ? ਮੈਂ ਕਿਹਾ ਕਰਦਾਂ- ਪੰਜ ਹਜ਼ਾਰ ਸਾਲ ਘੱਟੋ ਘੱਟ ਚਾਹੀਦੇ ਨੇ ਪਰ ਪੰਜ ਲੱਖ ਸਾਲ ਵੀ ਲੱਗ ਸਕਦੇ ਨੇ। ਪੁਰਾਤਨ ਤੋਂ ਪੁਰਾਤਨ ਦੇਖਿਆ ਚਿੱਤਰ, ਮੂਰਤੀ ਮੇਰੇ ਕੰਮ ਆਉਂਦੇ ਹਨ, ਉਹ ਮੇਰੇ ਜ਼ਿਹਨ ਵਿਚ ਰਿਕਾਰਡਿਡ ਹਨ। ਕੀ ਤੁਸੀਂ ਗਾਂ ਦੇ ਦੁਧ ਵਿਚੋਂ ਘਾਹ, ਵੜੇਵੇਂ ਅਤੇ ਉਸਦਾ ਖੂਨ ਵੱਖ ਵੱਖ ਦੇਖ ਸਕਦੇ ਹੋ ਜਾਂ ਵੱਖ ਵੱਖ ਕਰ ਸਕਦੇ ਹੋ? ਔਰਤ ਮਰਦ ਦੇ ਸੰਭੋਗ ਦਾ ਅਨੁਭਵ, ਬੱਚਾ ਜੰਮਣ ਦੇ ਅਨੁਭਵ ਵਰਗਾ ਬਿਲਕੁਲ ਨਹੀਂ, ਬੇਸ਼ਕ ਹੈ ਇਹ ਉਸੇ ਦਾ ਸਿੱਟਾ।

''ਮੈਂ ਖੁਸੰਵਤ ਸਿੰਘ ਨੂੰ ਕਿਹਾ- ਤੂੰ ਲਿਖਿਆ ਸੀ ਸਿੱਖ 50 ਸਾਲ ਵਿਚ ਖਤਮ ਹੋ ਜਾਣਗੇ। ਕਿਧਰ ਗਈ ਤੇਰੀ ਭਵਿੱਖ ਬਾਣੀ?

ਖੁਸਵੰਤ ਹੱਸ ਪਿਆ, ਕਿਹਾ- ਗਲਤੀ ਕਿਥੇ ਹੋਈ? ਦਿਖਾ ਤਾਂ ਮੈਨੂੰ ਸਿਖ ਕੋਈ।ਖਤਮ ਐ ਸਿਲਸਿਲਾ ਸਭ।

ਹਰਦੇਵ ਨੇ ਇਹ ਗੱਲ ਆਪਣੀ ਪਤਨੀ ਨੂੰ ਦੱਸੀ। ਉਹ ਬੋਲੀ- ਮੈਂ ਸਿਖਾਂ ਬਾਰੇ ਲੇਖ ਲਿਖਾਂਗੀ, ਸਿਖਾਂ ਦੇ ਪੜ੍ਹਨ ਵਾਸਤੇ। ਮਾਰੀਆ ਨੇ ਜਿਹੜਾ ਲੇਖ ਲਿਖਿਆ ਉਸ ਦੀ ਆਖਰੀ ਪੰਕਤੀ ਇਹ ਸੀ, '' ਕੱਜ਼ਾਕ ਪੜ੍ਹਦੇ ਨਹੀਂ। ਇਨ੍ਹਾਂ ਦਾ ਸ਼ਾਨਦਾਰ ਇਤਿਹਾਸ ਸਿੱਖਾਂ ਵਰਗਾ ਹੈ। ਅਨਪੜ੍ਹ ਹੋਣ ਕਰਕੇ ਕੱਜ਼ਾਕ ਹੁਣ ਖਤਮ ਹੋ ਰਹੇ ਹਨ, ਇਨ੍ਹਾਂ ਨੂੰ ਮਰਦਿਆਂ ਦੇਖਕੇ ਸਿਖਾਂ ਨੂੰ ਬਚਣ ਦਾ ਯਤਨ ਕਰਨਾ ਚਾਹੀਦਾ ਹੈ।'' ਜਿਹੜੇ ਪੋਲ ਰਸ਼ੀਆ ਵਿਚ ਵਸ ਗਏ ਉਨ੍ਹਾਂ ਨੂੰ ਉਥੇ ਕੱਜ਼ਾਕ ਕਿਹਾ ਗਿਆ। ਕੱਜ਼ਾਕਾਂ ਨੇ ਬਹਾਦਰੀ ਭਰੇ ਕਾਰਨਾਮੇ ਕੀਤੇ, ਪੰਦਰਵੀਂ ਤੋਂ ਅਠਾਹਰਵੀਂ ਸਦੀ ਤੱਕ ਰੂਸ ਦੇ ਵਿਸ਼ਾਲ ਇਲਾਕੇ ਫਤਿਹ ਕਰਕੇ ਰਾਜ ਕਰਦੇ ਰਹੇ। ਉਨ੍ਹਾਂ ਦਾ ਰਾਜ ਪੋਲੈਂਡ, ਰੂਸ ਅਤੇ ਯੂਕਰੇਨ ਉਪਰ ਰਿਹਾ। ਉਨ੍ਹਾਂ ਨੇ ਬੌਧਿਕ ਵਿਕਾਸ ਵੱਲ ਕਦੇ ਧਿਆਨ ਨਹੀਂ ਦਿੱਤਾ ਜਿਸ ਕਾਰਨ ਖਤਮ ਹੋ ਗਏ। ਹੁਣ ਫਿਲਮਾਂ ਅਤੇ ਅਜਾਇਬਘਰਾਂ ਵਿਚ ਪਏ ਚਿੱਤਰਾਂ ਤੋਂ ਬਿਨਾਂ ਇਨ੍ਹਾਂ ਦਾ ਹੋਰ ਕਿਧਰੇ ਨਿਸ਼ਾਨ ਨਹੀਂ।

''ਰਾਮ ਕਿੰਕਰ ਦਾ ਘਰ ਛੋਟਾ ਸੀ ਬੁੱਤ ਵਧੀਕ ਸਨ, ਤਾਂ ਵੀ ਬਣਾਉਣੋ ਨਾਂ ਹਟਦਾ, ਕੋਈ ਵਿਕੇ ਨਾ ਵਿਕੇ, ਕੋਈ ਪਰਵਾਹ ਨਹੀਂ। ਰੱਖਣ ਨੂੰ ਥਾਂ ਨਾ ਬਚਦੀ ਤਾਂ ਟੋਏ ਪੁੱਟ ਪੁਟ ਧਰਤੀ ਵਿਚ ਦੱਬੀ ਜਾਂਦਾ ਕਿ ਗੁੰਮ ਨਾ ਹੋ ਜਾਣ ਕਿਤੇ। ਕਿਹਾ ਕਰਦਾ - ਪੰਜ ਦਸ ਹਜ਼ਾਰ ਸਾਲ ਬਾਦ ਖੁਦਾਈਆਂ ਵਿਚੋਂ ਆਪੇ ਲੱਭ ਲੈਣਗੇ ਪੁਰਾਖੋਜੀ, ਹੈਰਾਨ ਹੋਇਆ ਕਰਨਗੇ ਕਿ ਇੰਨੀ ਉਚਕੋਟੀ ਦੀ ਕਲਾ ਰਹੀ ਹੈ ਹਿੰਦੁਸਤਾਨ ਵਿਚ ਕਦੀ। ਇੰਨਾ ਇਨਾਮ ਕਾਫ਼ੀ ਨਹੀਂ ਹਰਦੇਵ? ਬੰਦੇ ਨੂੰ ਲਾਲਚ ਨਹੀਂ ਕਰਨਾ ਚਾਹੀਦਾ।

ਮੈਂ ਪੁੱਛਿਆ- ਡਾ. ਰੰਧਾਵਾ ਨੂੰ ਆਖਰੀ ਵਾਰ ਕਦੋਂ ਮਿਲੇ? ਹਉਕਾ ਲੈਕੇ ਕਹਿਣ ਲੱਗੇ- ਜੂਨ 1984 ਵਿਚ। ਰਾਤੀਂ ਉਨ੍ਹਾਂ ਦੇ ਘਰ ਸੁੱਤਾ। ਸਵੇਰੇ ਫੌਜ ਫਿਰ ਰਹੀ ਸੀ ਚੁਫੇਰੇ। ਐਲਾਨ ਹੋ ਰਹੇ ਸਨ ਕਿ ਕਰਫਿਊ ਲੱਗ ਗਿਆ ਹੈ, ਕੋਈ ਬਾਹਰ ਨਾ ਨਿਕਲੇ। ਮੈਂ ਕਿਹਾ, ਰੰਧਾਵਾ ਸਾਹਿਬ, ਇਹ ਕੁੱਤਪੁਣਾ ਕਿੰਨਾ ਚਿਰ ਰਹੇਗਾ ਕੀ ਪਤਾ। ਮੈਨੂੰ ਦੇਸੋਂ ਬਾਹਰ ਕੱਢਣ ਦਾ ਪ੍ਰਬੰਧ ਕਰੋ। ਉਨ੍ਹਾਂ ਨੇ ਕਿਸੇ ਨੂੰ ਫੋਨ ਕੀਤਾ। ਫੌਜੀਆਂ ਦੀ ਜੀਪ ਆ ਗਈ। ਮੈਨੂੰ ਜੀਪ ਵਿਚ ਬਿਠਾ

ਕੇ ਨੇਪਾਲ ਦਾ ਬਾਰਡਰ ਪਾਰ ਕਰਾ ਗਏ। ਉਥੋਂ ਮੈਂ ਕੈਨੇਡਾ ਪੁੱਜਾ। ਆਪ੍ਰੇਸ਼ਨ ਬਲੂਸਟਾਰ ਦੀ ਖਬਰ ਸੁਣਕੇ ਖਾਲੀ ਅੱਖਾਂ, ਖਾਲੀ ਭਾਵਨਾਵਾਂ ਨਾਲ ਰੰਧਾਵਾ ਸਾਹਿਬ ਦੂਰ ਦੇਖਦੇ ਰਹੇ, ਦੇਰ ਤਕ। ।

ਉਹ ਕਵੀ ਹੈ, ਇਸਦਾ ਮੈਨੂੰ ਪਤਾ ਨਹੀਂ ਸੀ, ਉਦੋਂ ਪਤਾ ਲੱਗਾ ਜਦੋਂ ਕਵਿਤਾ ਦੀਆਂ ਦੋ ਕਿਤਾਬਾਂ ਦਾ ਮੈਨੂੰ ਤੁਹਫਾ ਮਿਲਿਆ। ਪਹਿਲੀ ਵਿਚ ਇਕ ਪਾਸੇ ਖੱਬੇ ਕਵਿਤਾ ਹੈ, ਸੱਜੇ ਡਰਾਇੰਗ ਹੈ, ਕਵਿਤਾ ਅਤੇ ਡਰਾਇੰਗ ਦੋਹਾਂ ਦਾ ਆਪਸ ਵਿਚ ਕੋਈ ਸੰਜੋਗ ਲੱਭਣ ਵਾਲਾ ਮੂਰਖ ਹੈ।

ਉਸਤਾਦ ਬੜੇ ਗੁਲਾਮ ਅਲੀ ਖਾਨ ਚੁਪ ਰਹਿੰਦੇ ਸਨ, ਵਧੀਕ ਗੱਲਾਂ ਨਹੀਂ ਕਰਿਆ ਕਰਦੇ ਸਨ। ਕਿਹਾ ਕਰਦੇ- ਬੰਦ ਸਿੱਪੀ ਹੋ ਜਾਓ। ਮੋਤੀ ਬਣ ਜਾਣ ਤੱਕ ਜ਼ਬਾਨ ਨਾ ਖੋਹਲੋ। ਹਰਵਲਭ ਸੰਗੀਤ ਸੰਮੇਲਨ ਹੁੰਦਾ, ਜਦੋਂ ਮੈਂ ਇੰਡੀਆ ਹੁੰਦਾ, ਤਿੰਨੇ ਦਿਨ ਸੁਣਦਾ। ਰਵੀ ਸ਼ੰਕਰ ਲੋਕਾਂ ਲਈ, ਵਲਾਇਤ ਖਾਂ ਆਪਣੇ ਆਪ ਲਈ ਸਿਤਾਰ ਵਾਦਨ ਕਰਦਾ।

ਸ਼ਿਵ ਕੁਮਾਰ ਲੰਦਨ ਜਾਂਦਾ ਤਾਂ ਹਰਦੇਵ ਕੋਲ ਰੁਕਦਾ। ਹਰਦੇਵ ਫਰਾਲੇ ਆਇਆ ਹੁੰਦਾ, ਤਾਂ ਸ਼ਿਵ ਕੁਮਾਰ ਘਰ ਆ ਜਾਂਦਾ। ਕਈ ਵਾਰ ਹਰਦੇਵ ਦੀ ਗੈਰ ਹਾਜ਼ਰੀ ਵਿਚ ਵੀ ਸ਼ਿਵ ਫਰਾਲੇ ਚਲਾ ਜਾਂਦਾ ਤਾਂ ਮਾਂ ਖੁਸ਼ ਹੁੰਦੀ। ਆਖਦੀ, ਦਾਰੂ ਦਾ ਇੰਤਜਾਮ ਕਰ ਦਿਆਂਗੇ ਪਰ ਪਹਿਲਾਂ ਰੋਟੀ ਖਾਹ। ਪਿਛੋਂ ਤੂੰ ਰੋਟੀ ਨੀ ਖਾਂਦਾ। ਇਸ ਤਰ੍ਹਾਂ ਤਾਂ ਮਰ ਜਾਵੇਂਗਾ ਤੂੰ। ਮੈਂ ਨੀ ਦਾਰੂ ਪੀਣ ਦੇਣੀ ਰੋਟੀ ਖਾਣ ਤੋਂ ਪਹਿਲਾਂ, ਗੋਰੇ ਉਧਰ ਏਸ ਤਰ੍ਹਾਂ ਈ ਕਰਦੇ ਨੇ ਬਈ ਪਹਿਲੋਂ ਰੋਟੀ ਖਾਓ ਫੇਰ ਜੋ ਮਰਜ਼ੀ ਪੀਂਦੇ ਫਿਰੋ।

1972 ਵਿਚ ਵੀਨਾ ਸ਼ਰਮਾ (ਹੁਣ ਵੀਨਾ ਦੱਤ) ਲੰਡਨ ਰੇਡੀਓ ਐਨਾਊਂਸਰ ਸੀ। ਉਸਦਾ ਫੋਨ ਆਇਆ - ਹਰਦੇਵ ਅਸੀਂ ਰੇਸ਼ਮਾ ਲੱਭ ਲਈ ਐ। ਆ ਜਾ। ਇਥੇ ਸਾਹਮਣੇ ਬੈਠ ਕੇ ਸੁਣ। ਰੇਡੀਓ ਤਾਂ ਸਾਰਾ ਜਹਾਨ ਸੁਣਦੈ। ਪ੍ਰੋਗਰਾਮ ਖਤਮ ਹੋਇਆ ਤਾਂ ਵੀਨਾ ਨੇ ਮੈਨੂੰ ਇਸ ਗਾਇਨ ਦੀ ਟੇਪ ਵੀ ਰਿਕਾਰਡ ਕਰਕੇ ਦਿਤੀ।

ਇਸੇ ਸਾਲ ਸ਼ਿਵ ਕੁਮਾਰ ਲੰਦਨ ਗਿਆ। ਹਰਦੇਵ ਉਸਦੇ ਮੇਜ਼ਬਾਨ ਦਾ ਘਰ ਲੱਭ ਕੇ ਮਿਲਣ ਗਿਆ। ਪਰਿਵਾਰ ਨੇ ਕਿਹਾ- ਅਜੇ ਸੁਤੇ ਪਏ ਨੇ। ਹਰਦੇਵ ਨੇ ਕਿਹਾ- ਮੈਂ ਜਗਾਉਨਾ ਹੁਣੇ ਉਹਨੂੰ। ਸੁੱਤੇ ਨੂੰ ਉਠਾਇਆ ਤਾਂ ਉਹ ਬੋਲਿਆ- ਤਾਇਆ ਤੂੰ ਕਿਵੇਂ ਆ ਗਿਆ ਇਥੇ ? ਖਲੋਜਾ। ਤੇਰੇ ਨਾਲ ਗੱਲ ਕਰਨ ਜੋਗਾ ਹੋਜਾਂ। ਬੋਤਲ ਮੂੰਹ ਨੂੰ ਲਾ ਲਈ ਸਵੇਰ ਸਾਰ। ਫਿਰ ਕਹਿਣ ਲੱਗਾ- ਸ਼ਾਮੀ ਵਿਆਹ ਤੇ ਸੱਦਾ ਆਇਐ ਅੱਜ। ਤੂੰ ਨਾਲ ਚੱਲੀਂ। ਦਾਰੂ ਪੀਆਂਗੇ। ਸਮਝਾਉਣ ਦਾ ਕੋਈ ਅਸਰ ਨਹੀਂ ਸੀ। । ਹਰਦੇਵ ਨੂੰ ਕਹਿਣ ਲੱਗਾ- ਇਹ ਤੇਰਾ ਖਾਕੀ ਰੇਸ਼ਮ ਦਾ ਕੁੜਤਾ ਸੁਹਣੈ, ਇਹ ਮੈਨੂੰ ਦੇ ਦੇਹ। ਹਰਦੇਵ ਨੇ ਦੇ ਦਿਤਾ। ਉਸਨੇ ਅਪਣੀ ਨਵੀਂ ਅਚਕਨ ਹਰਦੇਵ ਨੂੰ ਦੇ ਦਿਤੀ। ਹੁਣ ਵੀ ਉਹਦੀ ਅਚਕਨ ਹਰਦੇਵ ਕੋਲ ਨਿਸ਼ਾਨੀ ਪਈ ਹੈ। ਵਿਆਹ ਵਾਲਿਆਂ ਨੇ ਗੀਤ ਸੁਨਾਉਣ ਲਈ ਦਾਅਵਤ ਦਿਤੀ। ਸਟੇਜ ਤੇ ਚੜ੍ਹ ਕੇ ਗੀਤ ਗਾਈ ਗਿਆ, ਪੌਂਡ ਫੜੀ ਗਿਆ। ਪਿਛੋਂ ਹਰਦੇਵ ਨੇ ਕਿਹਾ- ਤੂੰ ਸ਼ਾਨਦਾਰ ਸ਼ਾਇਰ ਐਂ, ਏਸ ਤਰ੍ਹਾਂ ਕੰਜਰਾਂ ਵਾਂਗ ਪੈਸੇ ਫੜਦਾ ਚੰਗਾ ਨੀ ਲਗਦਾ। ਹੱਸ ਪਿਆ, ਕਹਿਣ ਲੱਗਾ- ਦਾਰੂ ਪੀਆਂਗੇ। ਅਗਲੇ ਸਾਲ 1973 ਵਿਚ ਉਸਦੀ ਜ਼ਿੰਦਗਾਨੀ ਦੀ ਖੇਡ ਖ਼ਤਮ

ਹਰਦੇਵ ਟੋਰਾਂਟੋ ਚਲਾ ਗਿਆ। ਦਸ ਸਾਲ ਬਾਦ ਰੇਸ਼ਮਾ ਟੋਰਾਂਟੋ ਆਈ। ਹਰਦੇਵ ਉਸਨੂੰ ਸੁਣਨ ਪੁੱਜ ਗਿਆ, ਪਿਛੇ ਜਾ ਬੈਠਾ। ਰੇਸ਼ਮਾ ਨੇ ਸਟੇਜ ਤੋਂ ਵਾਜ ਮਾਰੀ- ਹਰਦੇਵ ਭਾਈ, ਇਧਰ ਆ, ਮੇਰੇ ਸਾਹਮਣੇ ਬੈਠ।।

ਈਸ਼ਵਰ ਚਿਤ੍ਰਕਾਰ ਬਾਰੇ ਕਿਹਾ- ਉਹ ਪੇਂਟਰ ਵੀ ਸੀ ਸ਼ਾਇਰ ਵੀ, ਪਰ ਉਹ ਦੋਵਾਂ ਵਿਚੋਂ ਕੋਈ ਵੀ ਨਹੀਂ ਸੀ। ਦੇਖੋ ਉਸਦੀ ਸ਼ਾਇਰੀ ਘੜੀ ਹੋਈ ਹੈ-

ਦੁਨੀਆਂ 'ਚ ਸਦਾ ਇਸ ਤਰ੍ਹਾਂ ਕਈਆਂ ਦੀ ਜ਼ਿੰਦਗੀ ਰਹੀ।
ਵਰਮੀ 'ਚ ਨਾਗ ਦੀ ਜਿਵੇਂ ਕੋਈ ਚਿੜੀ ਰਹੀ।
ਦੇਂਦੀ ਹੈ ਯਾਦ ਦਿਲਬਰੀ ਏਦਾਂ ਹਰੇਕ ਤਾਂਘ ਨੂੰ,
ਲਾਟਾਂ ਦੀ ਜੀਭ ਤੇ ਜਿਵੇਂ ਪੈਂਦੀ ਕਣੀ ਕਣੀ ਰਹੀ।

ਇਸੇ ਤਰਾਂ ਤਾਰਾ ਸਿੰਘ ਦੀ ਕਾਰੀਗਰੀ ਹੈ -

ਕੀ ਕੋਈ ਮਾਣ ਕਰੇ ਜੀਵਨ ਦਾ ਕੀ ਕੋਈ ਗੱਲ ਲਮਕਾਏ।
ਪਿਆਰ ਤੇਰਾ ਏਨਾ ਚਿਰ ਮਿਲਿਆ
ਜਿਉਂ ਥਲ ਭੁਜਦੇ ਸਿਖਰ ਦੁਪਹਿਰੀ
ਇਕ ਰੇਤ ਕਿਣਕੇ ਦੇ ਉਤੋਂ, ਅਕ ਕਕੜੀ ਦਾ ਉਡਦਾ ਫੰਭਾ
ਪਲ ਛਿਣ ਛਾਂ ਕਰ ਜਾਏ।

ਮੀਸ਼ਾ, ਹਰਦੇਵ ਨੂੰ ਚੰਗਾ ਕਵੀ ਲਗਦਾ ਹੈ। ਉਸਦੀ ਇਹ ਕਵਿਤਾ ਸੁਣਾਈ -

ਝਿਜਕਦਾ ਮੈਂ ਵੀ ਰਿਹਾ, ਉਹ ਵੀ ਬਹੁਤ ਸੰਗਦੇ ਰਹੇ।
ਚੁਪ ਚੁਪੀਤੇ ਇਕ ਦੂਜੇ ਦੀ ਖ਼ੈਰ ਸੁੱਖ ਮੰਗਦੇ ਰਹੇ।
ਰਾਂਝਾ ਜੋਗੀ ਹੋ ਗਿਆ ਤਾਂ ਹੋ ਗਈਆਂ ਮੱਝੀਆਂ ਉਦਾਸ
ਉਂਜ ਤਾਂ ਉਸੇ ਤਰਾਂ ਹੀ ਰੰਗ ਢੰਗ ਝੰਗ ਦੇ ਰਹੇ।

ਮੀਸ਼ੇ ਦੇ ਹੋਰ ਸ਼ਿਅਰ ਦੇਖੋ-

ਅੱਧੀ ਰਾਤ ਪਹਿਰ ਦੇ ਤੜਕੇ/ਅੱਖਾਂ ਵਿਚ ਉਨੀਂਦਾ ਰੜਕੇ/ ਤੇਰੀ ਧੂੜ ਵੀ ਸੁਰਮੇ ਵਰਗੀ, ਸੱਜਣਾ ਦੇ ਪਿੰਡ ਜਾਂਦੀਏ ਸੜਕੇ/ ਉਹ ਜੋ ਤੈਥੋਂ ਕਹਿ ਨਾ ਹੋਈ/ ਉਹ ਮੇਰੇ ਵੀ ਜੀ ਵਿਚ ਰੜਕੇ/ ਸਿਖਰ ਦੁਪਹਿਰੇ ਡਿਗਿਆ ਰਾਹੀ ਅਪਣੇ ਪਰਛਾਵੇਂ ਵਿਚ ਅੜਕੇ/ ਲੋਅ ਹੀ ਲੋਅ ਸੀ, ਸੇਕ ਨਹੀਂ ਸੀ, ਦੇਖ ਲਿਆ ਮੈਂ ਜੁਗਨੂੰ ਫੜਕੇ/ ਜੀ ਨਾ ਕਰਦਾ ਫੇਰ ਮਿਲਣ ਨੂੰ, ਆ ਵਿਛੜੀਏ ਏਦਾਂ ਲੜਕੇ।

ਹੱਸ ਕੇ ਕਹਿਣ ਲੱਗਾ- ਪੰਨੂ ਸਾਹਿਬ ਮੇਰੀਆਂ ਕਵਿਤਾਵਾਂ ਨੂੰ ਤੁਸੀਂ ਬਕਵਾਸ ਕਹਿਕੇ ਸੁੱਟ ਦਿਉ ਤਾਂ ਵੀ ਕੀ ਹੋਇਆ। ਮੇਰੀ ਪਤਨੀ ਇਨ੍ਹਾਂ ਨੂੰ ਬਾਜ਼ੁਗਰਾਨੀਆਂ ਆਖਦੀ ਹੈ, ਇਹ ਪੋਲਿਸ਼ ਲਫਜ਼ ਹੈ ਜਿਸਦੇ ਮਾਇਨੇ ਹਨ ਘੁਚਮੁਚੀਏ, ਘੋਰ ਘੰਡੇ। ਠੀਕ ਹੈ, ਮੇਰੀਆਂ ਕਵਿਤਾਵਾਂ ਖੋਤੇ ਦੀ ਹੀਂਚੂ ਹੀਂਚੂ ਸਹੀ ਪਰ ਖੋਤਾ ਅਪਣੀ ਮੌਜ ਵਿਚ ਹੀਂਚੂੰ ਹੀਂਚੂੰ ਕਰਦਾ ਹੈ, ਤੁਸੀਂ ਡੰਡੇ ਮਾਰਕੇ ਉਸ ਦੇ ਮੂਹੋਂ ਹੀਂਚੂੰ ਨਹੀਂ ਕਢਵਾ ਸਕਦੇ।

ਹਰਦੇਵ ਦੇ ਦੰਦ ਇਸ ਉਮਰ ਵਿਚ ਪੂਰੇ ਬੱਤੀ ਹਨ ਤੇ ਲਿਸ਼ਕਦੇ ਹਨ। ਦੇਸ ਆਏ ਤਾਂ ਨਿੰਮ ਦੀਆ ਅਠ ਦਸ ਦਰਜਣ ਦਾਤਣਾਂ ਲੈ ਜਾਂਦਾ ਹੈ, ਫ੍ਰੀਜ਼ਰ ਵਿਚ ਰੱਖ ਦਿੰਦੇ। ਹਰ ਸਵੇਰ ਨਿਕਾ ਜਿਹਾ ਟੋਟਾ ਕੱਟ ਕੇ ਵਰਤ ਲੈਂਦੇ। ਬਾਲਾ ਸਿੰਘ ਦੀ ਮਾਸੀ ਦੰਦਾਂ ਦੀ ਡਾਕਟਰ ਹੈ। ਉਸਨੇ ਹਰਦੇਵ ਦੇ ਦੰਦ ਚੈਕ ਕਰਕੇ ਕਿਹਾ- ਕਿਸੇ ਡਾਕਟਰ ਨੂੰ ਦੰਦ ਨਾ ਦਿਖਾਈਂ ਪ੍ਰੋਫੈਸਰ। ਖਰਾਬ ਕਰ ਦੇਣਗੇ। ਇਹੋ ਜਿਹੇ ਦੰਦ ਕਿਸੇ ਕਿਸਮਤ ਵਾਲੇ ਦੇ ਹੁੰਦੇ ਹਨ। ਹੱਸਦਾ ਹੈ ਤਾ ਮੋਤੀਆਂ ਦੀ ਲੜੀ ਲਿਸ਼ਕਦੀ ਹੈ।

''ਇਕ ਮਿਤਰ ਦਾ ਮਹੀਨਾ ਕੁ ਪਹਿਲਾਂ ਫੋਨ ਆਇਆ- ਦਸ ਪੰਜ ਬੇਲੀ ਆ ਰਹੇ ਨੇ ਸ਼ਾਮੀ। ਤੂੰ ਵੀ ਆਜਾ। ਦਾਰੂ ਪੀਆਂਗੇ, ਇਥੇ ਟੋਰਾਂਟੋ ਵਿਚ ਹੀ। ਛੇ ਸੱਤ ਗੋਰੇ ਸਨ ਬਾਕੀ ਇੰਡੀਅਨ। ਗੱਲਾਂ ਤੁਰੀਆਂ। ਮੇਰੇ ਮੇਜ਼ਬਾਨ ਨੇ ਗੋਰੇ ਦੋਸਤਾਂ ਨੂੰ ਪੁੱਛਿਆ ਕਿ ਕੀ ਕਦੇ ਹਿੰਦੁਸਤਾਨ ਗਏ? ਜਾਨ ਨਾਂ ਦਾ ਗੋਰਾ ਕਹਿੰਦਾ - ਇਕ ਵਾਰ ਗਿਆ ਸਾਂ ਇੰਡੀਆ 1950 ਵਿਚ। ਹਿੱਲ ਸਟੇਸ਼ਨ ਸੀ ਕੋਈ ਨਾਰਥ ਵਿਚ। ਮੈਨੂੰ ਫੂਡ ਪੁਆਇਜ਼ਨ ਇਹੋ ਜਿਹਾ ਹੋਇਆ ਕਿ ਮਰ ਚੱਲਿਆ ਸਾਂ। ਮੁੜ ਕੇ ਉਧਰ ਮੂੰਹ ਨਹੀਂ ਕੀਤਾ ਕਦੀ। ਹਰਦੇਵ ਨੇ ਪੁੱਛਿਆ- ਟੱਮ ਦਾ ਕੀ ਹਾਲ ਐ? ਕਿਥੇ ਐ ਉਹ? ਗੋਰਾ ਪੁਛਣ ਲੱਗਾ- ਟਾਮ? ਕਿਹੜਾ ਟੱਮ? ਹਰਦੇਵ ਨੇ ਕਿਹਾ- ਜਿਹੜਾ ਤੇਰੇ ਨਾਲ ਸਿਮਲੇ ਗਿਆ ਸੀ। ਜਾਨ ਨੇ ਕਿਹਾ- ਤੂੰ ਉਹਨੂੰ ਕਿਵੇਂ ਜਾਣਦੈਂ? ਹਰਦੇਵ ਨੇ ਕਿਹਾ- ਮੈਂ ਹਰਦੇਵ ਆਂ। ਮੈਂ ਈ ਤਾਂ ਤੈਨੂੰ ਮਾਮੇ ਦੇ ਹਸਪਤਾਲ ਵਿਚ ਲੈਕੇ ਗਿਆ ਸਾਂ। ਉਹ ਖੜਾ ਹੋ ਗਿਆ, ਅੱਖਾਂ ਤੇ ਹੱਥ ਰੱਖ ਕੇ ਦੇਰ ਤੱਕ ਨਿਆਣਿਆਂ ਵਾਂਗ ਰੋਂਦਾ ਰਿਹਾ। ਫੇਰ ਜੱਫੀ ਪਾਈ, ਦੇਰ ਤੱਕ ਪੁਰਾਣੀਆਂ ਗੱਲਾਂ ਕੀਤੀਆਂ। ਫੇਰ ਵਿਛੜਨ ਵੇਲੇ ਹੱਸ ਕੇ ਕਹਿਣ ਲੱਗਾ- ਤੇਰੇ ਨਾਲ ਮੈਂ ਜਾ ਸਕਦਾਂ ਇੰਡੀਆ।

ਉਸਦੀ ਲਿਖਤ ਦਾ ਨਮੂਨਾ ਦੇਖੋ : ਸਰਾਣ੍ਹੇ ਤੇ ਕੱਢਿਆ ਲਾਲ ਚੁੰਝ ਵਾਲਾ ਤੋਤਾ/ਘੋਖੀ ਬਣ ਕੇ ਸਭ ਕੁਝ ਦੇਖੀ ਜਾਂਦਾ/ਸਕੂਲ ਵਿਚ ਅਸੀਂ ਪਾਲਾਂ ਵਿਚ ਧਰਤੀ ਚੋਂ ਉਗੇ ਜਾਪਦੇ। ਖਿਲਰੇ ਕਾਗਜ਼ ਪੋਚੀਆਂ ਫੱਟੀਆਂ/ ਪਿੰਡ ਦੀ ਸੁਗੰਧ ਮਾਣਦੇ/ਛੱਪੜ ਵਿਚ ਹੱਥ ਘਚੋਲ/ਪੰਛੀਆਂ ਵਾਂਗ ਉਡਾਰੀਆਂ ਲਾਉਂਦੇ। ਘਰੀਂ ਪਰਤਦੇ। ਮੰਜੀ ਤੇ ਬੈਠਾ ਬਾਬਾ ਬੋਲਦਾ/ ਉਏ ਜਦੋਂ ਕੁੜੀਆਂ ਚਿੜੀਆਂ ਵੱਡੀਆਂ ਹੋ ਜਾਂਦੀਆਂ ਨੇ/ ਕਢਾਈ ਵਾਲੇ ਝਤੋਤੇ/ ਉਨ੍ਹਾਂ ਦੀਆਂ ਅੱਖਾਂ ਵਿਚ ਸਮੋ ਜਾਂਦੇ ਨੇ/ ਮਿਟੀ ਦੀ ਮਹਿਕ ਗੌਣ ਲਗਦੀ ਹੈ/ ਆਪਣੀਆਂ ਅੱਖਾਂ ਦਾ ਰੰਗ ਕੁੜੀਆਂ ਮਿਰਗ ਵਿਚ ਭਰ ਦਿੰਦੀਆਂ ਨੇ /ਭਾਦੋਂ ਰੁੱਤੇ ਜਦੋਂ ਕਾਂ ਬੰਦੇ ਦਾ ਰੂਪ ਧਾਰ ਲੈਂਦੇ/ ਕਢਾਈ ਵਾਲਾ ਤੋਤਾ ਬੋਲਣ ਲਗਦਾ। ਇਹ ਲੰਮੀ ਕਵਿਤਾ *ਸੱਖ* ਹੈ। *ਸਿੱਪੀਆਂ* ਨਿਕੀਆਂ ਨਿਕੀਆਂ ਕਵਿਤਾਵਾਂ ਅਤੇ ਟੂਕਾਂ ਹਨ। ਵੰਨਗੀ-

- ਖੇਡ ਰਹੇ ਦੋ ਬਚੇ ਬਹੁਤ ਖੁਸ਼ ਹਨ/ ਇਕ ਬਹੁਤ ਮਹਿੰਗੇ ਖਿਡੌਣੇ ਨਾਲ/ ਦੂਜਾ ਉਸ ਡਬੇ ਨਾਲ/ ਜਿਸ ਵਿਚ ਖਿਡੌਣਾ ਆਇਆ ਸੀ।
- ਅੰਬਰ ਤੇ ਘਟਾ ਚੜ੍ਹੀ ਔਂਦੀ ਦੇਖੀ/ ਘਰੋਂ ਨਿਕਲ ਤੁਰਨਾ/ ਭਿਜ ਕੇ ਵਾਪਸ ਪਰਤਣਾ ਤੇ ਕਹਿਣਾ - ਝਖੜ ਵਿਚ ਫਸ ਗਿਆ ਸਾਂ।
- ਮਿੱਟੀ ਨਹੀਂ ਮੈਂ ਸੁਆਹ ਹੋਣਾ ਚਾਹੁੰਦਾ ਹਾਂ/ ਸੁਆਹ ਜਗਮਗਾ ਕੇ, ਭਖਕੇ ਬੁਝੀ ਹੁੰਦੀ ਹੈ/ ਟਿਮਕਦਾ ਤਾਰਾ ਨਹੀਂ/ ਮੈਂ ਟੁਟਦੇ ਤਾਰੇ ਦੀ ਬੋਦੀ ਬਣਨਾ ਚਾਹੁੰਦਾ ਹਾਂ।
- ਜੇ ਇਕ ਵਾਰੀ ਫਿਰ ਜੀਵਨ ਮਿਲੇ/ ਤਾਂ ਬਹੁਤਾ ਸੁਣਾਂਗਾ/ ਘੱਟ ਬੋਲਾਂਗਾ/ ਘਰ ਸਾਫ਼ ਨਾ ਹੋਵੇ ਤਾਂ ਵੀ ਦੋਸਤਾਂ ਨੂੰ ਆਉਣ ਦਿਆਂਗਾ/ ਖਲਾਰਾ ਪੈਣ ਤੋਂ ਨਹੀਂ ਡਰਾਂਗਾ/ ਟੈਲੀਵਿਜ਼ਨ ਘੱਟ, ਜ਼ਿੰਦਗੀ ਬਹੁਤੀ ਦੇਖਾਂਗਾ/ ਬਿਮਾਰ ਨਾ ਹੋਣ ਤੇ ਵੀ ਆਰਾਮ ਕਰਾਂਗਾ/ ਟੁਟਣ ਵਾਲੀਆਂ ਚੀਜ਼ਾ ਵੀ ਖਰੀਦਾਂਗਾ/ ਕੋਈ ਬੱਚਾ ਮੇਰੇ ਨਾਲ ਖੇਡਣਾ ਚਾਹੇ/ ਕਦੀ ਨਾਂਹ ਨਹੀਂ ਕਰਾਂਗਾ।
- ਜੇ ਸਿਰਫ਼ ਉਹ ਪੰਛੀ ਗਾਉਣ/ ਜੋ ਵਧੀਆ ਸੁਰੀਲਾ ਗਾਉਂਦੇ ਹਨ/ ਤਾਂ ਜੰਗਲ ਸੁਨਸਾਨ ਹੋਵੇਗਾ।
- ਓਹ ਦਿਨ ਉਦਾਸ ਹੋਵੇਗਾ ਜਿਸ ਵਿਚ ਸੂਝ ਤੋਂ ਬਿਨਾ ਗਿਆਨ/ ਵਡਿਆਈ ਤੋਂ ਬਿਨਾ ਸਭਿਅਤਾ/ ਪਿਆਰ ਤੋਂ ਸੱਖਣਾ ਸੁਹੱਪਣ/ ਜਜ਼ਬੇ ਤੋਂ ਰਹਿਤ ਸੱਚ/ ਤੇ ਰਹਿਮ ਤੋਂ ਖਾਲੀ ਸਚਾਈ।
- ਭਾਲ ਕਰਕੇ/ ਪ੍ਰਾਪਤ ਕੀਤੀ ਜਾਣਕਾਰੀ ਯਾਦ ਰਹੇਗੀ/ ਸਭ ਕੁਝ ਆਪੇ ਦੱਸ ਦਿਉ ਤਾਂ ਘੜੀ ਪਿਛੋਂ ਵਿਸੱਰ ਜਾਏਗਾ।
- ਜਦ ਧਰਮ ਨੂੰ ਦਲੀਲ ਨਾਲ ਠੀਕ ਸਾਬਤ ਕਰਦੇ ਹਾਂ ਤਾਂ ਸਾਡੇ ਸੱਚ ਤੇ ਸਾਡੇ ਰੱਬ ਵਿਚ ਕੋਈ ਸੌਦੇਬਾਜ਼ੀ ਹੋਣ ਲਗਦੀ ਹੈ।
- ਕਿਸੇ ਵਾਸਤੇ ਕੁਝ ਕਰਨ ਨਾਲ ਸੰਤੁਸ਼ਟੀ ਇਸ ਲਈ ਹੁੰਦੀ ਹੈ ਕਿ ਅਸੀਂ ਨਕਾਰੇ ਨਹੀਂ ਹਾਂ।
- ਮਹਿਮਾਨਾ ਰਿਸ਼ਤੇਦਾਰਾਂ ਨੂੰ ਜਿੰਨਾ ਮਰਜ਼ੀ ਪਿਆਰ ਕਰੀਏ, ਉਨ੍ਹਾਂ ਦੇ ਜਾਣ ਬਾਦ ਮਿੱਠੀ ਸ਼ਾਂਤੀ ਨਸੀਬ ਹੁੰਦੀ ਹੈ।
- ਕੁਦਰਤ ਵਿਹਲੀ ਹੈ, ਕੇਵਲ ਮਨੁੱਖ ਕੰਮ ਕਰਦਾ ਹੈ। 12. ਚੰਗੀ ਕਲਾ ਸਹਿਜੇ ਉਪਜਦੀ ਹੈ, ਨਦੀ ਦੇ ਵੇਗ ਜਾਂ ਤਰਦੀ ਹੋਈ ਬੱਦਲੀ ਵਾਂਗ, ਮਨੁਖੀ ਮੀਨਾਕਾਰੀ ਤੋਂ ਰਹਿਤ।
- ਬਗੈਰ ਸੋਚਣ ਤੋਂ ਚੌਕਸ ਰਹਿਣਾ/ ਝੀਲ ਦੇ ਮੋਨ ਵਾਂਗ/ ਮੇਰਾ ਟੀਚਾ ਹੈ।
- ਵਸਤੂ ਆਪਣੇ ਇਕੱਲੇਪਣ ਨੂੰ ਤਿਆਗ ਕੇ/ ਇਕੱਠੀ ਹੋ ਕੇ ਵੱਡੀ ਬਣਦੀ ਹੈ। ਹਿੱਸਾ ਆਪ ਗੁਆ ਕੇ/ ਪੂਰਨ ਰੂਪ ਬਣਦਾ ਹੈ।
- ਬਹੁਗਿਣਤੀ ਨਾਲ ਜਿਤਣ ਵਾਲੇ ਨੂੰ ਸੋਚਣਾ ਚਾਹੀਦਾ ਹੈ ਕਿ ਸਾਰੇ ਮੂਰਖ ਹੀ ਕਿਤੇ ਉਸ ਵਲ ਤਾਂ ਨਹੀਂ ?
- ਮਨੁਖ ਆਪਣੀ ਬੁਧੀ ਨਾਲ ਸਭ ਕਾਸੇ ਨੂੰ ਸ਼ਿੰਗਾਰਨਾ ਚਾਹੁੰਦਾ ਹੈ ਜਿਵੇਂ ਕੁਦਰਤ ਊਣੀ ਹੋਵੇ/ ਕੇਸ ਕੱਟਣ, ਰੁੱਖ ਤਰਾਸ਼ਣ, ਸੂਰਤ ਵਿਗਾੜਨ ਨੂੰ ਸੁਹਜ ਸਮਝਦਾ ਹੈ/ ਵਾਤਾਵਰਨ ਦਾ ਸੰਕਟ ਇਹੋ ਹੈ।
- ਜਦੋਂ ਤੋਂ ਪਕਵਾਨ ਪੱਕਣ ਦਾ ਕੰਮ ਸ਼ੁਰੂ ਹੋਇਆ ਹੈ, ਅਸੀਂ ਲੋੜ ਤੋਂ ਦੂਣਾ ਖਾਂਦੇ ਹਾਂ/ ਮੇਰੇ ਲੋਕਾਂ ਨੂੰ ਦਵਾਈ ਤੇ ਖਾਣਪੀਣ ਦੇ ਪਦਾਰਥਾਂ ਵਿਚ ਕੋਈ ਅੰਤਰ ਨਹੀਂ ਲਗਦਾ/ ਮੇਰੀ ਸਭਿਅਤਾ ਵਿਚ ਇਲਾਜ ਖਾਣ ਪੀਣ ਨਾਲ ਹੀ ਕੀਤਾ ਜਾਂਦਾ ਹੈ/ ਦਾਲਾਂ, ਸਬਜ਼ੀਆਂ ਮਸਾਲੇ ਤੇ ਜੜੀਆਂ ਬੂਟੀਆਂ ਸਾਡੀਆਂ ਦਵਾਈਆਂ ਹਨ।

- ਜਨਗਣਨਾ ਵਧਣ ਨਾਲ, ਚੀਜਾਂ⁄ ਦਾ ਬਹੁਤਾ ਭਾਅ ਤਾਰਨ ਨਾਲ, ਸੰਖਿਆ ਦਾ ਮਹੱਤਵ ਬਦਲ ਗਿਆ ਹੈ। ਦੁਰਘਟਨਾ ਵਿਚ ਹਜ਼ਾਰਾਂ ਮੌਤਾਂ ਦੀ ਖਬਰ ਨਾ ਮਿਲੇ ਤਾਂ ਲਗਦਾ ਹੈ ਕੋਈ ਘਟਨਾ ਹੋਈ ਹੀ ਨਹੀਂ।
- ਵਿਸ਼ਵਾਸ ਉਸਨੂੰ ਕਹਿੰਦੇ ਹਨ ਜਿਸ ਬਾਬਤ ਬਹਿਸ ਤਾਂ ਕੀ ਜ਼ਿਕਰ ਤਕ ਨਾ ਕੀਤਾ ਜਾਵੇ।
- ਦੋਸਤ ਖਾਮੋਸ਼ ਰਹਿੰਦਾ ਹੈ। ਨਾ ਜਾਣਨਾ ਚਾਹੁੰਦਾ ਹੈ, ਨਾ ਇਲਾਜ ਦਸਦਾ ਹੈ ਬਸ ਨਾਲ ਖੜ੍ਹਦਾ ਹੈ- ਹਰੇਕ ਮਸਲੇ ਤੇ।
- ਰੁੱਖ ਤੇ ਚੜ੍ਹਨ ਲਈ ਟਾਹਣੇ ਫੜਨੇ ਪੈਂਦੇ ਹਨ, ਫੁੱਲਾਂ ਤੇ ਕਰੁੰਬਲਾਂ ਨੂੰ ਨਹੀਂ ਫੜੀਦਾ।
- ਧਰੋਹ ਰੇਤੇ ਤੇ ਲਿਖੋ, ਕਿਰਪਾਲਤਾ ਨੂੰ ਪੱਥਰ ਤੇ ਉਕਰੋ।

''ਮੇਰਾ ਮਾਮਾ ਸਾਲ ਵਿਚ ਦੋ ਤਿੰਨ ਵਾਰ ਦੇਸੀ ਘਿਉ ਦੀ ਪੀਪੀ ਤੇ ਕੱਢੀ ਦਾਰੂ ਲੈ ਕੇ ਦਿਲੀ ਆਉਂਦਾ। ਜਿਹੜੀ ਖਾਕੀ ਦੋ ਕੁ ਲਿਟਰ ਦੀ ਲੋਹੇ ਦੀ ਬੋਤਲ ਪਾਣੀ ਵਾਸਤੇ ਫੌਜੀਆਂ ਕੋਲ ਹੁੰਦੀ ਐ, ਉਸ ਵਿਚ ਦਾਰੂ ਭਰੀ ਹੁੰਦੀ। ਮੈਂ ਪੁਛਦਾ ਜੇ ਰਸਤੇ ਵਿਚ ਫੜਿਆ ਜਾਵੇਂ ਫੇਰ? ਉਹ ਆਖਦਾ- ਮੈਂ ਝਕਾਨੀ ਜਿਹੀ ਦੇਕੇ ਰੇਲ ਦੀ ਕਿਸੇ ਹੋਰ ਕੁੰਡੀ ਵਿਚ ਇਹਨੂੰ ਲਟਕਾ ਕੇ ਦੂਰ ਬੈਠਾ ਇਹਦੇ ਵੱਲ ਦੇਖਦਾ ਰਹਿੰਨਾ। ਜੇ ਤਾਂ ਕੋਈ ਮੁਸਾਫਰ ਹੱਥ ਪਾਏਗਾ ਫੇਰ ਮੈਂ ਉਹਨੂੰ ਤੁਰਤ ਦਬੋਚ ਲਊਂਗਾ। ਜੇ ਪੁਲਸ ਨੇ ਚੁੱਕ ਲਈ - ਫੇਰ ਕਿਸੇ ਨੂੰ ਪਤਾ ਈ ਨੀ ਲੱਗਣਾ ਇਹ ਕਿਸਦੀ ਐ। ਦਾਰੂ, ਲਿਆਉਂਦਾ ਮੇਰੇ ਵਾਸਤੇ ਸੀ ਪਰ ਮੇਰੇ ਕੋਲ ਕਈ ਦਿਨ ਰਹਿੰਦਾ, ਜਦੋਂ ਮੁੱਕ ਜਾਂਦੀ ਉਦੋਂ ਵਾਪਸ ਪਿੰਡ ਜਾਂਦਾ। ਜੈਪੁਰ ਹਾਊਸ ਵਿਚ ਬੇਸ਼ੁਮਾਰ ਗੁਲਾਬ ਸਨ। ਬਹਾਰ ਦੀ ਰੁੱਤ ਸੀ। ਇਕ ਦਿਨ ਰਾਤ ਨੂੰ ਮਾਮਾ ਉਠਿਆ। ਸਾਰੇ ਫੁੱਲ ਤੋੜ ਲਿਆਇਆ, ਦੋ ਚਾਦਰਾਂ ਉਪਰ ਵਿਛਾਏ ਪਏ। ਸਵੇਰ ਸਾਰ ਮਾਲੀ ਚੀਕ ਚਿਹਾੜਾ ਪਾਉਣ ਲੱਗਾ ਕਿ ਪਤਾ ਨਹੀਂ ਕੌਣ ਕੰਬਖਤ ਸਾਰਾ ਬਗੀਚਾ ਉਜਾੜ ਗਿਐ। ਮੈਂ ਪੁੱਛਿਆ- ਮਾਮਾ ਇਹ ਕੀ ਕੀਤਾ ਤੂੰ? ਉਸ ਨੇ ਕਿਹਾ- ਤੇਰੇ ਲਈ ਗੁਲਕੰਦ ਬਣਵਾ ਕੇ ਲਿਆਊਂਗਾ। ਇਥੇ ਲੱਗੇ ਰਹਿੰਦੇ ਖਰਾਬ ਹੀ ਹੋਣੇ ਸਨ। ਹੁਣ ਕਿਸੇ ਕੰਮ ਤਾਂ ਆ ਜਾਣਗੇ। ਖੰਘ ਜੁਕਾਮ ਤੋਂ ਬਚਾਅ ਹੋ ਗਿਐ ਭਾਣਜੇ ਤੇਰਾ। ਇਨ੍ਹਾਂ ਨੂੰ ਦੇਖ ਦੇਖ ਕਿਹੜਾ ਰੱਜ ਹੋ ਜਾਣਾ ਸੀ। ''ਮਾਮਾ ਜਦੋਂ ਆਖਦਾ- ਬੁਲੰਦ ਹੋ ਜਾਓ, ਤਾਂ ਅਸੀਂ ਸਮਝ ਜਾਂਦੇ ਇਹਦਾ ਦਾਰੂ ਪੀਣ ਦਾ ਟਾਈਮ ਹੋ ਗਿਐ। ਸਰਦੀਆਂ ਦੀ ਰੁਤੇ ਤਾਂ ਉਹ ਛੰਨੇ ਵਿਚ ਮੱਕੀ ਦੀ ਬੇਹੀ ਰੋਟੀ ਦੇ ਟੁਕੜੇ ਸ਼ਰਾਬ ਨਾਲ ਭਿਉਂ ਕੇ ਖਾਂਦਾ। ਜੇ ਉਹਨੂੰ ਕੋਈ ਆਖ ਦਿੰਦਾ ਕਿ ਅੰਦਰ ਵੜ ਕੇ ਪੀ ਲਿਆ ਕਰ, ਸਭ ਦੇ ਸਾਹਮਣੇ ਗਲਾਸ ਕਿਉਂ ਚੁਕੀ ਫਿਰਦੈਂ, ਤਾਂ ਉਹ ਉਤਰ ਦਿੰਦਾ- ਮੈਂ ਬਿਮਾਰ ਆਂ? ਮੈਂ ਕੋਈ ਦਵਾਈ ਖਾਨਾਂ? ਜਿਸਨੇ ਬਿਮਾਰੀ ਛੁਪਾਉਣੀ ਹੋਵੇ ਉਹ ਅੰਦਰ ਵੜ ਕੇ ਪੀਣ। ਮੈਂ ਸਿਹਤਵੰਦ ਆਂ ਹਾਲੇ। ਜਦੋਂ ਵਿਦਾ ਹੁੰਦਾ ਤਾਂ ਸੱਤੇ ਮਾਮੇ ਮਰਜ਼ੀ ਅਨੁਸਾਰ ਪੈਸੇ ਦਿੰਦੇ। ਇਹ ਮਾਮਾ ਵੀ। ਭਰ ਫੇਰ ਆਖਦਾ- ਭਾਣਜੇ ਨੂੰ ਉਥੇ ਥੋੜ੍ਹੀ ਕੁ ਦੂਰ ਤੱਕ, ਗੱਡੀ ਚੜ੍ਹਾਉਣ ਤੱਕ ਛੱਡ ਕੇ ਆਉਨਾ। ਇਸ ਲਈ ਅਜਿਹਾ ਕਰਦਾ ਕਿਉਂਕਿ ਉਹਨੇ ਮੈਨੂੰ ਹੋਰ ਪੈਸੇ ਦੇਣੇ ਹੁੰਦੇ।

ਬਾਪੂ ਦਾ ਸੁਭਾਉ ਗੁਸੈਲਾ ਸੀ, ਰਾਤੀਂ ਦੇਰ ਨਾਲ ਆਉਂਦਾ ਤਾਂ ਮਾਂ ਪੁਛਦੀ- ਵਿਹੜੇ ਦਾ ਦਰਵਾਜ਼ਾ ਬੰਦ ਕਰਕੇ ਅੰਦਰੋਂ ਕੁੰਡੀ ਲਾ ਦਿੱਤੀ ਸੀ? ਉਹ ਉਤਰ ਦਿੰਦਾ- ਨਹੀਂ। ਪਸ਼ੂਆਂ ਦੇ ਰੱਸੇ ਖੋਹਲ ਕੇ ਦਰਵਾਜਾ ਵੀ ਖੋਹਲ ਆਇਆਂ। ਜਾਹ ਲੱਭ ਲਿਆ।

''ਸ਼ਾਇਰ ਡਾ. ਹਰਿਭਜਨ ਸਿੰਘ ਮੇਰੇ ਮਿੱਤਰ ਸਨ। ਕੈਨੇਡਾ ਮੇਰੇ ਘਰ ਪੁੱਜੇ। ਦਰਵਾਜ਼ਾ ਲੰਘਦਿਆਂ ਸਾਹਮਣੇ ਵਾਲੀ ਕੰਧ ਉਪਰ ਮੇਰੀ ਪੇਂਟਿੰਗ ਲਟਕੀ ਹੋਈ ਸੀ। ਉਸ ਪਾਸੇ ਰੱਖੇ ਸੋਫੇ ਉਪਰ ਬੈਠ ਕੇ ਲੱਤਾਂ ਨਿਸਾਲ ਲਈਆਂ। ਮੈਂ ਆਇਆ ਤਾਂ ਸਿਰ ਉਪਰੋਂ ਦੀ ਪਿਛੇ ਕੰਧ ਵੱਲ ਅੰਗੂਠਾ ਕਰਕੇ ਕਹਿੰਦੇ - ਦਿਸ ਇਜ਼ ਮਾਰਵਲਸ ਪੇਂਟਿੰਗ। ਮੈਂ ਕਿਹਾ- ਦਿਸ ਇਜ਼ ਨੋ ਵੇ ਟੂ ਐਪਰੀਸ਼ਿਏਟ ਆਰਟ।

''ਅੰਮ੍ਰਿਤਸਰ, ਸਮੇਤ ਸਾਰੇ ਤਖਤਾਂ ਤੇ ਜਦੋਂ ਸੰਗਤ ਨੂੰ ਸ਼ਸਤਰ-ਦਰਸ਼ਨ ਕਰਵਾਉਂਦੇ ਹਨ ਉਦੋਂ ਨਾਲੋ ਨਾਲ ਕੱਚੇ ਰੇਸ਼ਮ ਨਾਲ ਉਨ੍ਹਾਂ ਨੂੰ ਸਾਫ਼ ਕਰਦੇ ਹਨ। ਮੈਂ ਕਮੇਟੀ ਦੇ ਪ੍ਰਧਾਨ ਤੱਕ, ਸਭ ਨੂੰ ਦੱਸਿਆ ਹੋਇਐ ਕਿ ਕੱਚਾ ਰੇਸ਼ਮ ਇਸ ਫੌਲਾਦ ਵਾਸਤੇ ਹਾਨੀਕਾਰਕ ਹੈ, ਸੂਤੀ ਕੱਪੜਾ ਸਭ ਤੋਂ ਵਧੀਆ ਹੁੰਦੈ, ਕਿਸੇ ਨੇ ਗੱਲ ਨਹੀਂ ਗੌਲੀ। ਹੁਣ ਤਕ ਇਹੋ ਕੁਝ ਕਰੀ ਜਾਂਦੇ ਨੇ।

''ਪੰਜਾਬ ਦੇ ਲੋਕ ਪੁਸ਼ਤੈਨੀ ਖਿਡਾਰੀ ਹਨ। ਇਨ੍ਹਾਂ ਨੂੰ ਉਹ ਖੇਡ ਚੰਗੀ ਨਹੀਂ ਲਗਦੀ ਜਿਸ ਵਿਚ ਖੇਡ ਦਾ ਸਾਮਾਨ ਖਰੀਦਣ ਦੀ ਮੁਥਾਜਗੀ ਹੋਵੇ। ਇਹ ਆਪਣਾ ਸਾਮਾਨ ਖੁਦ ਬਣਾਉਂਦੇ ਤੇ ਖੇਡਦੇ। ਖਿੱਦੋ ਆਪ ਮੜ੍ਹਦੇ ਤੇ ਖੂੰਡੀਆਂ ਖੁਦ ਦਰਖਤ ਤੋਂ ਵਢਦੇ। ਗੁੱਲੀ ਆਪ ਘੜ ਲੈਂਦੇ, ਗੁੱਲੀ ਡੰਡਾ ਖੇਡਦੇ। ਦੌੜਾਂ, ਛਾਲਾਂ, ਕੁਸ਼ਤੀਆਂ ਤੇ ਕਬੱਡੀ ਵਿਚ ਕਿਸੇ ਸਾਮਾਨ ਦੀ ਜ਼ਰੂਰਤ ਹੀ ਨਹੀਂ ਪੈਂਦੀ। ਇਹੋ ਇਨ੍ਹਾਂ ਦੀਆਂ ਮਨਪਸੰਦ ਖੇਡਾਂ ਸਨ।

''ਤੁਸੀਂ ਦੇਖਿਆ ਹੋਣਾ ਪੰਨੂ ਸਾਹਿਬ, ਕਈ ਬੰਦੇ ਅਜਿਹੇ ਮਿਲਣਗੇ ਜਿਹੜੇ ਬੇਸ਼ਕ ਕਿਸੇ ਮਸਲੇ ਤੇ ਗੱਲ ਕਰਨ ਦਾ ਮੌਕਾ ਹੋਵੇ, ਉਹ ਉਹੀ ਗੱਲਾਂ ਕਰਨਗੇ ਜਿਹੜੀਆਂ ਉਨ੍ਹਾਂ ਨੂੰ ਆਉਂਦੀਆ ਹਨ ਤੇ ਪਹਿਲਾਂ ਕਰ ਚੁਕੇ ਹਨ। ਮੈਂ ਇਹੋ ਜਿਹੇ ਭਾਸ਼ਣ ਨੂੰ ਕਬੱਡੀ ਮੈਚ ਕਿਹਾ ਕਰਦਾਂ। ਮੇਰਾ ਜਮਾਤੀ ਹੁੰਦਾ ਸੀ ਰੰਗੀ ਰਾਮ। ਦਸਵੀਂ ਜਮਾਤ ਵਿਚ ਸਾਂ, ਉਹ ਕਹਿੰਦਾ- ਹਰਦੇਵ ਅੰਗਰੇਜੀ ਤਾਂ ਮੈਂ ਕਰ ਲਈ ਹੈ ਪਾਸ ਹੋਣ ਜੋਗੀ, ਤੂੰ ਹਿਸਾਬ ਦੇ ਸਵਾਲ ਕਰਾ ਦੇਹ। ਮੈਂ ਕਿਹਾ ਅੰਗਰੇਜ਼ੀ ਦਾ ਕੀ ਕਰ ਲਿਆ ਤੂੰ ? ਉਹ ਬੋਲਿਆ- ਮੈਂ ਕਬੱਡੀ ਮੈਚ ਲੇਖ ਨੂੰ ਘੋਟਾ ਲਾ ਲਿਆ। ਮੈਂ ਪੁਛਿਆ- ਪਰ ਜੇ ਰੇਲਵੇ ਜਰਨੀ ਆ ਗਈ ਜਾਂ ਮੇਲੇ ਦੀ ਸੈਰ ਲੇਖ ਆ ਗਿਆ ਫੇਰ ਕੀ ਕਰੇਂਗਾ ? ਉਸਨੇ ਕਿਹਾ- ਮੈਂ ਲਿਖ ਦਿਊਂਗਾ ਕਿ ਸਿਗਨਲ ਨਹੀਂ ਹੋਇਆ ਸੀ, ਗੱਡੀ ਦੇਰ ਤੱਕ ਰੁਕੀ ਰਹੀ, ਨੇੜੇ ਹੀ ਕਬੱਡੀ ਮੈਚ ਹੋ ਰਿਹਾ ਸੀ, ਮੈਂ ਉਹ ਦੇਖਦਾ ਰਿਹਾ। ਮੇਲੇ ਦਾ ਲੇਖ ਆ ਗਿਆ ਤਾਂ ਵੀ ਲਿਖੂੰਗਾ ਕਿ ਮੈਚ ਤਾਂ ਹੋਰ ਵੀ ਹੋ ਰਹੇ ਸਨ ਉਥੇ, ਪਰ ਮੇਰੀ ਦਿਲਚਸਪੀ ਕਬੱਡੀ ਦੇਖਣ ਵਿਚ ਸੀ .... ਬਸ ਇਥੇ ਵੀ ਕਬੱਡੀ ਮੈਚ ਛਾਪ ਦਿਊਂਗਾ।

ਵਾਰਸਾ ਦੇ ਨੇੜੇ ਵੋਵਿਸ਼ ਨਾਮ ਦਾ ਇਕ ਕਸਬਾ ਹੈ ਜਿਥੇ 1966 ਵਿਚ ਲੋਕ ਕਲਾਵਾਂ ਦਾ ਮੇਲਾ ਲੱਗਾ ਤੇ ਹਰਦੇਵ ਨੂੰ ਸੱਦਿਆ ਗਿਆ। ਜੁਆਨ ਕੁੜੀਆਂ ਦੀ ਟੋਲੀ ਨੇ ਲੋਕਨਾਚ ਪੇਸ਼ ਕੀਤਾ। ਉਨ੍ਹਾਂ ਦੀ ਉਸਤਾਨੀ ਇਕ ਬਜ਼ੁਰਗ ਬੀਬੀ, ਹਰਦੇਵ ਕੋਲ ਆਕੇ ਪੁਛਣ ਲੱਗੀ- ਦੱਸੋ ਇਨ੍ਹਾਂ ਕੁੜੀਆਂ ਵਿਚੋਂ ਕਿਹੜੀ ਸਭ ਤੋਂ ਸੁਹਣੀ ਹੈ। ਹਰਦੇਵ ਨੇ ਕਿਹਾ - ਹਰ ਜਵਾਨ ਕੁੜੀ ਸੁਹਣੀ ਹੁੰਦੀ ਹੈ, ਸਾਰੀਆਂ ਸੁਹਣੀਆਂ ਨੇ ਪਰ ਇਨ੍ਹਾਂ ਵਿਚੋਂ ਸਭ ਤੋਂ ਸੁਹਣੇ ਤੁਸੀਂ ਹੋ ਮੈਡਮ ਜੋ ਇਸ ਉਮਰ ਵਿਚ, ਜਵਾਨੀ ਲੰਘ ਜਾਣ ਬਾਦ ਵੀ ਖੂਬਸੂਰਤ ਹੋ। ਉਹ ਸ਼ਰਮਾ ਗਈ ਤੇ ਅਪਣੇ ਪਤੀ ਨੂੰ ਇਹ ਗੱਲ ਦੱਸੀ। ਪਤੀ ਨੇ ਕਿਹਾ- ਤੁਸੀ ਠੀਕ ਕਿਹਾ ਮਿਸਟਰ ਸਿੰਘ। ਜੰਗ ਤੋਂ ਪਹਿਲਾਂ ਜਦੋਂ ਸਾਡਾ ਵਿਆਹ ਹੋਇਆ ਉਦੋਂ ਇਹ ਇੱਕੀ ਸਾਲ ਦੀ ਸੀ। ਜਿਹੋ ਜਿਹੀ ਉਦੋਂ ਸੀ, ਉਹੋ ਜਿਹੀ ਹੁਣ ਹੈ। ਉਸਤਾਨੀ ਬਾਬਤ ਹਰਦੇਵ ਦੀ ਇਹ ਟਿੱਪਣੀ ਸਟੇਜ ਉਪਰੋਂ ਹਜ਼ਾਰਾ ਬੰਦਿਆ ਨੂੰ ਸੁਣਾਈ ਗਈ ਤਾ ਉਸਨੂੰ ਪ੍ਰਬੰਧਕਾਂ ਅਤੇ ਦਰਸ਼ਕਾਂ ਨੇ ਸੁਗਾਤਾਂ ਨਾਲ ਲੱਦ ਦਿੱਤਾ। ਇਹ ਵਸਤਾਂ ਹੁਣ ਤਕ ਉਸਦੇ ਘਰ ਵਿਚ ਪਈਆਂ ਹਨ।

''ਪੋਲੈਂਡ ਦਾ ਕਾਰਡੀਨਲ (ਪਾਦਰੀ) ਕੋਰਾਕੋ ਦਾ ਸੀ। ਮੈਨੂੰ ਉਹਦੀਆਂ ਗੱਲਾਂ ਚੰਗੀਆਂ ਲਗਦੀਆਂ। ਇਕ ਦਿਨ ਫੋਨ ਤੇ ਕਿਹਾ- ਤੁਹਾਨੂੰ ਮਿਲਣ ਨੂੰ, ਗੱਲਾਂ ਕਰਨ ਨੂੰ ਦਿਲ ਕਰਦੈ। ਉਸਨੇ ਕਿਹਾ- ਆ ਜਾਈਂ ਫੇਰ ਜਦੋਂ ਦਿਲ ਕਰੇ। ਬਿਨਾਂ ਇਤਲਾਹ ਕੀਤਿਆਂ ਸਵੇਰ ਸਾਰ ਇਕ ਦਿਨ ਉਸਦਾ ਦਰਵਾਜਾ ਖਟਖਟਾਇਆ, ਮੈਂ ਤਾਂ ਉਹਨੂੰ ਪਾਦਰੀ ਦੇ ਲਿਬਾਸ ਵਿਚ ਦੇਖਿਆ ਸੀ, ਹੁਣ ਉਹ ਆਮ ਬੰਦੇ ਵਾਂਗ ਪੈਂਟ ਕੋਟ ਪਾਈਂ ਖਲੋਤਾ ਸੀ, ਹੱਥ ਵਿਚ ਟੋਕਰੀ। ਮੈਨੂੰ ਕਹਿਣ ਲੱਗਾ- ਯਾਰ ਤੂੰ ਫੋਨ ਕਰਕੇ ਆ ਜਾਂਦਾ। ਅਸੀਂ ਸਾਰਾ ਪਰਿਵਾਰ ਹੁਣ ਖੁੰਬਾਂ ਦਾ ਸਿਕਾਰ ਕਰਨ ਵਾਸਤੇ ਜੰਗਲ ਜਾਣ ਦੀ ਤਿਆਰੀ ਕਰੀ ਬੈਠੇ ਆਂ। ਜਾਂ ਫਿਰ ਇਉਂ ਕਰ। ਤੂੰ ਵੀ ਟੋਕਰੀ ਚੁੱਕ ਲੈ। ਗੱਲਾਂ ਵੀ ਕਰੀ ਜਾਵਾਂਗੇ, ਖੁੰਬਾਂ ਵੀ ਲੱਭਾਂਗੇ। ਪੋਲਿਸ਼ ਲੋਕਾਂ ਦੀ ਇਹ ਬੜੀ ਪਿਆਰੀ ਪਿਕਨਿਕ ਹੁੰਦੀ ਐ। ਖੁੰਬਾਂ ਨੂੰ ਫਰਾਈ ਕਰਨ ਦਾ ਸਮਾਨ ਵੀ ਉਹ ਨਾਲ ਲੈਕੇ ਜਾਂਦੇ ਹਨ। ਦੁਪਹਿਰ ਤਕ ਲੱਭੀਆਂ ਖੁੰਬਾਂ ਨੂੰ ਵਖ ਵਖ ਸਆਦਲੇ ਮਸਾਲਿਆਂ ਵਿਚ ਪਕਾ ਕੇ ਰਲ ਮਿਲਕੇ ਖਾਂਦੇ ਹਨ। ਉਹ ਕਵੀ ਸੀ। ਹਿੰਦੀ ਵੀ ਜਾਣਦਾ ਸੀ ਕੰਮ ਚਲਾਉਣ ਜੋਗੀ। ਸਾਰਾ ਦਿਨ ਉਸਦੀ ਮਹਿਕਦੀ ਸੰਗਤ ਵਿਚ ਪਰਿਵਾਰ ਨਾਲ ਬਿਤਾਇਆ।

''ਬਹੁਤੀਆਂ ਗਲਾਂ ਉਹ ਰੋਮਨ ਵਿਚ ਕਿਉਂ ਕਰਨ ਲੱਗ ਪੈਂਦਾ ਸੀ, ਮੈਨੂੰ ਸਮਝ ਨਾ ਆਈ। ਕਈ ਸਾਲਾਂ ਬਾਦ ਅਖਬਾਰ ਵਿਚ ਖਬਰ ਪੜ੍ਹੀ ਕਿ ਉਸਨੂੰ ਪੋਪ ਚੁਣ ਲਿਆ ਗਿਆ- ਪੋਪ ਜਾਨ ਪਾਲ ਦੂਜਾ। ਕੈਨੇਡੀਅਨ ਲੋਕਾਂ ਨੇ ਟੋਰਾਂਟੋ ਉਸਦਾ ਸੁਆਗਤ ਕਰਨਾ ਸੀ। ਮੈਂ ਵੀ ਚਲਾ ਗਿਆ। ਬਹੁਤ ਇਕੱਠ ਸੀ। ਇਕ ਪਾਸੇ ਖਲੋਤੇ ਨੂੰ ਉਸਨੇ ਮੈਨੂੰ ਦੂਰੋਂ ਪਛਾਣ ਲਿਆ, ਕਿਹਾ- ਹਰਦੇਵ, ਇਧਰ, ਨਜ਼ਦੀਕ ਆ ਮੇਰੇ ਕੋਲ, ਇਥੇ ਮੇਰੇ ਸਾਹਮਣੇ ਬੈਠ। ਮੈਂ ਉਚੇ ਡਾਇਸ ਉਪਰ ਚੜ੍ਹ ਕੇ ਉਸ ਦੇ ਨਜ਼ਦੀਕ ਪੁੱਜ ਗਿਆ, ਕਿਹਾ- ਰੋਮ ਦੇ ਮਹਾਨ ਪੋਪ, ਮੈਂ ਏਸ਼ੀਅਨ ਤਰੀਕੇ ਨਾਲ ਤੁਹਾਡਾ ਸੁਆਗਤ ਕਰਨਾ ਚਾਹੁੰਦਾ ਹਾਂ, ਆਗਿਆ ਦਿਉਗੇ? ਉਸਨੇ ਹਾਂ ਕਰ ਦਿਤੀ। ਅਪਣੇ ਹੱਥ ਉਸਦੇ ਕਦਮਾਂ ਨੂੰ ਛੁਹਾ ਕੇ ਫਿਰ ਅਪਣੀਆਂ ਉਂਗਲਾਂ ਮੈਂ ਮੱਥੇ ਨੂੰ ਛੁਹਾਈਆ। ਉਹ ਰੋ ਪਿਆ। ਮੈਨੂੰ ਜੱਫੀ

ਵਿਚ ਲੈਕੇ ਕਹਿਣ ਲੱਗਾ- ਹਰਦੇਵ, ਸਾਡੇ ਪੱਛਮ ਦੇ ਲੋਕ ਇੱਜ਼ਤ ਨਹੀਂ ਕਰਦੇ। ਕੁਝ ਸਾਲਾਂ ਬਾਦ ਅਖਬਾਰ ਵਿਚ ਖਬਰ ਪੜ੍ਹੀ ਕਿ ਕਿਸੇ ਤੁਰਕ ਨੇ ਉਸ ਉਪਰ ਗੋਲੀ ਦਾਗ ਦਿਤੀ। ਉਹਨੂੰ ਅਜੀਬ ਆਦਤ ਸੀ ਇਕ। ਜਦੋਂ ਕਦੀ ਬਹੁਤ ਖੁਸ਼ ਹੁੰਦਾ, ਜ਼ਮੀਨ ਤੋਂ ਮਿੱਟੀ ਦੀ ਚੁਟਕੀ ਚੁਕਦਾ, ਅਪਣੇ ਸਿਰ ਵਿਚ ਪਾ ਲੈਂਦਾ। ਹੁਣ ਮੈਂ ਸੋਚਿਆ ਕਰਦਾਂ, ਸ਼ਾਇਦ ਉਹਨੂੰ ਪਤਾ ਹੋਵੇ ਕਿ ਉਸਨੇ ਰੋਮ ਵਿਚ ਜਾਕੇ ਪੋਪ ਦੀ ਪਦਵੀ ਸੰਭਾਲਣੀ ਹੈ ਇਸ ਲਈ ਰੋਮਨ ਬੋਲੀ ਬੋਲਣ ਦਾ ਰਿਆਜ਼ ਕਰਨ ਲਗਦਾ, ਸ਼ਾਇਦ ਉਸਨੂੰ ਅਹਿਸਾਸ ਸੀ ਉਸਨੇ ਵਕਤੋਂ ਪਹਿਲਾਂ ਕਬਰ ਵਿਚ ਉਤਰਨਾ ਹੈ, ਇਸ ਲਈ ਮਿੱਟੀ ਦੀ ਚੁਟਕੀ ਸਿਰ ਵਿਚ ਪਾ ਲੈਂਦਾ। ਇਨ੍ਹਾਂ ਭੇਦਾਂ ਤੋਂ ਨਾ ਕਦੀ ਪਰਦਾ ਚੁਕਿਆ ਗਿਆ ਹੈ ਨਾ ਚੁਕਿਆ ਜਾਣਾ ਵਾਜਬ ਹੈ।

''ਅੰਮ੍ਰਿਤਸਰ ਦਰਬਾਰ ਸਾਹਿਬ ਦੇ ਦਰਸ਼ਨ ਕਰਨ ਗਏ। ਅੰਮ੍ਰਿਤ ਵੇਲੇ ਉਠੇ ਤਾਂ ਕਿ ਆਰੰਭ ਕਰਨ ਦੀਆਂ ਰੀਤਾਂ ਬੱਚਿਆਂ ਨੂੰ ਦਿਖਾ ਸਕਾਂ। ਦੇਖਿਆ ਕਿ ਪਰਿਕਰਮਾ ਵਿਚ ਬੇਰ ਬਾਬਾ ਬੁਢਾ ਜੀ ਹੇਠ ਮਰਦ ਝੋਲੀ ਅਤੇ ਔਰਤਾਂ ਚੁੰਨੀ ਦਾ ਪੱਲਾ ਫੈਲਾਈ ਬੇਰੀ ਹੇਠ ਖਲੋਤੇ ਹਨ, ਚੁਪਚਾਪ, ਸ਼ਾਂਤ। ਪਤਨੀ ਨੇ ਪੁੱਛਿਆ ਇਹ ਕੀ ਹੋ ਰਿਹੈ? ਇਕ ਯਾਤਰੂ ਨੇ ਦੱਸਿਆ- ਪਹੁ ਫੁਟਾਲਾ ਹੋਣ ਸਾਰ ਚਿੜੀਆਂ ਦਾ ਕੀਰਤਨ ਸ਼ੁਰੂ ਹੋ ਜਾਂਦੈ। ਉਹ ਗਾਉਂਦੀਆਂ ਹਨ, ਉਨ੍ਹਾਂ ਦੇ ਪੰਜਿਆਂ ਜਾਂ ਖੰਭਾਂ ਨਾਲ ਟਕਰਾ ਕੇ ਕੋਈ ਪੱਤਾ, ਟਾਹਣੀ ਦਾ ਨਿਕਾ ਮੋਟਾ ਟੁਕੜਾ ਡਿਗਕੇ ਝੋਲੀ ਵਿਚ ਪੈ ਜਾਵੇ ਤਾਂ ਇਹ ਲੋਕ ਇਸ ਨੂੰ ਪ੍ਰਸ਼ਾਦਿ ਜਾਣਕੇ ਘਰ ਲਿਜਾਂਦੇ ਹਨ। ਰੁੱਤ ਸਿਰ ਜੇ ਕਿਸੇ ਦੀ ਝੋਲੀ ਵਿਚ ਬੇਰ ਡਿਗ ਪਵੇ ਫੇਰ ਤਾਂ ਸਮਝੋ ਕਿਸਮਤਾਂ ਜਾਗ ਪਈਆਂ। ਇਹ ਬਾਬਾ ਬੁੱਢਾ ਜੀ ਦੇ ਕੀਰਤਨੀਏ ਹਨ।

ਸਾਲ 1972 ਵਿਚ ਇਨ੍ਹਾਂ ਸਤਰਾਂ ਦੇ ਲੇਖਕ ਨੇ ਬੀ.ਏ. ਕੀਤੀ ਸੀ। ਨਰਿੰਦਰ ਕਾਲੀਆ ਅੰਗਰੇਜ਼ੀ ਪੜ੍ਹਾਉਂਦੇ ਸਨ, ਉਹ ਬਹੁਤ ਸੂਖਮ ਬਿਰਤੀ ਦੇ ਸਾਹਿਤ ਰਸੀਏ ਸਨ। ਉਨ੍ਹਾਂ ਦੀ ਪ੍ਰੇਰਨਾ ਸਦਕਾ ਟਾਮਸ ਹਾਰਡੀ, ਸਾਮਰਸੈਟ ਮੱਮ, ਮੋਪਾਸਾਂ, ਵੈਲੱਜ਼, ਡਿਕਨਜ਼, ਮਾਨ, ਓ ਹੈਨਰੀ, ਲਾਰੰਸ, ਆਸਕਰ ਵਾਈਲਡ ਪੜ੍ਹੇ। ਇਕ ਦਿਨ ਕਹਿਣ ਲੱਗੇ- ਤੁਸੀਂ ਅਲਬਰਟੋ ਮੋਰਾਵੀਆ ਪੜ੍ਹੋ, ਤਿੰਨ ਚਾਰ ਕਿਤਾਬਾਂ ਮੈਂ ਲਾਇਬ੍ਰੇਰੀ ਖਾਤਰ ਮੰਗਵਾ ਦਿਤੀਆਂ ਨੇ। ਮੈਂ ਅਤੇ ਅਜੀਤ ਕੁਝ ਕੁਝ ਕਿਤਾਬੀ ਕੀੜੇ ਜਿਹੇ ਸਾਂ, ਸਭ ਤੋਂ ਪਹਿਲੀ ਕਿਤਾਬ *ਦ ਰੋਮਨ ਟੇਲਜ਼* ਪੜ੍ਹੀ। ਇਸ ਵਿਚਲੀਆਂ ਕਹਾਣੀਆਂ ਪੜ੍ਹ ਕੇ ਅਨੰਦ ਆ ਗਿਆ। ਫਿਰ ਦੋ ਤਿੰਨ ਨਾਵਲ ਪੜ੍ਹਕੇ ਅਧਿਆਪਕ ਨੂੰ ਪੁੱਛਿਆ- ਮੋਰਾਵੀਆ ਨੂੰ ਨੋਬਲ ਪ੍ਰਾਈਜ਼ ਮਿਲ ਗਿਆ ਹੈ? ਕਾਲੀਆ ਸਾਹਿਬ ਹੱਸ ਪਏ, ਕਿਹਾ- ਅਜੇ ਕਿਥੇ, ਅਜੇ ਤਾਂ ਇਹ ਬਹੁਤ ਛੋਟਾ ਐ। ਪਰ ਲਿਖਦਾ ਵਧੀਆ ਹੈ।ਨੋਬਲ ਪ੍ਰਾਈਜ਼ ਵਾਸਤੇ ਅਜੇ ਪੈਂਡਾ ਬੜਾ ਲੰਮਾ ਹੈ। ਦਿਨ, ਮਹੀਨੇ, ਸਾਲ, ਦਹਾਕੇ ਬੀਤੇ। ਤਿੰਨ ਚਾਰ ਸਾਲ ਪਹਿਲਾਂ ਸਵੇਰ ਸਾਰ ਮੈਂ ਅਖਬਾਰ ਖੋਹਲਿਆ, ਪੜ੍ਹਿਆ- ਮੋਰਾਵੀਆ ਵਿਨਜ਼ ਨੋਬਲ ਪ੍ਰਾਈਜ। ਨਾਲ ਫੋਟੋ। ਮੈਨੂੰ ਚਾਲੀ ਸਾਲ ਪੁਰਾਣੀ ਗੱਲ ਯਾਦ ਆਈ। ਖੁਸ਼ੀ ਹੋਈ। ਦੋ ਢਾਈ ਘੰਟਿਆਂ ਬਾਦ ਆਸਾਮ ਤੋਂ ਅਜੀਤ ਦਾ ਫੋਨ ਆਇਆ- ਵਧਾਈ ਹੋਵੇ, ਮੋਰਾਵੀਆ ਨੂੰ ਇਨਾਮ ਮਿਲ ਗਿਆ। ਮੈਂ ਪੁੱਛਿਆ- ਕਿਸਨੇ ਦਿਵਾਇਆ ਇਨਾਮ? ਹੱਸ ਪਿਆ- ਆਪਾਂ ਨੇ, ਹੋਰ ਕਿਸਨੇ? ਪਾਠਕ ਤਾਕਤਵਰ ਹੋਵੇ ਤਾਂ ਕਿਸ ਚੀਜ਼ ਦਾ ਘਾਟਾ?

ਇਹ ਗੱਲ ਹਰਦੇਵ ਸਿੰਘ ਨੂੰ ਸੁਣਾਈ। ਉਸ ਨੇ ਦੱਸਿਆ- ਰੋਮ ਦੇ ਇਕ ਹੋਟਲ ਵਿਚ ਮੈਂ ਅਤੇ ਮੋਰਾਵੀਆ ਨਾਲ ਨਾਲ ਰਹੇ। ਸਵੇਰ ਸ਼ਾਮ ਦੀਆਂ ਸੈਰਾਂ ਇਕੱਠਿਆਂ ਕਰਦੇ। ਮੈਂ ਉਸਨੂੰ ਪਹਿਲੇ ਦਿਨ ਦੱਸ ਦਿਤਾ ਸੀ ਕਿ ਮੈਨੂੰ ਇਟਾਲੀਅਨ ਨਹੀਂ ਆਉਂਦੀ। ਉਹ ਦੋ ਤਿੰਨ ਵਾਕ ਅੰਗਰੇਜ਼ੀ ਦੇ ਬੋਲਕੇ ਫੇਰ ਇਟਾਲੀਅਨ ਬੋਲਣ ਲਗ ਜਾਂਦਾ। ਤਿੰਨ ਚਾਰ ਵਾਰ ਮੈਂ ਫਿਰ ਦੁਹਰਾਇਆ ਕਿ ਮੈਨੂੰ ਆਉਂਦੀ ਨਹੀਂ ਤੁਹਾਡੀ ਜ਼ਬਾਨ। ਖਲੋ ਗਿਆ, ਖੜਕਵੀਂ ਆਵਾਜ਼ ਵਿਚ ਕਿਹਾ- ਤੈਨੂੰ ਇਹ ਜ਼ਬਾਨ ਸਿਖਾਣ ਲਈ ਤਾਂ ਬੋਲ ਰਿਹਾਂ। ਬਸ ਦੋ ਚਾਰ ਦਿਨਾ ਵਿਚ ਸਮਝਣ ਲੱਗ ਜਾਏਂਗਾ ਤੇ ਦੁਨੀਆਂ ਨੂੰ ਦੱਸਿਆ ਕਰੇਂਗਾ ਕਿ ਇਤਾਲਵੀ ਮੈਂ ਮੋਰਾਵੀਆ ਤੋਂ ਸਿਖੀ ਹੋਈ ਹੈ। ਫੇਰ ਗਲਤ ਬੋਲੀ ਜਾਇਆ ਕਰੀਂ ਭਾਵੇਂ, ਲੋਕ ਤੇਰੀ ਜ਼ਬਾਨ ਨੂੰ ਠੀਕ ਮੰਨਣਗੇ।

ਕਹਿਣ ਲੱਗੇ- ਸਾਰੇ ਪੰਛੀ ਸੁਰੀਲਾ ਗਾਉਂਦੇ ਤਾਂ ਜੰਗਲ ਕਿੰਨਾ ਉਦਾਸ ਹੁੰਦਾ। ਇਹੋ ਗੱਲ ਸਤਨਾਮ ਸਿੰਘ ਖੁਮਾਰ ਨੇ ਕਹੀ ਸੀ- ਇਹ ਸੰਸਾਰ ਜੇ ਸੁਹਣਾ ਲਗਦਾ ਹੈ, ਰੰਗੀਨੀਆਂ ਭਰਪੂਰ ਹੈ ਤਾਂ ਇਹ ਮੂਰਖਾਂ ਦੀ ਬਦੌਲਤ ਹੈ ਪੰਨੂ ਸਾਹਿਬ। ਸਾਰੇ ਬੰਦੇ ਸਿਆਣੇ ਹੁੰਦੇ ਤਾਂ ਇਸਨੇ ਉੱਜੜ ਜਾਣਾ ਸੀ। ਜੀ ਐਸ ਰਿਆਲ ਨੇ ਕਿਹਾ- ਬਾਗਾਂ ਨਾਲੋਂ ਜੰਗਲਾਂ ਨੂੰ ਕੁਦਰਤ ਵਧੀਕ ਪਿਆਰ ਕਰਦੀ ਹੈ। ਮਾਲੀਆਂ ਦੇ ਡਿਜ਼ਾਈਨ ਉਸਨੂੰ ਪਸੰਦ ਨਹੀਂ। ਸੰਸਕ੍ਰਿਤ ਭਾਸ਼ਾ ਕਿੰਨੀ ਅਮੀਰ ਸੀ। ਇਸਦੇ ਮਰਨ ਦਾ ਕਾਰਨ ਇਹ ਹੈ ਕਿ ਆਦਮੀ ਇਸਨੂੰ ਸ਼ਿੰਗਾਰਨੋ, ਤਰਾਸ਼ਣੋ ਨਹੀਂ ਹਟਿਆ। ਲਾਤੀਨੀ ਯੂਨਾਨੀ ਭਾਸ਼ਾਵਾਂ ਨਾਲ ਵੀ ਇਹੋ ਹੋਇਆ।

''ਪਰੰਪਰਾ ਅਤੇ ਆਧੁਨਿਕਤਾ ਵਿਚੋਂ, ਪ੍ਰਤੱਖ ਤੇ ਪਰੋਖ ਵਿਚੋਂ, ਸੰਚਾਰ ਅਤੇ ਰਹੱਸ ਵਿਚੋਂ ਖੁਦੀ ਦੀ ਤਲਾਸ਼ ਕਰਨ ਦਾ ਯਤਨ ਕਰਨਾ ਹੁਨਰੀ ਸ਼ੈਲੀ ਦੀ ਬੁਨਿਆਦ ਹੈ। ਕਰਤਾਰੀ ਪ੍ਰਗਟਾਵਾ ਕੋਈ ਖੋਜ ਕਾਰਜ ਨਹੀਂ ਹੈ, ਇਹ ਤਾਂ ਇਉਂ ਹੈ ਜਿਵੇਂ ਬੰਦ ਕਲੀ ਨੇ ਖੁਲ੍ਹਣਾ ਹੋਵੇ। ਕਰਤਾਰੀ ਕਾਰਜ ਅਪਣੇ ਆਪ ਅਦੁੱਤੀ ਅਨੁਭਵ ਹੈ। ਤਸਵੀਰ ਅਪਣੀ ਵਿਆਖਿਆ ਖੁਦ ਕਰੇਗੀ ਕਿਉਂਕਿ ਇਹ ਕਿਸੇ ਖਿਆਲ ਦਾ ਅਨੁਵਾਦ ਨਹੀਂ। ਹੁਨਰੀ ਕਾਰਜ ਬਾਰੇ ਕੋਈ ਫਤਵਾ ਨਹੀਂ ਸੁਣਾਇਆ ਜਾ ਸਕਦਾ, ਨਾ ਉਸ ਦੀ ਖੂਬਸੂਰਤੀ ਦਾ ਮੁਲਾਂਕਣ ਹੋ ਸਕਦਾ ਹੈ। ਜੇ ਪਹਿਲੋਂ ਹੀ ਆਰਟਿਸਟ ਨੂੰ ਪਤਾ ਹੈ ਕਿ ਪੇਂਟਿੰਗ ਕਿਸ ਤਰ੍ਹਾਂ ਦੀ ਬਣੇਗੀ ਫਿਰ ਉਹ ਕਿਸੇ ਕੰਮ ਦੀ ਨਹੀਂ। ਪੇਟ ਅੰਦਰ ਪਲ ਰਹੇ ਬੱਚੇ ਦੇ ਨੈਣ ਨਕਸ਼ ਉਸ ਦੀ ਮਾਂ ਨਹੀਂ ਘੜ ਸਕਦੀ, ਬੱਚਾ ਅਪਣਾ ਰੰਗ ਰੂਪ ਆਪ ਤਿਆਰ ਕਰ ਰਿਹਾ ਹੈ ਬੇਸ਼ਕ ਉਸਨੂੰ ਇਸ ਬਾਰੇ ਪਤਾ ਵੀ ਨਹੀਂ। ਆਰਟ ਮਨੁਖ ਦੀਆਂ ਜ਼ਰੂਰਤਾਂ ਪੂਰੀਆਂ ਕਰਨ ਵਾਸਤੇ ਨਹੀਂ ਆਉਂਦਾ। ਬਤੌਰ ਆਰਟਿਸਟ, ਨਾ ਮੈਂ ਬੰਦੇ ਦਾ ਮੁਰੀਦ ਹਾਂ, ਨਾ ਬੰਦੇ ਦਾ ਮਸੀਹਾ। ਆਰਟ ਦਾ ਕੰਮ ਨਾ ਸਿਖਿਆ ਦੇਣੀ ਹੈ ਨਾ ਵਿਆਖਿਆ ਕਰਨੀ। ਆਰਟ, ਯਥਾਰਥ ਨੂੰ ਨਾ ਬਿਆਨ ਕਰਦਾ ਹੈ ਨਾ ਉਸਤੋਂ ਇਨਕਾਰੀ ਹੈ ਕਿਉਂਕਿ ਆਰਟ ਖੁਦ ਯਥਾਰਥ ਹੈ। ਆਰਟ ਦਾ ਪੁਲ ਪਾਰ ਕਰਨ ਸਾਰ ਮਨੁਖ ਅਨੰਤ ਆਜ਼ਾਦ ਦੇਸ ਵਿਚ ਪੁਜਦਾ ਹੈ। ਆਰਟਿਸਟ ਉਹੀ ਅਖਵਾਏਗਾ ਜਿਹੜਾ ਆਰਟ ਹੋ ਜਾਏਗਾ। ਵਿਕਾਸ ਦੇ ਜਿਸ ਪੜਾਅ ਉਪਰ ਆਦਮੀ ਪੁੱਜ ਗਿਆ ਹੈ, ਉਥੇ ਉਸਦੀ ਰੂਹ ਕੈਦ ਹੋ ਗਈ ਹੈ। ਕਦੀ ਜਦੋਂ ਰੂਹ ਕੈਦ ਵਿਚੋਂ ਥੋੜੇ ਕੁ ਚਿਰ ਲਈ ਛੁਟਕਾਰਾ ਪਾ ਲਵੇ, ਉਦੋਂ ਆਰਟ ਦਾ ਜਨਮ ਹੁੰਦਾ ਹੈ।

''ਲਗਾਤਾਰ ਆਰਟ ਦੀ ਸਾਧਨਾ ਕਰਦਿਆਂ ਮੈਂ ਆਪਣੇ ਤੋਂ ਦੂਰ ਤੇ ਆਰਟ ਦੇ ਨਜ਼ਦੀਕ ਚਲਾ ਜਾਂਦਾ ਹਾਂ। ਇਹ ਯਾਤਰਾ ਇਸ ਤਰ੍ਹਾਂ ਦੀ ਹੁੰਦੀ ਹੈ ਜਿਵੇਂ ਮੈਂ ਕਿਸੇ ਅਨਜਾਣ ਵਿਸ਼ਾਲ ਮਹਾਂਨਗਰ ਵਿਚ ਆ ਗਿਆ ਹੋਵਾਂ, ਮੇਰੇ ਹੱਥ ਵਿਚ ਜਿਸ ਵਾਹਨ ਦਾ ਸਟੀਅਰਿੰਗ ਹੈ ਉਹ ਵਾਹਨ ਮੈਨੂੰ ਚਲਾਉਣਾ ਨਹੀਂ ਆਉਂਦਾ, ਨਾ ਮੇਰੇ ਕੋਲ ਨਕਸ਼ਾ ਹੈ ਨਾ ਕੰਪਾਸ, ਸੜਕਾਂ ਉਪਰ ਸਾਈਨ ਬੋਰਡ ਕਿਧਰੇ ਨਹੀਂ। ਪੋਲੈਂਡ ਦੇ ਅੰਤਰ-ਰਾਸ਼ਟਰੀ ਆਰਟ ਸਿੰਪੋਜ਼ੀਅਮ ਵਿਚ ਮੇਰੇ ਨਾਲ ਇਹੋ ਹੋਇਆ। ਸੈਂਕੜੇ ਮੀਟਰ ਲੰਮੇ ਕਾਗਜ਼ ਦਾ ਮੈਂ ਰੋਲ ਲੈ ਲਿਆ, ਜੋ ਜੀ ਕੀਤਾ ਇਸ ਉਪਰ ਉਕਰਨਾ ਸ਼ੁਰੂ ਕਰ ਦਿਤਾ। ਮੈਨੂੰ ਰੰਗਾਂ ਅਤੇ ਲਕੀਰਾਂ ਦੇ ਕਿਸੇ ਡਿਜ਼ਾਈਨ ਦੀ ਪਰਵਾਹ ਨਹੀਂ ਸੀ। ਕੀ ਕੁੱਝ ਬਰਬਾਦ ਕਰ ਰਿਹਾ ਹਾਂ, ਇਕ ਬੱਚੇ ਵਾਂਗ ਨਾ ਮੈਨੂੰ ਕੋਈ ਪਤਾ ਸੀ ਨਾ ਪਤਾ ਕਰਨ ਦੀ ਪਰਵਾਹ ਸੀ। ਮੈਂ ਅਦ੍ਰਿਸ਼ਟ ਮੰਜ਼ਲ ਵਲ ਤੁਰ ਰਿਹਾ ਸੀ। ਘੰਟਿਆਂ ਬੱਧੀ ਇਕ ਮੀਟਰ ਕਾਗਜ ਪੇਂਟ ਕਰ ਕੇ ਮੈਂ ਅਗਲੇ ਮੀਟਰ ਵਲ ਸਰਕਦਾ ਜਾਂਦਾ। ਇਹ ਪਾਗਲਪਨ ਜਿਹਾ ਸੀ, ਬੇਨਿਆਜ਼ ਬੇਪ੍ਰਵਾਹ। ਮੇਰੇ ਕੰਮ ਦਾ ਰਿਜ਼ਲਟ ਕੀ ਹੋਵੇਗਾ ਕੋਈ ਖਿਆਲ ਨਹੀਂ ਸੀ, ਬਸ ਕੰਮ ਕਰਦਿਆਂ ਅਨੰਦ ਆ ਰਿਹਾ ਸੀ। ਪਿਛੋਂ ਵੀ ਦੇਰ ਤੱਕ ਇਹ ਪਿਆ ਰਿਹਾ, ਮੈਂ ਦੇਖਿਆ ਤਕ ਨਹੀਂ। ਦੇਰ ਬਾਦ ਜਦੋਂ ਦੇਖਿਆ ਤਾਂ ਕੁਝ ਕੁ ਇਸ ਵਿਚ ਅਜਿਹਾ ਸੀ ਜੋ ਨਵਾਂ ਸੀ ਤੇ ਜੋ ਮੇਰੇ ਵਿਚ ਪਹਿਲਾਂ ਨਹੀਂ ਸੀ। ਇਹ ਮੇਰਾ ਨਹੀਂ ਸੀ। ਇਸ ਕੰਮ ਨੂੰ ਖਤਮ ਕਰਨ ਬਾਰੇ ਕੋਈ ਖਿਆਲ ਨਹੀਂ ਆਇਆ ਸੀ। ਨਾ ਕਾਗਜ਼, ਨਾ ਸਮਾਂ ਬਰਬਾਦ ਕਰਨ ਬਾਰੇ ਕੋਈ ਖਿਆਲ ਆਇਆ ਸੀ, ਬਸ ਜੋ ਜੋ ਦ੍ਰਿਸ਼ ਮੈਨੂੰ ਦਿਸਦੇ ਜਾਂਦੇ, ਮੈਂ ਉਨ੍ਹਾਂ ਦੇ ਪਿਛੇ ਪਿਛੇ ਤੁਰ ਜਾਂਦਾ ਬਗੈਰ ਇਨ੍ਹਾਂ ਦੀ ਪਰਖ ਪੜਚੋਲ ਕਰਨ ਦੇ। ਕੋਈ ਜਜ਼ਬਾ ਮੈਨੂੰ ਕਿਸੇ ਖਾਸ ਤਰ੍ਹਾਂ ਦੀ ਪੇਂਟਿੰਗ ਬਣਾਉਣ ਦਾ ਹੁਕਮ ਦਿੰਦਾ ਤਾਂ ਮੈਂ ਉਦੋਂ ਤੱਕ ਉਹ ਪੇਂਟਿੰਗ ਬਣਾਈ ਜਾਂਦਾ ਜਦੋਂ ਤੱਕ ਜਜਬਾ ਨਿਢਾਲ ਨਾ ਹੋ ਜਾਂਦਾ। ਦਿਨ ਅਤੇ ਰਾਤ ਚੇਤਨਾ ਦੇ ਵਖ ਵਖ ਮੂਡ ਦੇਖਦਾ ਰਹਿੰਦਾ। ਪੇਂਟ ਕੀਤਾ ਬੰਡਲ ਵੱਡਾ ਹੁੰਦਾ ਗਿਆ ਤੇ ਸਫੈਦ ਕਾਗਜ਼ ਘਟਦਾ ਗਿਆ। ਜਦੋਂ ਕਦੇ ਮੇਰਾ ਦਿਲ ਕਰਦਾ ਕਿ ਜੋ ਪਿਛੇ ਬਣਿਆ ਹੈ, ਦੇਖ ਲਵਾਂ, ਤਾਂ ਮੈਂ ਆਪਣੇ ਆਪ ਨੂੰ ਰੋਕ ਲੈਂਦਾ, ਕਿਤੇ ਪਿਛਲਾ ਕੰਮ ਅਗਲੇ ਉਪਰ ਅਸਰੰਦਾਜ਼ ਨਾ ਹੋ ਜਾਏ। ਦਿਨ ਰਾਤ ਲੱਗਾ ਰਹਿੰਦਾ। ਅਗਲੇ ਦਿਨ ਦਾ ਕੰਮ ਅੱਖਾਂ ਵਿਚ ਲਟਕਾ ਕੇ ਮੈਂ ਖੁਸ਼ੀ ਖੁਸ਼ੀ ਸੌਂ ਜਾਂਦਾ। ਰੰਗਾਂ ਵਿਚ ਲਿਸ਼ਕ ਆਉਣ ਲੱਗ ਪਈ, ਆਕਾਰ ਨਿਖਰਨ ਲੱਗੇ। ਸਮਾਧੀ ਵਰਗੀ ਅਵਸਥਾ ਸੀ ਤੇ ਇਕੋ ਵਕਤ ਮੈਂ ਦੋ ਸੰਸਾਰਾਂ ਵਿਚ ਰਹਿਣ ਲੱਗ ਪਿਆ ਸਾਂ। ਦੋਵੇਂ ਸੰਸਾਰ ਅਸਲੀ ਸਨ। ਜੇ ਫਰਕ ਸੀ ਤਾਂ ਕੇਵਲ ਸਮੇਂ ਦਾ, ਜਦੋਂ ਕੰਮ ਰਿਹਾ ਹੁੰਦਾ ਉਦੋਂ ਸਮਾਂ ਰੁਕ ਜਾਂਦਾ, ਪੰਜ ਅਤੇ ਪੰਦਰਾਂ ਘੰਟਿਆਂ ਵਿਚਕਾਰ ਕੋਈ ਫਰਕ ਨਹੀਂ।

''ਕਈ ਦਿਨਾਂ ਬਾਦ ਮੈਂ ਇਹ ਰੋਲ ਖੋਹਲ ਕੇ ਦੇਖਿਆ ਤਾਂ ਕੁਝ ਚਿੱਤਰਾਂ ਨੂੰ ਦੇਖਕੇ ਵਿਸਮਾਦ ਤਾਰੀ ਹੋਇਆ। ਮੈਨੂੰ ਪੱਕਾ ਪਤਾ ਸੀ, ਇਹ ਮੈਂ ਅਪਣੇ ਰੰਗਾਂ ਨਾਲ, ਅਪਣੇ ਬਰੱਸ਼ ਨਾਲ ਬਣਾਏ ਹਨ ਪਰ ਇਹ ਮੇਰੇ ਨਹੀਂ ਸਨ, ਇਨ੍ਹਾਂ ਦਾ ਸਬੰਧ ਮੇਰੀ ਕਿਸੇ ਚੀਜ਼ ਨਾਲ ਨਹੀਂ ਸੀ। ਉਸ ਦਿਨ ਤੋਂ ਬਾਦ ਆਰਟ ਦੀ ਥਾਂ ਆਰਟਿਸਟ ਮੇਰੇ ਕੇਂਦਰ ਵਿਚ ਆ ਗਿਆ। ਮੈਂ ਆਪਣੇ ਆਪ ਨੂੰ ਦੂਰ ਤੋਂ ਦੇਖਣ ਦੇ ਸਮੱਰਥ ਹੋ ਗਿਆ। ਦ੍ਰਿਸ਼ ਅਤੇ ਦਰਸ਼ਕ ਇਕੋ ਸਨ। ਮੈਂ ਜਾਣਨਾ ਚਾਹਿਆ ਕਿ ਮੇਰਾ ਇਹ ਪੇਂਟਿੰਗ ਦਾ ਕੰਮ ਕਿਵੇਂ ਕਿਵੇਂ ਹੋਇਆ ਪਰ ਪਤਾ ਨਾ ਲੱਗਾ। ਮੈਂ ਏਨਾ ਕੁ ਜ਼ਰੂਰ ਜਾਣ ਗਿਆ ਕਿ ਜਿਹੜਾ ਕੰਮ ਕਿਸੇ

ਨਮੂਨੇ ਨੂੰ ਆਧਾਰ ਬਣਾ ਕੇ ਕੀਤਾ ਜਾਵੇ ਉਹ ਆਰਟ ਨਹੀਂ ਹੁੰਦਾ। ਮੈਂ ਆਪਣੇ ਆਪ ਨੂੰ ਆਖ ਦਿਤਾ ਕਿ ਜੇ ਤੂੰ ਆਰਟਿਸਟ ਅਖਵਾਉਣਾ ਹੈ ਤਾਂ ਨਮੂਨਿਆਂ ਤੋਂ ਪਾਰ ਉਡ ਜਾਹ।

''ਆਰਟ ਜਜ਼ਬੇ ਦਾ ਕਾਰਜ ਹੈ, ਇਹ ਸ਼ਕਤੀਵਾਨ ਹੈ ਤੇ ਸਨਿਆਸੀ ਵੀ। ਆਰਟ ਦੁਨੀਆਂ ਦੀ, ਆਰਟਿਸਟ ਦੀ ਅਤੇ ਖੁਦ ਦੀ ਤਿੱਖੀ ਆਲੋਚਨਾ ਕਰਦਾ ਹੈ। ਮੇਰੇ ਆਰਟ ਵਿਚ ਨਾ ਪਰੰਪਰਾ ਹੈ ਨਾ ਆਧੁਨਿਕਤਾ। ਫੋਕਲੋਰ ਮੈਨੂੰ ਭੈਭੀਤ ਕਰ ਦਿੰਦਾ ਹੈ। ਮੇਰੇ ਬਣਾਏ ਹੋਏ ਚਿੱਤਰ, ਹੋ ਸਕਦਾ ਹੈ ਹਿੰਸਕ ਹੋਣ ਪਰ ਇਹ ਨਿਰਮਲ ਹਨ। ਇਨ੍ਹਾਂ ਵਿਚ ਨਾ ਸਾਜ਼ਸ਼ ਹੈ ਨਾ ਨਫ਼ਰਤ, ਇਹ ਤਾਂ ਕੇਵਲ ਦ੍ਰਿਸ਼ ਹਨ। ਵਿਸ਼ਵ ਨੂੰ ਪ੍ਰਗਟ ਕਰਨਾ ਮੇਰਾ ਕੰਮ ਹੈ, ਇਹ ਮੈਂ ਕਰਦਾ ਈ ਰਹਿੰਨਾ।

''ਜੋ ਮੈਂ ਕਹਿਣਾ ਚਾਹੁੰਨਾ ਉਸ ਦਾ ਕੋਈ ਮਹੱਤਵ ਨਹੀਂ, ਜੋ ਕਹਿ ਦਿਤਾ ਗਿਆ, ਉਹੀ ਸਭ ਕੁਝ ਹੈ। ਮੇਰੇ ਸਾਹਮਣੇ ਮੇਰਾ ਆਰਟ ਹੈ, ਸਾਡੇ ਦੋਵਾਂ ਵਿਚਕਾਰ ਨਾ ਕੋਈ ਮਿਥ ਖਲੋ ਸਕਦੀ ਹੈ ਨਾ ਇਤਿਹਾਸ, ਨਾ ਸੁੰਦਰਤਾ, ਮੇਰੀ ਰਚਨਾ ਸਾਹਮਣੇ ਕੇਵਲ ਮੈਂ ਹੁੰਨਾ। ਸਰਕਾਰ, ਮੰਦਰ, ਅਜਾਇਬਘਰ, ਆਰਟ ਕੰਪਨੀ, ਮੇਰੇ ਜੱਜ ਨਹੀਂ। ਮੇਰਾ ਆਰਟ ਮੇਰਾ ਜੱਜ ਹੈ।

''ਮੈਨੂੰ ਲਗਦੈ ਕਿ ਸਹੀ ਆਰਟਿਸਟ ਉਹ ਹੈ ਜਿਹੜਾ ਸਮਝੇ ਕਿ ਉਸਦੀ ਜ਼ਿੰਮੇਵਾਰੀ ਸਥਾਈ ਹੈ ਤੇ ਅਨੰਤ ਵੀ। ਆਰਟ ਲਗਾਤਾਰ ਆਰਟਿਸਟ ਤੋਂ ਸਵੱਛ ਸਦਾਚਾਰ ਦੀ ਮੰਗ ਕਰਦਾ ਹੈ, ਇਸ ਦਾ ਮਤਲਬ ਇਹ ਹੈ ਕਿ ਦੇਣਾ ਹੀ ਦੇਣਾ ਹੈ, ਲੈਣਾ ਕੁਝ ਨਹੀਂ। ਆਰਟਿਸਟ ਦਿਆਲੂ ਦਾਤਾ ਹੈ। ਉਹ ਆਪਣੇ ਆਪ ਨੂੰ ਨਿਰੰਤਰ ਖੰਡਿਤ ਕਰਦਾ ਹੈ ਤੇ ਫਿਰ ਟੁੱਟੇ ਟੁਕੜਿਆਂ ਨੂੰ ਜੋੜਨ ਲਗਦਾ ਹੈ। ਹਰੇਕ ਕਿਰਤ ਅਪਣੇ ਆਪ ਵਿਚ ਪੂਰਨ ਹੈ, ਹਰ ਸਵੇਰਾ ਨਵਾਂ ਸਵੇਰਾ ਹੁੰਦਾ ਹੈ। ਅਦ੍ਰਿਸ਼ਟ ਨੂੰ ਉਹੀ ਮਿਲਣ ਵਾਸਤੇ ਤੁਰੇਗਾ ਜਿਹੜਾ ਬਲਵਾਨ ਹੋਵੇਗਾ।

''ਪੰਜਾਬ ਆਰਟ ਤੋਂ ਵੰਚਿਤ ਹੋ ਗਿਆ ਜਿਸਦੇ ਠੋਸ ਕਾਰਨ ਵੀ ਹਨ। ਦਿੱਲੀ ਬੰਬਈ, ਕਲਕੱਤੇ ਅਤੇ ਵਿਦੇਸ਼ਾਂ ਵਿਚ ਪੰਜਾਬੀਆਂ ਨੇ ਕਰਤਾਰੀ ਆਰਟ ਦੀ ਧਾਂਕ ਜਮਾ ਦਿੱਤੀ ਪਰ ਪੰਜਾਬ ਇਸ ਤੋਂ ਮਹਿਰੂਮ ਹੈ। ਛੋਟੇ ਛੋਟੇ ਕਾਰੀਗਰਾਂ ਨੇ ਵੱਡੀਆਂ ਵੱਡੀਆਂ ਧਾਰਮਿਕ ਪੇਂਟਿੰਗਜ ਅਤੇ ਸੀਨਰੀਆਂ ਬਣਾਈਆਂ ਜਿਹੜੀਆਂ ਕੈਲੰਡਰਾਂ ਦੇ ਰੂਪ ਵਿਚ ਖੂਬ ਵਿਕੀਆਂ। ਇਸ ਰੁਝਾਣ ਨੂੰ ਮੈਂ *ਸੋਭਾ ਸਿੰਘ ਸਿੰਡਰੋਮ,* ਕਿਹਾ ਕਰਦਾਂ। ਇਸ ਨੇ ਆਰਟ ਨੂੰ ਕਾਠ ਮਾਰ ਦਿੱਤਾ। ਲੋਕਾਂ ਨੇ ਸਮਝ ਲਿਆ ਕਿ ਆਰਟ ਕਹਾਣੀਆਂ ਸੁਣਾਉਣ ਵਾਲੀ ਕੋਈ ਚੀਜ਼ ਹੈ। ਸਿਰਜਣਾ ਪੰਜਾਬ ਵਿਚ ਨਹੀਂ ਹੋਈ। ਇਸ ਤਰ੍ਹਾਂ ਦੀਆਂ ਗੈਲਰੀਆਂ ਤੇ ਅਜਾਇਬਘਰ ਹੈਨ ਜਿਥੇ ਚੰਗਾ ਆਰਟ ਮੌਜੂਦ ਹੈ ਪਰ ਉਥੇ ਜਾਂ ਕਲਾਕਾਰ ਜਾਂਦੇ ਹਨ ਜਾਂ ਕਲਾ ਦੇ ਵਿਦਿਆਰਥੀ। ਵਿਦਵਾਨ, ਕਵੀ, ਦਾਰਸ਼ਨਿਕ, ਚਿੰਤਕ ਇਸ ਤੋਂ ਪਰੇ ਪਰੇਰੇ ਹਨ, ਉਨ੍ਹਾਂ ਨੂੰ ਦ੍ਰਿਸ਼ ਦੀ ਨਾ ਸਮਝ ਹੈ ਨਾ ਸਮਝਣ ਦੀ ਰੁਚੀ। ਪੱਛਮ ਦੇ ਵਧੀਕ ਆਰਟਿਸਟ ਕਵੀ ਦਰਬਾਰਾਂ ਵਿਚ ਕਵਿਤਾਵਾਂ ਸੁਣਨ ਅਤੇ ਆਪ ਪੜ੍ਹਨ ਅਕਸਰ ਜਾਂਦੇ ਹਨ। ਇਥੇ ਭਾਰਤ ਵਿਚ ਕਵੀ ਆਰਟ ਦੇਖਣ ਨਹੀਂ ਜਾਂਦੇ। ਮੀਡੀਆ ਇਸ ਨੂੰ ਕਵਰ ਕਰਨ ਵਾਸਤੇ ਤਦ ਤਿਆਰ ਹੋਏਗਾ ਜੇ ਕੋਈ ਆਰਟ ਦੇਖਣ ਦਾ ਸ਼ੌਕੀਨ ਹੋਵੇ। ਆਰਟ ਦੇ ਰੀਵੀਊ ਅਖਬਾਰਾਂ ਰਿਸਾਲਿਆਂ ਵਿਚ ਛਪਦੇ ਹਨ, ਉਨ੍ਹਾਂ ਨੂੰ ਪੜ੍ਹਿਆ ਨਹੀਂ ਜਾਂਦਾ। ਵਰਤਮਾਨ ਕਾਲ ਵਿਚ ਮੈਂ ਇਹੋ ਦੇਖ ਰਿਹਾਂ।

''ਧਨਰਾਜ ਭਗਤ, ਕੇ.ਸੀ. ਆਰੀਆਨ, ਬੀ.ਸੀ. ਸਾਨਿਆਲ, ਕੰਵਲ ਕ੍ਰਿਸ਼ਨ, ਹਰਕ੍ਰਿਸ਼ਨ ਲਾਲ, ਪੀ.ਐਨ. ਮਾਗੋ, ਸਤੀਸ਼ ਗੁਜਰਾਲ, ਕ੍ਰਿਸ਼ਨ ਖੰਨਾ, ਨੰਦ ਕਟਿਆਲ, ਕੇਵਲ ਸੋਨੀ, ਅਵਤਾਰ ਸਿੰਘ, ਮਨਜੀਤ ਬਾਵਾ, ਸੋਹਣ ਕਾਦਰੀ, ਪਰਮਜੀਤ ਸਿੰਘ, ਅਪਰਿਤਾ ਸਿੰਘ, ਅਰਪਨਾ ਕੌਰ, ਰਾਜੇਸ਼ ਮਹਿਰਾ, ਸ਼ਿਵ ਸਿੰਘ, ਮਲਕੀਤ ਸਿੰਘ, ਜੋਧ ਸਿੰਘ ਆਦਿਕ ਨੇ ਸੰਸਾਰ ਵਿਚ ਨਾਮਣਾ ਖੱਟਿਆ ਹੈ ਪਰ ਪੰਜਾਬ ਉਨ੍ਹਾਂ ਨੂੰ ਨਹੀਂ ਜਾਣਦਾ। ਭੂਬੇਸ਼ ਸਾਨਿਆਲ ਬੰਗਾਲੀ ਸੀ ਪਰ ਲਾਹੌਰ ਦੀ ਸਨੇਹਲਤਾ ਨਾਲ ਵਿਆਹਿਆ ਹੋਇਆ ਸੀ। ਪਹਿਲਾਂ ਲਾਹੌਰ ਫਿਰ ਦੇਸ ਵੰਡ ਤੋਂ ਬਾਦ ਇਹ ਜੋੜੀ ਦਿਲੀ ਵੱਸੀ। ਉਸਨੇ ਅੰਦਰੇਟੇ ਵੀ ਇਕ ਘਰ ਬਣਾਇਆ ਸੀ ਜਿਥੇ ਹੁਣ ਉਸਦੀ ਧੀ ਰਹਿੰਦੀ ਹੈ। ਇਹ ਸਾਰੇ ਕਲਾਕਾਰ ਪੰਜਾਬੀ ਜਾਣਦੇ ਸਨ, ਪੰਜਾਬ ਨੂੰ ਪਿਆਰ ਕਰਦੇ ਸਨ ਤੇ ਵਾਰਸ ਦੀ ਹੀਰ ਅਤੇ ਪੰਜਾਬ ਦਾ ਫੋਕ ਗਾਉਂਦੇ ਸਨ।

''ਮੇਰੀ ਲਿਖਾਈ ਠੀਕ ਨੀਂ ਪੰਨੂ ਸਾਹਿਬ। ਚਿਤਰਕਾਰਾਂ ਦੀ ਲਿਖਾਈ ਮਾੜੀ ਹੋਇਆ ਕਰਦੀ ਹੈ। ਹੱਥ ਵਿਚ ਕਲਮ ਫੜਾਂ ਜਾਂ ਬਰੱਸ਼, ਰੂਪ ਰੰਗ ਤੇ ਆਕਾਰ ਅੱਖਾਂ ਅਗੇ ਘੁੰਮਦੇ ਰਹਿੰਦੇ ਹਨ। ਇਸ ਨਾਲ ਅੱਖਰ ਅੱਖਰ ਨਹੀਂ ਰਹਿੰਦਾ ਫੇਰ, ਕੁਝ ਹੋਰ ਹੋ ਜਾਂਦੈ। ਲੋਕ ਸਿਧੇਸਰੀ ਦੇਵੀ ਦਾ ਗਾਇਨ ਸੁਣਦੇ

ਰਹੇ, ਗਾ ਰਹੀ ਸੀ- ਰਘੁਵਰ ਸ਼ਬ ਕੇ ਸਮਾਨ। ਮੈਨੂੰ ਆਵਾਜ਼ ਸੁਣਾਈ ਨਹੀਂ ਦਿੰਦੀ ਸੀ, ਮੇਰੀਆਂ ਨਜ਼ਰਾਂ ਵਿਚ ਕ੍ਰਿਸ਼ਨ ਅਤੇ ਰਾਤ ਦੀ ਸਮਾਨਤਾ ਇਧਰ ਉਧਰ ਫਿਰਦੀ ਰਹੀ ਸਾਰਾ ਸਮਾਂ।

''ਰਾਮ ਕਿੰਕਰ ਬੈਜ, ਸੰਥਾਲ ਸੀ। ਉਸਦਾ ਚਿਹਰਾ ਮੁਹਰਾ ਕੱਦ ਕਾਠ ਬਾਂਦਰ ਵਰਗਾ ਸੀ। ਮੈਨੂੰ ਬੰਦਰ ਚੰਗੇ ਨਹੀਂ ਲੱਗੇ ਕਦੀ। ਮੈਂ ਰਾਮ ਕਿੰਕਰ ਨਾਲ ਰਹਿ ਕੇ ਕੰਮ ਕਰਨ ਲੱਗਾ ਤਾਂ ਦੇਖਿਆ ਹਜ਼ਾਰਾਂ ਸਾਲਾਂ ਬਾਦ ਕਦੀ ਅਜਿਹੇ ਕਲਾਕਾਰ ਦੇ ਦੀਦਾਰ ਹੁੰਦੇ ਹਨ। ਮੈਨੂੰ ਬਾਂਦਰ ਸੁਹਣੇ ਲੱਗਣ ਲਗ ਪਏ। ਦਿੱਲੀ ਰਿਜ਼ਰਵ ਬੈਂਕ ਦੇ ਬਾਹਰ ਜਿਹੜੇ ਬੁੱਤ ਨੇ, ਉਹ ਉਸੇ ਦੇ ਬਣਾਏ ਹੋਏ ਹਨ। ਪੰ. ਜਵਾਹਰ ਲਾਲ ਨਹਿਰੂ ਨੇ ਮਿਲ ਕੇ ਉਸ ਅਗੇ ਅਰਜ਼ ਕੀਤੀ ਸੀ ਕਿ ਇਹ ਕਾਰਜ ਤੁਸੀਂ ਨਿਭਾਉਣਾ ਹੈ। ਕਿੰਕਰ ਨੇ ਕਿਹਾ- ਮੈਂ ਮਹਿੰਗਾ ਹਾਂ। ਤੁਸੀਂ ਕਿਸੇ ਸਸਤੇ ਕਲਾਕਾਰ ਨੂੰ ਲੱਭੋ। ਨਹਿਰੂ ਨੇ ਕਿਹਾ- ਜੋ ਕਹੋਗੇ, ਉਨੇ ਦਿਆਂਗੇ। ਉਸਨੇ ਸਵਾ ਲੱਖ ਐਡਵਾਂਸ ਮੰਗਿਆ। ਦੇ ਦਿੱਤਾ। ਉਦੋਂ ਸਵਾ ਲੱਖ ਕਿੱਡੀ ਰਕਮ ਸੀ.. ਦੋਸਤਾਂ ਨੂੰ ਦਾਰੂ ਪਿਆ ਪਿਆ ਕੇ ਸਾਲ ਵਿਚ ਉਡਾ ਦਿਤਾ, ਕੰਮ ਕੋਈ ਨਾ ਕੀਤਾ। ਨਹਿਰੂ ਨੂੰ ਕਿਹਾ- ਸਵਾ ਲੱਖ ਹੋਰ ਦਿਉ। ਪਿਛਲੇ ਪੈਸਿਆਂ ਨਾਲ ਮੈਂ ਕੰਮ ਕਰਨ ਦੀ ਤਿਆਰੀ ਕਰ ਲਈ, ਹੁਣ ਕੰਮ ਕਰਾਂਗਾ। ਹੋਰ ਦੇ ਦਿਤਾ। ਪਾਰਲੀਮੈਂਟ ਵਿਚ ਰੌਲਾ ਪੈ ਗਿਆ ਕਿ ਕੌਮੀ ਪੂੰਜੀ ਉਜਾੜੀ ਜਾ ਰਹੀ ਹੈ। ਘੱਟ ਪੈਸਿਆਂ ਨਾਲ ਵਧੀਆ ਕੰਮ ਕਰਨ ਵਾਲੇ ਆਰਟਿਸਟ ਜਦੋਂ ਮਿਲਦੇ ਨੇ ਫਿਰ ਇਹ ਉਜਾੜਾ ਕਿਉਂ ਹੋ ਰਿਹੈ? ਨਹਿਰੂ ਨੇ ਕਿਹਾ- ਘਟੀਆ ਕੰਮ ਨਹੀਂ ਕਰਵਾਉਣਾ। ਰਾਮ ਕਿੰਕਰ ਅਨਮੋਲ ਹੈ। ਜਿੰਨਾ ਮੰਗਦਾ ਜਾਏਗਾ ਉਂਨਾ ਦਿੰਦੇ ਜਾਵਾਂਗੇ।

''ਸਾਡਾ ਕਾਰੋਬਾਰ ਰੰਗਾਂ ਦਾ ਹੈ ਪੰਨੂ ਸਾਹਿਬ। ਸੂਰਜ ਉਦਯ ਹੋਣ ਤੋਂ ਲੈਕੇ ਅਸਤ ਹੋਣ ਤੱਕ, ਅਸਤ ਹੋਣ ਤੋਂ ਲੈਕੇ ਫਿਰ ਉਦਯ ਹੋਣ ਤੱਕ ਕੁਦਰਤ ਕਰੋੜਾਂ ਲਿਬਾਸ ਬਦਲਦੀ ਹੈ। ਹਰ ਅਗਲਾ ਪਲ, ਪਿਛਲੇ ਪਲ ਤੋਂ ਨਵਾਂ ਤਾਂ ਹੈ ਈ, ਭਿੰਨ ਵੀ ਹੈ, ਨਵਾਂ ਸ਼ੇਡ, ਨਵੀਂ ਟੋਨ। ਪਿਛਲਾ ਲਿਬਾਸ ਉਤਾਰਦੀ ਨਹੀਂ, ਕੁਦਰਤ ਉਸੇ ਉਪਰ ਹਰ ਪਲ ਨਵਾਂ ਪਹਿਰਾਵਾ ਓੜ੍ਹ ਲੈਂਦੀ ਹੈ। ਇਹੋ ਜਿਹੇ ਕਰਾਮਾਤੀ ਦ੍ਰਿਸ ਦੇਖਦਿਆਂ ਰੋਸ਼ੇ ਬਿਹਾਰੀ ਬੈਨਰਜੀ ਕਿਹਾ ਕਰਦਾ ਸੀ - ਮੈਂ ਅੰਨ੍ਹਾਂ ਹੋਣ ਤੋਂ ਪਹਿਲਾਂ ਮਰਨਾ ਚਾਹੁੰਦਾ ਹਾਂ।

ਇਨ੍ਹਾਂ ਦੇ ਕੰਮ ਤੋਂ ਦੁਨੀਆਂ ਦੀਆਂ ਆਉਣ ਵਾਲੀਆਂ ਪੀੜ੍ਹੀਆਂ ਅਸਰ ਕਬੂਲਣਗੀਆਂ ਪਰ ਪੰਜਾਬ ਕਦੋਂ ਇਨ੍ਹਾਂ ਬਾਬਤ ਜਾਣ ਸਕੇਗਾ? ਜਿਵੇਂ ਸਿਖ ਧਰਮ ਦੀ ਪੁਨਰ-ਸੁਰਜੀਤੀ ਵਾਸਤੇ ਸਿੰਘ ਸਭਾ ਲਹਿਰ ਚੱਲੀ ਸੀ, ਉਵੇਂ ਆਰਟ ਜਿਉਂਦਾ ਕਰਨ ਵਾਸਤੇ ਅੰਦੋਲਨ ਛੇੜਨਾ ਪਵੇਗਾ ਤੇ ਇਹ ਕੰਮ ਨੌਜਵਾਨਾ ਦੇ ਕਰਨ ਦਾ ਹੈ। ਪੱਛਮ ਦੇ ਸੰਗੀਤਕਾਰ ਆਰਟ ਉਪਰ ਰੀਵੀਊ ਲਿਖਦੇ ਹਨ, ਕੀ ਸਾਡੇ ਕੀਰਤਨੀਏ ਆਰਟ ਦੀ ਨਬਜ਼ ਦੇਖਣ ਲੱਗ ਜਾਣਗੇ ਕਦੀ? ਸਾਡੇ ਵਿਦਵਾਨਾਂ ਨੂੰ ਅਪਣੀ ਅਨਪੜ੍ਹਤਾ ਤੋਂ ਕਦੋ ਸ਼ਰਮਿੰਦਗੀ ਆਏਗੀ? ਦ੍ਰਿਸ਼ ਕਲਾਵਾਂ ਬੇਅੰਤ ਸ਼ਕਤੀਵਾਨ ਹਨ ਤੇ ਉਨ੍ਹਾਂ ਬਾਬਤ ਜਾਣਨਾ ਜ਼ਰੂਰੀ ਹੈ। ਪੰਜਾਬੀਆਂ ਨੂੰ ਰੱਬ ਕਦੋਂ ਦ੍ਰਿਸ਼ਟੀ ਦਏਗਾ, ਇਸਦਾ ਹਾਲੇ ਕੁਝ ਅੰਦਾਜ਼ਾ ਨਹੀਂ ਲਗ ਸਕਦਾ। ਆਰਟ ਦੇਖਣ ਦੀ ਆਦਤ ਪਏਗੀ ਤਦ ਹੀ ਆਰਟਿਸਟ ਪੈਦਾ ਹੋਏਗਾ। ਸੰਗੀਤ ਸਿਖਣ ਵਾਲੇ ਦਾ ਕੰਨ ਠੀਕ ਹੋਣਾ ਜ਼ਰੂਰੀ ਹੈ, ਪਹਿਲਾਂ ਉਹ ਉਸਤਾਦਾਂ ਨੂੰ ਸੁਣੇਗਾ, ਫਿਰ ਸੁਰਬਧ ਹੋਏਗਾ। ਹੱਥ ਵਿਚ ਬਰੱਸ਼ ਉਦੋਂ ਤੱਕ ਨਹੀਂ ਫੜਿਆ ਜਾ ਸਕਦਾ ਜਦ ਤਕ ਅੱਖ ਨੇ ਪਹਿਲੋਂ ਪਾਤਾਲ ਤੋਂ ਅਕਾਸ਼ ਤੱਕ ਬ੍ਰਹਮੰਡ ਦੇਖ ਨਹੀਂ ਲਿਆ।

ਮੈਂ ਪੁੱਛਿਆ, ''ਆਧੁਨਿਕ ਕਲਾ ਦੀ ਦਿਸ਼ਾ ਕਿਹੋ ਜਿਹੀ ਹੈ?

ਉਸ ਨੇ ਕਿਹਾ- ਆਧੁਨਿਕ ਕਲਾਕਾਰ ਦਾ ਮਨੋਰਥ ਹੈ ਰੰਗਾਂ ਤੇ ਲਕੀਰਾਂ ਦੇ ਮਾਧਿਅਮ ਰਾਹੀਂ ਲੁਕੇ ਸੱਚ ਨੂੰ ਪ੍ਰਗਟ ਕਰਨਾ। ਕਵਿਤਾ ਤੇ ਵਾਰਤਕ ਵਿਚ ਬੜਾ ਕੁਝ ਅਜਿਹਾ ਹੁੰਦਾ ਹੈ ਜੋ ਸਪਸ਼ਟ ਨਹੀਂ ਹੁੰਦਾ, ਤਾਂ ਵੀ ਪਾਠਕ ਉਸਨੂੰ ਸਮਝ ਜਾਂਦਾ ਹੈ ਤੇ ਰਸ ਮਾਣਦਾ ਹੈ। ਦਰਸ਼ਕ ਤੋਂ ਇਹ ਆਸ ਹੁੰਦੀ ਹੈ ਕਿ ਉਹ ਅਜਿਹਾ ਕੁਝ ਵੀ ਦੇਖੇ ਜੋ ਦਿਖਾਈ ਨਹੀਂ ਦਿੰਦਾ। ਬਹੁਤੀ ਵਾਰ ਕਲਾਕਾਰ ਤੇ ਦਰਸ਼ਕ ਇਕੋ ਲੈਅ ਵਿਚ ਨਹੀਂ ਹੁੰਦੇ ਤੇ ਹਰੇਕ ਦੀ ਆਪਣੀ ਆਪਣੀ ਵਿਆਖਿਆ ਹੁੰਦੀ ਹੈ।

ਇਕ ਹੋਰ ਸਵਾਲ- ਫੋਟੋਗ੍ਰਾਫੀ ਦੀ ਈਜਾਦ ਨਾਲ ਚਿਤਰਕਾਰੀ ਉਪਰ ਫਰਕ ਪਿਆ?

ਉੱਤਰ- ਬਹੁਤ।ਬਹੁਤ ਫਰਕ ਪਿਆ। ਇਹ ਸੁਭਾਵਕ ਵੀ ਸੀ।ਕੈਮਰੇ ਨੇ ਚਿਤਰਕਲਾ ਦੇ ਖੇਤਰ ਵਿਚ ਇਨਕਲਾਬ ਲਿਆਂਦਾ।ਰੌਸ਼ਨੀ ਬਾਰੇ ਵਿਗਿਆਨਕ ਸੂਝ ਆਉਣ ਨਾਲ ਰੰਗਾਂ ਦੀ ਬਣਤਰ ਦਾ ਪਤਾ ਲੱਗਾ ਜਿਸ ਨਾਲ ਦੇਖਣ ਦਾ ਢੰਗ ਬਦਲ ਗਿਆ। ਇਕ ਵਾਰ ਤਾਂ ਇਉਂ ਲੱਗਣ ਲੱਗ ਪਿਆ ਸੀ ਕਿ

ਚਿਤ੍ਰਕਲਾ ਦੀ ਜ਼ਰੂਰਤ ਹੀ ਨਹੀਂ ਰਹੇਗੀ ਕਿਉਂਕਿ ਬਿਲਡਿੰਗ, ਦ੍ਰਿਸ਼, ਭੀੜ ਨੂੰ ਜਿੰਨੀ ਖੂਬਸੂਰਤੀ ਤੇ ਸਫਾਈ ਨਾਲ ਕੈਮਰਾ ਪੇਸ਼ ਕਰਦਾ ਹੈ, ਚਿਤਰਕਾਰ ਨਹੀਂ ਕਰ ਸਕਦਾ। ਜਿਹੜਾ ਫਰਕ ਫੋਟੋ ਅਤੇ ਤਸਵੀਰ ਵਿਚ ਹੈ ਉਹ ਇਹ ਹੈ ਕਿ ਕੈਮਰੇ ਕੋਲ ਆਦਮੀ ਦੇ ਵਲਵਲੇ ਨਹੀਂ, ਦਲੀਲਾਂ ਨਹੀਂ। ਚਿਤਰਕਾਰ ਬਰੱਸ਼ ਚਲਾਉਣ ਵਕਤ ਅਪਣੇ ਨਿਜੱਤਵ ਨੂੰ ਕੈਮਰੇ ਵਾਂਗ ਪਰੇ ਨਹੀਂ ਰੱਖ ਸਕਦਾ। ਸੁਹਜ ਸੁਆਦ ਦੀ ਤ੍ਰਿਪਤੀ ਦੀ ਜਿੰਮੇਵਾਰੀ ਕਲਾਕਾਰ ਦੇ ਮੋਢਿਆਂ ਤੇ ਸਗੋਂ ਵਧ ਗਈ ਹੈ ਕਿਉਂਕਿ ਦੁਨੀਆਂ ਮਸ਼ੀਨਾ ਤੋਂ ਅੱਕ ਕੇ ਕਲਾ ਵਲ ਸੰਤੁਸ਼ਟੀ ਪ੍ਰਾਪਤ ਕਰਨ ਦੀ ਆਸ ਨਾਲ ਦੇਖਦੀ ਹੈ।

ਪ੍ਰਸ਼ਨ- ਆਧੁਨਿਕ ਕਲਾ ਦੀ ਸ਼ੁਰੂਆਤ ਕਿਥੋਂ ਹੁੰਦੀ ਹੈ ?

ਉਤਰ- ਕੋਈ ਕਲਾਕਾਰ ਅਪਣੇ ਭੂਤਕਾਲ ਤੋਂ ਵਿਛੜਿਆ ਨਹੀਂ ਹੁੰਦਾ ਫਿਰ ਵੀ ਕੋਈ ਘਟਨਾ ਅਜਿਹੀ ਘਟਦੀ ਹੈ ਜੋ ਪਹਿਲੇ ਸਮੇਂ ਤੋਂ ਬਹੁਤ ਵੱਖਰੀ ਹੁੰਦੀ ਹੈ। ਇਕ ਸਦੀ ਪਹਿਲਾਂ ਦੀ ਕਲਾ ਵਖਰੀ ਹੋ ਗਈ ਸੀ। ਪਿਕਾਸੋ ਨੇ 1909 ਵਿਚ ਪਹਿਲੀ ਕਿਉਬਿਸਟ (ਤਿੰਨ ਡਾਈਮੈਨਸ਼ਨਜ਼ ਵਾਲੀ) ਤਸਵੀਰ ਬਣਾਈ ਜਿਸ ਨਾਲ ਕਲਾ ਵਿਚ ਨਵੀਂ ਧੜੇਬੰਦੀ ਪੈਦਾ ਹੋਈ। ਇਕ ਧੜਾ ਕੁਦਰਤ ਦੀ ਕਿਸੇ ਚੀਜ ਨੂੰ ਭੰਨ ਤੋੜ ਕੇ ਉਸਨੂੰ ਰੇਖਾ ਗਣਿਤ ਦੇ ਚਿੰਨ੍ਹਾਂ ਵਿਚ ਬਦਲ ਕੇ ਚਿਤਰਦਾ ਸੀ। ਦੂਜਾ ਧੜਾ ਕੈਨਵਸ ਨੂੰ ਰੇਖਾ ਗਣਿਤ ਦੇ ਚਿੰਨ੍ਹਾਂ ਦੁਆਰਾ, ਦੋ-ਹੱਦੀ ਤਸਵੀਰ ਦੇ ਫਰੇਮ ਵਿਚ ਤਰਤੀਬ ਦੇ ਕੇ ਉਸ ਉਤੇ ਕੁਦਰਤ ਦਾ ਕੋਈ ਚਿੰਨ੍ਹ ਟਿਕਾ ਦਿੰਦਾ। ਕਲਾ ਮੂਲ ਪ੍ਰਕ੍ਰਿਤੀ ਤੋਂ ਨਿਖੜਕੇ ਭਾਵਨਾਵਾਂ ਅਤੇ ਰੇਖਾ ਗਣਿਤ ਦੇ ਚਿੰਨ੍ਹ ਬਣ ਗਈ।

ਪ੍ਰਸ਼ਨ- ਕਿਸ ਹੱਦ ਤੱਕ ਮਨੁਖ ਕਲਾ ਵਿਚ ਆਪਣਾ ਨਿੱਜ ਸ਼ਾਮਲ ਕਰ ਸਕਦਾ ਹੈ ?

ਉਤਰ- ਰੰਗਾਂ ਅਤੇ ਲੀਕਾਂ ਰਾਹੀਂ ਜਿਹੜਾ ਆਕਾਰ ਅੱਖਾਂ ਵਿਚੋਂ ਦੀ ਹੋਕੇ ਦਿਲ ਦਿਮਾਗ ਉਪਰ ਅਸਰ ਪਾਏ ਅਸੀਂ ਉਸਨੂੰ ਪਲਾਸਟਿਕ ਮਾਧਿਅਮ ਆਖਦੇ ਹਾਂ। ਲੈਂਡਸਕੇਪਿੰਗ, ਇੰਟੀਰੀਅਰ ਡੈਕੋਰੇਸ਼ਨ, ਕੱਪੜਿਆਂ ਉਪਰ, ਕੰਧਾਂ ਉਪਰ ਅਨੇਕ ਡਿਜ਼ਾਈਨਾਂ ਵਿਚ ਕਲਾਕਾਰ ਸ਼ਾਮਲ ਹੈ ਹੀ। ਦ੍ਰਿਸ਼ ਤਾਂ ਕੁਦਰਤ ਵਿਚ ਪਏ ਹਨ, ਉਸਨੇ ਆਪਣਾ ਆਪ ਇਨ੍ਹਾਂ ਵਿਚ ਮਿਲਾਕੇ ਵਖਰਾ ਰੂਪ-ਰੰਗ ਦੇਣਾ ਹੁੰਦਾ ਹੈ। ਸਾਫ ਕੱਪੜੇ ਉਪਰਲੇ ਡਿਜ਼ਾਈਨ ਦਸਦੇ ਹਨ ਕਲਾਕਾਰ ਇਥੇ ਉਤਰਿਆ ਹੋਇਆ ਹੈ। ਘੁਮਿਆਰ ਦੇ ਚੱਕ ਉਪਰ ਮਨੁੱਖੀ ਹੱਥ ਜਦੋਂ ਤੱਕ ਕਿਸੇ ਸ਼ਕਲ ਸੂਰਤ ਵਾਲਾ ਬਰਤਨ ਨਹੀਂ ਬਣਾਉਂਦੇ ਉਦੋਂ ਤਕ ਚੱਕ ਉਪਰ ਮਿੱਟੀ ਗਾਰਾ ਪਿਆ ਹੈ ਜਿਸ ਦਾ ਕੋਈ ਨਾਮ ਨਹੀਂ, ਰੂਪ ਨਹੀਂ। ਕਲਾਕਾਰ ਦੇ ਹੱਥਾਂ ਵਿਚ ਦੀ ਲੰਘਕੇ ਮਿੱਟੀ ਵਿਚ ਜਾਨ ਪੈ ਜਾਂਦੀ ਹੈ। ਚਿਤਰਕਾਰ ਦਾ ਇਹੋ ਕੰਮ ਹੈ ਕਿ ਉਹ ਅਰੂਪ ਅਤੇ ਅਨਾਮ ਨੂੰ ਰੂਪ ਅਤੇ ਨਾਮ ਦਿੰਦਾ ਹੈ।

ਪ੍ਰਸ਼ਨ- ਕਲਾਕਾਰ ਕਿੰਨਾ ਕੁ ਸੁਤੰਤਰ ਹੈ ?

ਉੱਤਰ- ਸੀਮਤ ਹੱਦ ਤੱਕ।ਇਕੋ ਲੱਕੜੀ ਵਿਚੋਂ ਮੇਜ਼ ਬਣਿਆ, ਉਸੇ ਵਿਚੋਂ ਕੁਰਸੀ। ਦੋਵੇਂ ਵੱਖਰੀਆਂ ਵੱਖਰੀਆਂ ਚੀਜ਼ਾ ਹਨ।ਗਲਾਸ ਇਕ ਲੰਬੂਤਰਾ ਬਰਤਨ ਹੈ ਜਿਸ ਨਾਲ ਅਸੀਂ ਸੌਖ ਨਾਲ ਤਰਲ ਪੀ ਸਕਦੇ ਹਾਂ ਪਰ ਗਲਾਸ ਵੀ ਇਕੋ ਤਰ੍ਹਾਂ ਦੇ ਨਹੀਂ, ਸੈਂਕੜੇ ਡਿਜ਼ਾਈਨਾਂ ਦੇ ਹਨ।ਫੇਰ ਵੀ ਗਲਾਸ ਦਾ ਲੰਬੂਤਰਾ ਹੋਣਾ ਇਸ ਦੀ ਬੁਨਿਆਦੀ ਸ਼ਰਤ ਹੈ ਜਿਸ ਕਰਕੇ ਕੋਈ ਗਲਾਸ ਅਜਿਹਾ ਨਹੀਂ ਜੋ ਥਾਲੀ ਵਰਗਾ ਹੋਵੇ।ਖਾਣ ਵਾਲੀਆਂ ਚੀਜ਼ਾਂ ਕੌਲੀਆਂ,ਥਾਲ ਆਦਿਕ ਵੱਖਰੀ ਸ਼ਕਲ ਦੇ ਹੋਣਗੇ, ਪੀਣ ਵਾਲੀਆਂ ਵਖਰੀ ਸੂਰਤ ਦੀਆਂ ਹੋਣਗੀਆਂ।ਹਾਂ ਬਾਦਸ਼ਾਹ ਦੇ ਥਾਲ ਅਤੇ ਮਜ਼ਦੂਰ ਦੀ ਪਲੇਟ ਵਿਚ ਫਰਕ ਹੋਏਗਾ ਹੀ ਹੋਏਗਾ ਤਾਂ ਵੀ ਇਨ੍ਹਾਂ ਵਿਚ ਆਕਾਰ ਦੀ ਸਮਾਨਤਾ ਹੈ।

ਪ੍ਰਸ਼ਨ- ਕਲਾ ਆਲੋਚਕ ਦਾ ਕਰਤੱਵ ਕੀ ਹੈ ?

ਉਤਰ- ਅਸੀਂ ਲੰਘਦੇ ਜਾਂਦੇ ਸਰਸਰੀ ਨਜ਼ਰ ਮਾਰਦੇ ਹਾਂ। ਢੱਠੇ ਮਕਾਨ ਵਿਚ ਬੇਰੀ ਦਾ ਦਰਖਤ ਹੈ, ਇਹ ਤਾਂ ਪਤਾ ਹੈ ਪਰ ਪੱਤਿਆਂ ਦਾ ਰੰਗ ਰੁਤਾਂ ਅਨੁਸਾਰ ਕਿਵੇਂ ਬਦਲ ਰਿਹਾ ਹੈ, ਪੱਤਿਆਂ ਉਪਰ ਲਕੀਰਾਂ ਦੇ ਕਿਹੜੇ ਡਿਜ਼ਾਈਨ ਹਨ, ਇਕ ਟਾਹਣ ਵਿਚੋਂ ਦੂਜਾ ਟਾਹਣ ਕਿਵੇਂ ਨਿਕਲ ਰਿਹਾ ਹੈ, ਇਹ ਪਤਾ ਨਹੀਂ। ਹੋ ਸਕਦੈ ਕਿਸੇ ਦਿਨ ਅਖਬਾਰ ਵਿਚ ਉਸ ਗਲੀ ਦੀ ਫੋਟੋ ਛਪੀ ਦੇਖੋ ਜਿਸ ਵਿਚੋਂ ਦੀ ਤੁਸੀਂ ਰੋਜ਼ ਲੰਘਦੇ ਹੋ ਤੇ ਤੁਸੀਂ ਫਿਰ ਵੀ ਪਛਾਣ ਨਾ ਸਕੋ। ਹਜ਼ਾਰ ਵਾਰ ਇਕ ਦ੍ਰਿਸ਼ ਦੇਖਣ ਪਿਛੋਂ ਵੀ ਜ਼ਰੂਰੀ ਨਹੀਂ ਸਾਡੀ ਯਾਦ ਦੀ ਕੈਨਵਸ ਉਪਰ ਸਹੀ ਉਕਰੀ ਗਈ ਹੋਵੇ। ਸਰਸਰੀ ਨਜ਼ਰ ਅਤੇ ਕਲਾਪਾਰਖੂ ਦੀ ਨਜ਼ਰ ਵਿਚ ਜੇ ਕੋਈ ਫਰਕ ਨਾ ਹੁੰਦਾ ਤਾਂ ਅਜਾਇਬ ਘਰਾਂ ਵਿਚਲੇ ਪਹਿਰੇਦਾਰ ਸਭ ਤੋਂ ਵਡੇ ਕਲਾ ਆਲੋਚਕ ਹੁੰਦੇ ਕਿਉਂਕਿ ਉਹ ਸਾਰੀ ਉਮਰ ਉਨ੍ਹਾਂ ਵਸਤਾਂ ਨੂੰ ਦੇਖਦੇ ਰਹੇ ਹਨ। ਜੋ ਕੁਝ ਕਲਾ-ਪਾਰਖੂ ਇਕ ਨਜ਼ਰ ਮਾਰਕੇ ਦੇਖ ਲੈਂਦਾ ਹੈ, ਨਿਗਰਾਨੀ ਕਰਦਾ ਬੰਦਾ ਸਾਰੀ ਉਮਰ ਉਹ ਕੁਝ ਨਹੀਂ ਦੇਖ

ਸਕਦਾ। ਦੇਖਣਾ ਉਹ ਕਰਮ ਹੈ ਜਿਸ ਵਾਸਤੇ ਤਪ, ਸਾਧਨਾ ਦੀ ਲੋੜ ਪੈਂਦੀ ਹੈ। ਕਲਾਤਮਕ ਬਰੀਕੀਆਂ ਦੇਖਣੀਆਂ ਹਰੇਕ ਦੇ ਵਸ ਦੀ ਗੱਲ ਨਹੀਂ। ਕਲਾ ਪਾਰਖੂ ਗੁਣ ਔਗੁਣ ਦੱਸ ਕੇ ਕਲਾਕਾਰ ਨੂੰ ਚੇਤੰਨ ਕਰਦਾ ਹੈ। ਦਰਵਾਜੇ ਦੇ ਪੇਂਟ ਉਪਰ ਨਿਕੀ ਜਿਹੀ ਝਰੀਟ ਜਿਹੜੀ ਤੁਹਾਨੂੰ ਨਹੀਂ ਦਿੱਸੀ, ਕਲਾ ਪਾਰਖੂ ਦੀ ਨੀਂਦ ਹਰਾਮ ਕਰ ਦਿੰਦੀ ਹੈ। ਕਲਾਕਾਰ ਦਾ ਭੂਤ ਉਸ ਦੀ ਵਰਤਮਾਨ ਕਲਾਕ੍ਰਿਤ ਵਿਚੋਂ ਦਿਸੇਗਾ ਪਰ ਸਾਰਾ ਨਹੀਂ ਦਿਸੇਗਾ, ਕੁਝ ਅਜਿਹਾ ਰਹਿ ਜਾਵੇਗਾ ਜਿਹੜਾ ਇਸ ਚਿਤਰ ਵਿਚ ਨਹੀਂ ਚਿਤਰਿਆ ਗਿਆ, ਜੋ ਬਕਾਇਆ ਰਹਿ ਗਿਆ, ਉਹ ਅਗਲੇ ਚਿਤਰ ਵਿਚ ਆ ਜਾਏਗਾ। ਕਲਾ-ਪਾਰਖੂ ਇਹ ਪਰਖ ਕਰ ਸਕਦਾ ਹੈ ਕਿ ਬਕਾਇਆ ਕੀ ਸੀ ਜੋ ਪਿਛਲੇ ਚਿਤਰ ਵਿਚ ਨਹੀਂ ਸੀ ਤੇ ਅਗਲੇ ਵਿਚ ਆ ਗਿਆ ਹੈ। ਕਈ ਕੁਝ ਅਜਿਹਾ ਹੈ ਜਿਹੜਾ ਕਲਾਕਾਰ ਨੂੰ ਪਤਾ ਨਹੀਂ, ਕਲਾਪਾਰਖੂ ਉਹ ਸਭ ਲੱਭ ਲੈਂਦਾ ਹੈ। ਬੇਸ਼ਕ ਦ੍ਰਿਸ਼ ਵਾਸਤੇ ਅੱਖਾਂ ਬੁਨਿਆਦ ਹਨ ਪਰ ਅੱਖਾਂ ਦੇ ਪੁਲ ਥਾਈਂ ਲੰਘ ਕੇ ਜਦੋਂ ਦ੍ਰਿੱਸ਼ ਮਸਤਕ ਵਿਚ ਚਲਾ ਜਾਂਦਾ ਹੈ ਤਾਂ ਮਨੁਖ ਦੀਆਂ ਸਾਰੀਆਂ ਬਿਰਤੀਆਂ ਕਾਰਜਸ਼ੀਲ ਹੋ ਜਾਂਦੀਆਂ ਹਨ। ਅੱਖਾਂ ਨੂੰ ਫੁੱਲ ਦੀ ਬਣਤਰ ਦਾ ਪਤਾ ਹੈ, ਮਹਿਕ ਦਾ ਕੀ ਪਤਾ ? ਚੇਤਨ ਮਨ ਨਾਲੋਂ ਕਈ ਗੁਣਾ ਵਧੀਕ ਅਚੇਤ ਮਨ ਅਦਭੁਤ ਫੈਸਲੇ ਕਰਦਾ ਹੈ। ਚਿਤਰਕਾਰ ਸਭਿਅਤਾ ਦਾ ਪ੍ਰਤੀਨਿਧ ਹੈ, ਸਭਿਅਤਾ ਉਸਨੂੰ ਤੇ ਉਹ ਸਭਿਅਤਾ ਨੂੰ ਪ੍ਰਭਾਵਿਤ ਕਰਦਾ ਹੈ।

ਪ੍ਰਸ਼ਨ- ਤੁਸੀਂ ਅੰਮ੍ਰਿਤਾ ਸ਼ੇਰਗਿਲ ਦਾ ਜ਼ਿਕਰ ਕਿਉਂ ਨਹੀਂ ਕੀਤਾ?

ਉਤਰ- ਉਹ ਪਹਿਲੀ ਪੰਜਾਬਣ ਹੈ ਜਿਸਨੇ ਕਲਾ ਅਭਿਆਸ ਕਰਦਿਆਂ ਪੈਰਿਸ ਦੇ ਕਲਾ-ਸਕੂਲਾਂ ਵਿਚ ਵਿਦਿਆ ਪ੍ਰਾਪਤ ਕੀਤੀ। ਉਸ ਵਿਚ ਸਮਰੱਥਾ ਸੀ ਕਿ ਕਦੀ ਵਿਸ਼ਵ ਦੇ ਵੱਡੇ ਕਲਾਕਾਰਾਂ ਵਿਚ ਉਸਦਾ ਨਾਮ ਸ਼ੁਮਾਰ ਹੁੰਦਾ। ਪਰ ਉਸ ਦੀ ਉਮਰ ਥੋੜੀ ਲਿਖੀ ਰੱਬ ਨੇ। ਗਰਭਪਾਤ ਕਾਰਨ ਉਸਦਾ ਏਨਾ ਖੂਨ ਵਗਿਆ ਕਿ ਦਮ ਤੋੜ ਗਈ। ਉਸ ਦੀ ਕਲਾ ਵਿਚ ਅਜੇ ਆਧੁਨਿਕ ਆਰਟ ਦੀ ਅੱਖ ਖੁੱਲ੍ਹਣ ਲੱਗੀ ਸੀ। ਜਿੰਨਾ ਕੁ ਉਸਨੇ ਕੀਤਾ ਉਹ ਚੰਗੈ ਪਰ ਜਦੋਂ ਸੰਸਾਰ ਦੇ ਕਲਾਕਾਰਾਂ ਦੇ ਕੰਮ ਤੇ ਝਾਤ ਮਾਰੀਏ ਤਾਂ ਇਹ ਥੋੜਾ ਹੈ। ਉਸਨੇ ਪਰੰਪਰਾ ਤੋਂ ਹਟ ਕੇ ਕੰਮ ਛੇੜਿਆ, ਉਸਦੀ ਇਹੋ ਪ੍ਰਾਪਤੀ ਹੈ। ਜਿਉਂਦੀ ਰਹਿੰਦੀ ਤਾਂ ਕੀ ਪਤਾ ਆਪਣਾ ਇਕ ਸੁਤੰਤਰ ਆਰਟ ਸਕੂਲ ਸਿਰਜ ਲੈਂਦੀ ਪਰ ਇਹ ਤਾਂ ਹੁਣ ਕਿਆਸਰਾਈਆਂ ਹਨ।

ਪ੍ਰਸ਼ਨ- ਕੀ ਕਲਾਕਾਰ ਨਿਸ਼ਚਿਤ ਸਿਲੇਬਸ ਅਨੁਸਾਰ ਕੰਮ ਕਰਦਾ ਹੈ ?

ਉੱਤਰ- ਧਾਰਮਿਕ ਚਿੱਤਰਾਂ, ਰਾਜੇ ਮਹਾਰਾਜਿਆਂ ਦੇ ਚਿੱਤਰਾਂ ਦੀ ਸ਼ੈਲੀ ਆਮ ਤੌਰ ਤੇ ਇਕੋ ਜਿਹੀ ਹੁੰਦੀ ਹੈ। ਇਸੇ ਤਰ੍ਹਾਂ ਪੁਰਾਣੀਆਂ ਕਲਾ ਕਿਰਤਾਂ ਦੇ ਉਤਾਰੇ ਵੀ ਘਰਾਂ ਤੱਕ ਪੁਚਾਣੇ ਹੁੰਦੇ ਹਨ, ਇਥੇ ਵੀ ਸਿਲੇਬਸ ਨਿਸ਼ਚਿਤ ਹੈ। ਅਜੰਤਾ ਦੇ ਕਲਾਕਾਰ ਆਪਣੀ ਕਲਾਤਮਕ ਵਡਿੱਤਣ ਦੇ ਬਾਵਜੂਦ ਬੁੱਧ ਦੇ ਪੁਜਾਰੀ ਸਨ। ਉਨ੍ਹਾਂ ਦੀ ਜੀਵਨ ਚਾਲ ਬੋਧ-ਭਿੱਖੂਆਂ ਵਾਲੀ ਸੀ ਪਰ ਉਨ੍ਹਾਂ ਦੀ ਕਲਾ ਨੂੰ ਕਿਸੇ ਨੇ ਇਹ ਕਹਿਕੇ ਨਹੀਂ ਨਿੰਦਿਆ ਕਿ ਇਹ ਬੰਧਨ ਕਿਉਂ ਨਹੀਂ ਤੋੜਦੇ। ਇਕ ਮਨੋਰਥ ਸਾਹਮਣੇ ਰੱਖ ਕੇ ਉਹ ਕਲਾਕ੍ਰਿਤਾਂ ਉਸਾਰਨ ਵਿਚ ਡਟੇ ਰਹੇ। ਉਨ੍ਹਾਂ ਨੇ ਬਾਹਰਲੇ ਕਿਸੇ ਪ੍ਰਭਾਵ ਨੂੰ ਨਹੀਂ ਕਬੂਲਿਆ, ਉਨ੍ਹਾਂ ਨੇ ਤਾਂ ਕੁਦਰਤ ਦਾ ਪ੍ਰਭਾਵ ਵੀ ਨਹੀਂ ਕਬੂਲਿਆ। ਇਹੋ ਕਾਰਨ ਹੈ ਕਿ ਉਨ੍ਹਾਂ ਦੀ ਕਲਾ ਕਿਸੇ ਤਪੋਬਣ ਦੀ ਉਪਜ ਲਗਦੀ ਹੈ ਤੇ ਹਰ ਨਵਾਂ ਕਲਾਕਾਰ ਉਨ੍ਹਾਂ ਦੀਆਂ ਕਿਰਤਾਂ ਦੇਖਕੇ ਅਪਣੇ ਦਿਲ ਨਾਲ ਤਪੱਸਿਆ ਕਰਨ ਦਾ ਵਾਅਦਾ ਕਰਦਾ ਹੈ, ਤਪੱਸਿਆ ਲਈ ਉਤਸ਼ਾਹ ਬਣਦਾ ਹੈ। ਉਨ੍ਹਾਂ ਦੀ ਕਲਾ ਵਿਚ ਨਿਪੁੰਨਤਾ ਹੈ ਕਿਉਂਕਿ ਉਨ੍ਹਾਂ ਦੀ ਸਾਧਨਾ ਅਨੰਤ ਹੈ, ਸਾਧੂ ਵਾਂਗ। ਫੇਰ ਵੀ ਇਹ ਜ਼ਰੂਰੀ ਨਹੀਂ ਕਿ ਬਹੁਤ ਮਿਹਨਤ ਕਰਨ ਵਾਲਾ ਕਲਾਕਾਰ ਨਿਪੁੰਨ ਹੋ ਜਾਵੇ। ਕਈ ਵਾਰ ਘੱਟ ਮਿਹਨਤ ਕਰਨ ਵਾਲੇ ਕਲਾਕਾਰ ਕਮਾਲ ਕਰ ਜਾਂਦੇ ਹਨ। ਸੋ ਇਸ ਵਿਚ ਰੱਬ ਦੀ ਬਖਸ਼ਿਸ਼ ਤੋਂ ਮੈਂ ਇਨਕਾਰੀ ਨਹੀਂ ਹੋ ਸਕਦਾ। ਕਲਾਕਾਰ ਉਹ ਕੁਝ ਚਿਤਰਦਾ ਹੈ ਜੋ ਕੁਝ ਉਹ ਦੇਖਣਾ ਚਾਹੁੰਦਾ ਹੈ। ਕਲਾਕ੍ਰਿਤ, ਕਲਾਕਾਰ ਦਾ ਹਲਫੀਆ ਬਿਆਨ ਹੈ। ਭਾਵਨਾਵਾਂ ਕਿਨੀ ਸਫ਼ਲਤਾ ਨਾਲ ਮੂਰਤੀਮਾਨ ਹੋਈਆਂ ਹਨ ਇਹ ਕਲਾ ਪਾਰਖੂ ਦੱਸਣਗੇ।

ਪ੍ਰਸ਼ਨ- ਕੁਦਰਤ ਕਿੰਨਾ ਕੁ ਪ੍ਰਭਾਵ/ਵਿਘਨ ਪਾਉਂਦੀ ਹੈ?

ਉਤਰ - ਬਹੁਤ ਵੀ ਅਤੇ ਨਹੀਂ ਵੀ। ਬਹੁਤ ਇਸ ਤਰ੍ਹਾਂ ਕਿ ਰੰਗਾਂ ਦੀ ਖੇਡ ਕੁਦਰਤ ਵਿਚ ਪਹਿਲਾਂ ਮੌਜੂਦ ਹੈ। ਕੁਦਰਤ ਵਿਚ ਟਕਰਾਉ ਹੈ, ਮਨੁਖ ਸਿਖਦਾ ਹੈ ਕਿ ਜੇ ਹਨੇਰਾ ਨਾ ਹੋਵੇ ਤਾਂ ਰੋਸ਼ਨੀ ਦਾ ਕੀ ਪਤਾ ਲੱਗੇ? ਪਹਾੜ ਇਸ ਕਰਕੇ ਉਚੇ ਹਨ ਕਿਉਂਕਿ ਘਾਟੀਆਂ ਨੀਵੀਆਂ ਹਨ। ਇਸ ਟਕਰਾਉ ਵਿਚ ਵੀ ਇਕਸੁਰਤਾ ਹੈ। ਕੁਦਰਤ ਵਿਘਨ ਨਹੀਂ ਪਾਉਂਦੀ, ਇਸ ਬਾਬਤ ਪ੍ਰਸਿੱਧ ਚਿਤਰਕਾਰ ਪਾਲ ਕਲੀ ਦੀ ਉਦਾਹਰਣ ਦਿਆਂਗਾ। ਉਹ ਆਖਦਾ

ਹੈ – ਇਕ ਬੰਦਾ ਸਮੁੰਦਰੀ ਜਹਾਜ਼ ਵਿਚ ਸਫ਼ਰ ਕਰਦਿਆਂ ਡੈਕੱ ਉਪਰ ਟਹਿਲਣ ਲਗਦਾ ਹੈ। ਉਸਦੇ ਅੰਦਰ ਤੇ ਬਾਹਰ ਕਿੰਨੀਆਂ ਰਫ਼ਤਾਰਾਂ ਕਾਰਜਸ਼ੀਲ ਹਨ ਜਰਾ ਇਹ ਦੇਖੀਏ। ਸਭ ਤੋਂ ਪਹਿਲਾਂ ਉਸਦੇ ਜਿਸਮ ਅੰਦਰ ਦੌੜ ਰਹੇ ਖੂਨ ਦੀ ਰਫ਼ਤਾਰ, ਫਿਰ ਉਸਦੇ ਸਾਹਾਂ ਦੀ ਰਫ਼ਤਾਰ, ਤੁਰਦਿਆਂ ਤੁਰਦਿਆਂ ਅੰਗਾਂ ਦੀ ਰਫ਼ਤਾਰ, ਫਿਰ ਜਿਸ ਜਹਾਜ਼ ਉਤੇ ਉਹ ਸਫ਼ਰ ਕਰ ਰਿਹਾ ਹੈ ਉਸਦੀ ਰਫ਼ਤਾਰ, ਪਾਣੀ ਦੀਆਂ ਲਹਿਰਾਂ ਦੀ ਰਫ਼ਤਾਰ ਜੋ ਜਹਾਜ਼ ਦੇ ਉਲਟ ਚਲਦੀਆਂ ਹਨ, ਧਰਤੀ ਦੀ ਅਪਣੇ ਧੁਰੇ ਦੁਆਲੇ ਦੌੜਨ ਦੀ ਰਫ਼ਤਾਰ, ਧਰਤੀ ਦੀ ਸੂਰਜ ਦੁਆਲੇ ਰਫ਼ਤਾਰ, ਚੰਦਰਮਾਂ ਦੀ ਧਰਤੀ ਦੇ ਦੁਆਲੇ ਪਰਿਕਰਮਾ ਕਰਨ ਦੀ ਰਫ਼ਤਾਰ। ਇਸ ਸਾਰੇ ਉਧੇੜਬੁਣ ਵਾਲੀ ਕਰਮਗਤੀ ਵਿਚ ਆਦਮੀ ਆਪਣੀ ਥਾਂ ਤੇ ਇਸ ਸਭ ਤੋਂ ਬੇਖ਼ਬਰ ਟਹਿਲ ਰਿਹਾ ਹੈ। ਉਸ ਨੂੰ ਰਫ਼ਤਾਰਾਂ ਦੇ ਇਸ ਝਮੇਲੇ ਨਾਲ ਕੋਈ ਵਾਸਤਾ ਨਹੀਂ। ਉਪਰਲਾ ਵੇਰਵਾ ਦਸਦਾ ਹੈ ਕਿ ਇਕ ਤਰ੍ਹਾਂ ਮਨੁੱਖ ਬ੍ਰਹਿਮੰਡੀ ਗਤੀਆਂ ਦਾ ਕੇਂਦਰ ਹੈ ਪਰ ਉਸਨੂੰ ਇਸ ਦਾ ਅਹਿਸਾਸ ਨਹੀਂ। ਕਈ ਗੱਲਾਂ ਵਿਗਿਆਨਕ ਢੰਗ ਤਰੀਕਿਆਂ ਨਾਲ ਨਹੀਂ ਸਮਝਾਈਆਂ ਜਾ ਸਕਦੀਆਂ। ਗਾਂ ਦੇ ਦੁਧ ਦੀ ਪਰਖ ਕਰਦਿਆਂ ਇਹ ਨਹੀਂ ਪਤਾ ਲੱਗ ਸਕਦਾ ਕਿ ਗਾਂ ਨੇ ਕੀ ਕੁਝ ਖਾਧਾ ਪੀਤਾ ਸੀ। ਕਲਾਕਾਰ ਦੀ ਰਚਨਾ ਗਊ ਦਾ ਦੁੱਧ ਹੈ। ਕਲਾਕਾਰ ਅਤੇ ਕਲਾ ਅੰਤਮ ਵਸਤੂ ਹੈ, ਇਹ ਕਿਥੋਂ ਕਿਥੋਂ ਦੀ ਲੰਘੇ ਹਨ, ਦਰਸ਼ਕ ਨਹੀਂ ਜਾਣ ਸਕਦੇ। ਵਿਗਿਆਨ ਨਹੀਂ ਸਮਝਾ ਸਕਦੀ।

ਪ੍ਰਸ਼ਨ- ਕੀ ਭਾਰਤ ਦੇ ਪੁਰਾਤਨ ਕਲਾਕਾਰਾਂ ਨੇ ਕੋਈ ਨਵੇਂ ਤਜਰਬੇ ਵੀ ਕੀਤੇ ?

ਉੱਤਰ- ਕਮਾਲ ਐ। ਭਾਰਤੀਆਂ ਨੇ ਤਾਂ ਤਜਰਬਿਆਂ ਤੋਂ ਬਿਨਾਂ ਕੁਝ ਕੀਤਾ ਹੀ ਨਹੀਂ। ਸਾਰੀ ਦੁਨੀਆਂ ਵਿਚ ਮਰਦ ਔਰਤ ਦਾ ਕੱਦ ਤੇ ਨੈਣ ਨਕਸ਼ ਆਮ ਤੌਰ ਤੇ ਸੁਹਣੇ ਬਣਾਏ ਹੋਏ ਮਿਲਣਗੇ। ਭਾਰਤੀਆਂ ਨੇ ਔਰਤ ਨੂੰ ਔਰਤ ਨਹੀਂ ਬਣਾਇਆ। ਉਨ੍ਹਾਂ ਲਈ ਔਰਤ ਧਰਤੀ ਹੈ। ਉਸਦਾ ਪੇਟ ਵੱਡਾ ਹੈ ਕਿਉਂਕਿ ਉਤਪਤੀ ਅਨੰਤ ਹੈ, ਛਾਤੀਆਂ ਵੱਡੀਆਂ ਹਨ ਕਿਉਂਕਿ ਵਧੀਕ ਖੁਰਾਕ ਦੀ ਲੋੜ ਹੈ। ਤੁਹਾਨੂੰ ਇਹ ਕਲਾ ਕਿਰਤਾਂ ਹਾਸੋਹੀਣੀਆਂ ਲੱਗਣਗੀਆਂ ਕਿਉਂਕਿ ਤੁਹਾਨੂੰ ਇਨ੍ਹਾਂ ਦੇ ਮਨੋਰਥ ਦਾ ਪਤਾ ਨਹੀਂ। ਇਨ੍ਹਾਂ ਕਲਾ ਕਿਰਤਾਂ ਵਿਚਲੇ ਅਰਥ ਬੇਹੱਦ ਮਹੀਨ ਹਨ। ਚਾਰ ਚਾਰ ਬਾਹਾਂ ਹਨ, ਇਕ ਹੱਥ ਵਿਚ ਸੰਖ, ਦੂਜੇ ਵਿਚ ਕਿਰਪਾਨ, ਤੀਜੇ ਵਿਚ ਕਿਤਾਬ, ਚੌਥੇ ਵਿਚ ਫੁੱਲ। ਇਹ ਦੇਵੀ ਦੀ ਚੌਗਣੀ ਸਮਰੱਥਾ ਹੈ। ਕਦੀ ਇਤਿਹਾਸ ਵਿਚ ਅਜਿਹਾ ਨਹੀਂ ਹੋਇਆ ਕਿ ਸ਼ੇਰ ਦੀ ਸਵਾਰੀ ਕਰਕੇ ਬੰਦਾ ਯੁੱਧ ਦੇ ਮੈਦਾਨ ਵਿਚ ਜਾਏ। ਪਰ ਦੇਵੀ ਸ਼ੇਰ ਦੀ ਸਵਾਰੀ ਕਰ ਰਹੀ ਹੈ। ਇਹ ਨਿਰਾ ਪ੍ਰਯੋਗਵਾਦ ਹੈ ਤੇ ਸਭ ਤੋਂ ਪਹਿਲਾਂ ਇਸ ਦੀ ਕਾਢ ਭਾਰਤੀਆਂ ਨੇ ਕੱਢੀ। ਭਾਰਤੀ ਕਲਾ ਯਥਾਰਥਵਾਦ ਤੋਂ ਹਮੇਸ਼ ਬਚੀ ਰਹੀ, ਇਸਦਾ ਇਕ ਕਾਰਨ ਇਹ ਵੀ ਹੈ ਸਾਡੇ ਪੁਰਾਣੇ ਕਲਾਕਾਰ ਸ਼ਰੇਆਮ ਇਹ ਕਹਿੰਦੇ ਸਨ ਕਿ ਕਲਾ ਪਰਮਾਤਮਾ ਦੀ ਦੇਣ ਹੈ। ਜਦੋਂ ਪੱਥਰ, ਧਾਤ ਦੇ ਯੁੱਗ ਵਿਚ ਆਦਮੀ ਕੋਲ ਭਾਸ਼ਾ ਵਾਸਤੇ ਸ਼ਬਦ ਨਹੀਂ ਸਨ, ਪਹਿਨਣ ਲਈ ਕੇਵਲ ਪੱਤੇ ਸਨ, ਉਦੋਂ ਗੁਫਾਵਾਂ ਵਿਚ ਰਹਿੰਦਿਆਂ ਹੋਇਆ ਵੀ ਉਸਨੇ ਸ਼ਾਨਦਾਰ ਚਿਤਰ ਬਣਾ ਲਏ ਸਨ। ਚਿੱਤਰਕਲਾ ਭਾਸ਼ਾ ਤੋਂ ਪੁਰਾਣੀ ਹੈ। ਉਸਨੇ ਉਹੀ ਸ਼ਕਲਾਂ ਬਣਾਉਣੀਆਂ ਸਨ ਜੋ ਉਸਨੂੰ ਸੁਹਣੀਆਂ ਲਗਦੀਆਂ। ਉਦੋਂ ਦੀ ਕਲਾ ਵੀ ਆਧੁਨਿਕ ਕਲਾ ਵਾਂਗ ਅਰਥ ਰਹਿਤ ਸੀ। ਉਹ ਸੀ ਸਹੀ ਨਿਰਮਲ ਕਲਾ। ਇਸ ਵਿਚ ਕਾਰੀਗਰੀ ਦਾ ਇਹੋ ਜਿਹਾ ਅੰਸ਼ ਨਹੀਂ ਸੀ ਜਿਸ ਨਾਲ ਕੋਈ ਬਹੁਤ ਵੱਡਾ ਖਿਆਲ ਅੰਕਿਤਾ ਕੀਤਾ ਗਿਆ ਹੋਵੇ ਜਾਂ ਰੰਗ ਤੇ ਲਕੀਰਾਂ ਵਿਸ਼ੇਸ਼ ਸੰਕੇਤ ਵੱਜੋਂ ਵਰਤੀਆਂ ਹੋਣ। ਕਲਾ ਵਿਚੋਂ ਅਰਥ ਨਿਕਲਣ ਲੱਗ ਪੈਣ ਫਿਰ ਇਹ ਗਣਿਤ ਵਿਦਿਆ ਹੋਏਗੀ ਜਾਂ ਕਾਰੀਗਰੀ, ਜਿਵੇਂ ਕੁਰਸੀ। ਕੁਰਸੀ ਕਿਸੇ ਮਨੋਰਥ ਵਾਸਤੇ ਬਣਾਈ ਗਈ ਹੈ। ਹਿਸਾਬਦਾਨ ਆਖ ਸਕਦਾ ਹੈ ਕਿ ਕਾਗਜ਼ ਤੇ ਲਿਖਿਆ ਗਣਿਤ ਦਾ ਫਾਰਮੂਲਾ ਸੁਹਣਾ ਲਗਦਾ ਹੈ, ਪਰ ਕਿਸ ਨੂੰ? ਗਣਿਤ-ਸ਼ਾਸਤਰੀ ਨੂੰ ਕਿ ਆਮ ਆਦਮੀ ਨੂੰ ਵੀ? ਜੇ ਅਜਿਹਾ ਨਹੀਂ ਤਾਂ ਉਸਦੀ ਸੁੰਦਰਤਾ ਕਿਸ ਕੰਮ ਦੀ? ਉਹ ਸ਼ਕਲ ਜਿਹੜੀ ਕੁਝ ਗਿਣਤੀਆਂ ਦੇ ਸਹਾਰੇ ਉਸਾਰੀ ਗਈ ਹੈ ਤੇ ਕੋਈ ਜੁਗਤ ਸਮਝਾਉਂਦੀ ਹੈ ਉਹ ਕਾਰੀਗਰੀ ਹੈ। ਗਣਿਤ ਦਾ ਫਾਰਮੂਲਾ ਕੋਈ ਪਲਾਸਟਿਕ ਮਾਧਿਅਮ ਧਾਰਨ ਨਹੀਂ ਕਰਦਾ, ਨਾ ਉਸ ਨੂੰ ਬਣਾਉਣ ਵਿਚ ਪਲਾਸਟਿਕ ਮਾਧਿਅਮ ਦੀ ਵਰਤੋਂ ਕੀਤੀ ਗਈ ਹੁੰਦੀ ਹੈ।

ਪ੍ਰਸ਼ਨ- ਕਲਾ ਵਿਚ ਪਰਿਵਰਤਨ ਕਿਵੇਂ ਆਉਂਦੇ ਹਨ ?

ਉੱਤਰ- ਕਲਾ ਆਪਣਾ ਲਿਬਾਸ ਬਦਲਦੀ ਰਹਿੰਦੀ ਹੈ। ਵਸਤਰਾਂ ਦਾ ਫੈਸ਼ਨ ਬਦਲਦਾ ਹੈ ਪਰ ਪਹਿਨਣ ਵਾਲੇ ਦਾ ਸਰੀਰ ਅਤੇ ਰੂਹ ਉਹੀ ਰਹਿੰਦੀ ਹੈ। ਕਲਾਪਰਖ ਦੀ ਇਹ ਧਾਰਨਾ ਅਧਿਆਤਮਵਾਦੀਆਂ ਨਾਲ ਮਿਲਦੀ ਹੈ। ਉਹ ਰੂਹ ਨੂੰ ਨਾਸ਼ਵਾਨ ਨਹੀਂ ਮੰਨਦੇ। ਉਨ੍ਹਾਂ ਵਾਸਤੇ ਸਰੀਰ ਕੱਪੜਾ ਹੈ ਜੋ ਨਾਸ਼ਵਾਨ ਹੈ। ਮਨੁਖ ਮਰ ਜਾਂਦਾ ਹੈ, ਰੂਹ ਹੋਰ ਚੋਲਾ ਧਾਰਨ ਕਰ ਲੈਂਦੀ ਹੈ। ਰੂਹ ਇਕ-ਰਸ ਹੈ ਤੇ ਅਮਰ ਹੈ। ਚੋਲੇ ਵੰਨ ਸੁਵੰਨੇ ਹਨ। ਇਸੇ ਤਰ੍ਹਾਂ

ਦੇਸ਼ ਅਤੇ ਕਾਲ ਕਾਰਨ ਕਲਾ ਵਿਚ ਕੁਝ ਫਰਕ ਪਿਆ ਦਿਖਾਈ ਦਿੰਦਾ ਹੈ ਪਰ ਇਸ ਦਾ ਖਾਸਾ, ਤੱਤ, ਰੂਹ ਇਕੋ ਰਹਿੰਦੀ ਹੈ। ਕੁਝ ਨਹੀਂ ਬਦਲਦਾ। ਬਾਹਰੀ ਅਸਰਾਂ ਹੇਠ ਆਕੇ ਕਲਾ ਰੂਪ ਬਦਲਦੀ ਹੈ ਪਰ ਉਸਦਾ ਕਰਤੱਵ ਇਕੋ ਹੈ, ਉਹ ਹੈ ਮਨੁਖੀ ਸੁਹਜ ਸੁਆਦ ਦੀ ਤ੍ਰਿਪਤੀ ਕਰਨੀ। ਮਨੁਖ ਉਹੋ ਹੈ ਅੱਜ ਵੀ, ਜਿਹੜਾ ਲੱਖ ਸਾਲ ਪਹਿਲਾਂ ਸੀ, ਕਲਾ ਵੀ ਉਹੋ ਹੈ, ਆਦਿ ਕਾਲੀ। ਕਲਾ ਅਤੇ ਮਨੁਖ ਦਾ ਰਿਸ਼ਤਾ ਵੀ ਅਮਰ ਹੈ।

ਪ੍ਰਸ਼ਨ- ਸਾਹਿਤ ਦੇ ਵਾਦਾਂ ਦਾ ਪੰਜਾਬੀਆਂ ਨੂੰ ਪਤਾ ਹੈ, ਉਨ੍ਹਾਂ ਨੂੰ ਕਲਾ ਦੇ ਵਾਦਾਂ ਬਾਬਤ ਵੀ ਦਸੋ।

ਉੱਤਰ- ਵੱਖ ਵੱਖ ਅਸਰਾਂ ਕਾਰਨ ਵਾਦ ਪੈਦਾ ਹੁੰਦੇ ਹਨ। ਕੋਈ ਬੰਦਾ ਯਤਨ ਕਰਕੇ ਵਾਦ ਨਹੀਂ ਚਲਾ ਸਕਦਾ, ਇਵੇਂ ਹੀ ਵਿਸ਼ੇਸ਼ ਇਤਿਹਾਸਕ ਹਾਲਾਤ ਵਾਦਾਂ ਨੂੰ ਜਨਮ ਦੇਣ, ਇਹ ਵੀ ਜ਼ਰੂਰੀ ਨਹੀਂ। ਜਿਵੇਂ ਹੀ ਖਿਆਲਾਂ ਦੀ ਇਕ ਲੜੀ ਬਣੀ ਬਸ ਵਾਦ ਸ਼ੁਰੂ ਹੋ ਗਿਆ, ਇਸ ਵਾਸਤੇ ਨਾ ਕੋਈ ਨਿਸ਼ਚਿਤ ਸ਼ਰਤਾਂ ਹਨ ਤੇ ਨਾ ਭਵਿੱਖ-ਬਾਣੀਆਂ। ਜਦੋਂ ਕੋਈ ਵੱਡਾ ਕਲਾਕਾਰ ਨਵੇਂ ਪ੍ਰਯੋਗ ਵਿਚ ਸਫ਼ਲ ਹੋ ਜਾਂਦਾ ਹੈ ਤੇ ਉਸਦਾ ਪ੍ਰਯੋਗ ਸਥਾਪਿਤ ਹੋਕੇ ਮਾਨਤਾ ਪ੍ਰਾਪਤ ਕਰ ਲੈਂਦਾ ਹੈ ਤਦ ਸਾਡੇ ਸਾਹਮਣੇ ਨਵਾਂ ਵਾਦ ਪ੍ਰਗਟ ਹੋ ਗਿਆ। ਸਾਲ 1908 ਵਿਚ ਵੌਕਸੇਲ ਨੇ ਬਹਾਕ ਦੀ ਇਕ ਨੁਮਾਇਸ਼ ਵਿਚ ਇਕ ਚਿੱਤਰ ਚੁਕਿਆ ਤੇ ਉਸਨੂੰ ਕਿਊਬਿਜ਼ਮ (cubism) ਦਾ ਨਾਮ ਦੇ ਦਿੱਤਾ। ਇਹ ਸ਼ਬਦ ਤਾਂ ਪਹਿਲਾਂ ਵੀ ਮੌਜੂਦ ਸੀ ਪਰ ਉਦੋਂ ਇਹ ਵਾਦ ਨਹੀਂ ਬਣਿਆ ਸੀ। ਪਿਛਲੀ ਸਾਰੀ ਵੀਹਵੀਂ ਸਦੀ ਇਸ ਵਾਦ ਦੀ ਕਿਸੇ ਨਾ ਕਿਸੇ ਰੂਪ ਵਿਚ ਸ਼ਿਕਾਰ ਰਹੀ।

ਸਿਆਸਤ ਤੋਂ ਉਲਟ, ਕਲਾ ਦੀ ਦੁਨੀਆਂ ਵਿਚ ਜ਼ਰੂਰੀ ਨਹੀਂ ਕਿ ਹਰ ਵਾਦ ਨੂੰ ਬਹੁਗਿਣਤੀ ਪ੍ਰਵਾਨ ਕਰੇ। ਅਜਿਹਾ ਹੋਣ ਲੱਗੇ ਤਾਂ ਕਲਾ ਦਾ ਮੁਢਲਾ ਰੂਪ ਹੀ ਬਦਲ ਜਾਵੇ। ਆਮ ਆਦਮੀ ਸਿਆਸੀ ਪ੍ਰਵਾਹ ਵਿਚ ਤੈਰੇਗਾ, ਇਸ ਦਰਿਆ ਨੂੰ ਉਲਟੇ ਰੁਖ ਮੋੜਾ ਦੇਣਾ ਉਸਦੇ ਵਸ ਦੀ ਗੱਲ ਨਹੀਂ। ਇਸ ਪ੍ਰਵਾਹ ਨੂੰ ਤਾਕਤਵਰ ਕਲਾਕਾਰ ਮੋੜਾ ਦੇ ਦਿੰਦਾ ਹੈ ਤਦ ਸਮਾਜਕ ਢਾਂਚੇ ਨੂੰ ਨਵੀਆਂ ਕਦਰਾਂ ਕੀਮਤਾਂ ਮਿਲਦੀਆਂ ਹਨ। ਵੈਸੇ ਤਾਂ ਕਲਾ ਵਿਚ ਏਨੇ ਵਾਦ ਹਨ ਕਿ ਇਨ੍ਹਾਂ ਦੀ ਸੂਚੀ ਵੀ ਨਹੀਂ ਬਣਾਈ ਜਾ ਸਕਦੀ ਪਰ ਦੋ ਵੱਡੇ ਸਿਧਾਂਤ ਅਸਰੰਦਾਜ਼ ਰਹੇ ਹਨ। ਪਹਿਲਾ ਹੈ ਯਥਾਰਥਵਾਦ। ਜੋ ਜੋ ਅੱਖ ਨਾਲ ਦਿਸਦਾ ਜਾਂਦਾ ਹੈ, ਉਸਨੂੰ ਸੱਚੋ ਸੱਚ ਉਸੇ ਪ੍ਰਕਾਰ ਉਲੀਕਣਾ। ਦੂਜਾ ਹੈ ਭਾਵ-ਵਾਚਕ, ਜੋ ਦਿਸਦਾ ਹੈ, ਉਸਨੂੰ ਕੀ ਚਿਤਰਨਾ? ਇਹ ਤਾਂ ਚਿਤਰਿਆ ਹੀ ਪਿਆ ਹੈ ਕੁਦਰਤ ਵਿੱਚ। ਜੋ ਦਿਸਦਾ ਹੈ, ਉਸਨੇ ਤੁਹਾਡੇ ਮਨ ਉਪਰ ਪ੍ਰਭਾਵ ਕੀ ਛੱਡਿਆ, ਮਹੱਤਵਪੂਰਨ ਉਹ ਹੈ ਨਾ ਕਿ ਦ੍ਰਿਸ਼। ਉਹ ਪ੍ਰਭਾਵ ਚਿਤਰੋ।

ਇਸ ਵਿਚਾਰ ਨੂੰ ਤਿਲਾਂਜਲੀ ਦੇਣੀ ਪਵੇਗੀ ਕਿ ਭਾਵ-ਕਲਾ ਬੁਰਜੂਆ ਰਹਿੰਦ ਖੂੰਹਦ ਦਾ ਪ੍ਰਗਟਾਵਾ ਹੈ, ਭਾਵ-ਕਲਾ ਬਾਬਤ ਇਹ ਵਿਚਾਰ ਕਮਜ਼ੋਰ ਹੈ। ਇਸ ਦੇ ਹਾਮੀ ਅਨਜਾਣ ਵੀ ਹਨ ਪਖਪਾਤੀ ਵੀ। ਕਲਾ-ਪਾਰਖੂ ਇਉਂ ਫਤਵੇ ਨਹੀਂ ਘੜਿਆ ਕਰਦੇ। ਯਥਾਰਥਵਾਦੀਆਂ ਨੇ ਇਹ ਵੀ ਕਿਹਾ ਕਿ ਭਾਵ-ਵਾਚਕ ਕਲਾ ਉਨ੍ਹਾਂ ਕਲਾਕਾਰਾਂ ਦੀ ਕਿਰਤ ਹੈ ਜੋ ਕਲਾ ਤੋਂ ਸੱਖਣੇ ਹਨ। ਯੂਨਾਨੀਆਂ ਨੇ ਯਥਾਰਥਵਾਦ ਨੂੰ ਢਹਿੰਦੀ ਕਲਾ ਦਾ ਨਾਮ ਦਿੱਤਾ। ਉਨ੍ਹਾਂ ਕਿਹਾ ਕਿ ਕਲਾ ਦੀ ਉਚਤਾ ਨੂੰ ਥੇਹ ਕਰਨ ਦੀ ਜ਼ਿੰਮੇਵਾਰੀ ਯਥਾਰਥਵਾਦੀਆਂ ਦੀ ਹੈ ਜਿਨ੍ਹਾਂ ਨੇ ਚਿਤਰਕਾਰੀ ਅਤੇ ਕਵਿਤਾ ਵਰਗੀਆਂ ਕੋਮਲ ਕਲਾਵਾਂ ਨੂੰ ਵੀ ਪਦਾਰਥਵਾਦ/ਦਵੰਦਵਾਦ ਦੀ ਤੱਕੜੀ ਨਾਲ ਤੋਲਿਆ। ਕਲਾ ਦੀਆਂ ਹੱਦ ਬੰਦੀਆਂ ਕਰ ਦਿਤੀਆਂ, ਦੂਸ਼ਣਬਾਜ਼ੀ ਸ਼ੁਰੂ ਹੋ ਗਈ। ਆਖਰ ਹੰਢੇ ਵਰਤੇ ਕਲਾਕਾਰ ਇਸ ਦੂਸ਼ਣਬਾਜੀ ਤੋਂ ਉਕਤਾ ਗਏ ਅਤੇ ਨਵੇਂ ਕਲਾਕਾਰਾਂ ਨੂੰ ਇਹ ਚੰਗੀ ਨਾ ਲੱਗੀ। ਇਟਲੀ ਦੇ ਕਲਾਸੀਕਲ ਕਲਾਕਾਰਾਂ ਨੇ ਦੁਨੀਆਂ ਉਪਰ ਅਸਰ ਪਾਇਆ। ਵੱਡੇ ਕਲਾਕਾਰ ਅਤੇ ਮੋਢੀ ਹਨ, ਮਾਈਕਲ ਏਂਜਲੋ, ਲਿਊਨਾਰਦੋ ਦ ਵਿਨਸੀ, ਤਿਨਤੋਰੈਤੋ, ਪੇਰੂਜੀਨੋ ਅਤੇ ਬੋਤੀਚੈਲੀ। ਇਨ੍ਹਾਂ ਨੇ ਯਥਾਰਥਵਾਦ ਵਿਚ ਆਈ ਖੜੋਤ ਨੂੰ ਤੋੜਿਆ। ਪੁਰਾਣੀਆਂ ਪਰੰਪਰਾਵਾਂ ਟੁਟਣੀਆਂ ਸ਼ੁਰੂ ਹੋਈਆਂ। ਯਥਾਰਥਵਾਦ ਦੀ ਕਰੰਸੀ ਹਲਕੀ ਪੈ ਗਈ।

ਪ੍ਰਸਿੱਧ ਫਰਾਂਸੀਸੀ ਚਿਤਰਕਾਰ ਡੀਗਾ, ਭਾਵਵਾਦੀ (impressionist) ਸੀ। ਉਸਨੇ ਅਪਣੇ ਕਵੀ ਦੋਸਤ ਮਲਾਰਮ ਨੂੰ ਚਿੱਠੀ ਲਿਖ ਕੇ ਪੁੱਛਿਆ- ਬਹੁਤ ਅਛੂਹੇ ਤੇ ਨਰੋਏ ਵਿਚਾਰ ਹੋਣ ਦੇ ਬਾਵਜੂਦ ਮੇਰੇ ਤੋਂ ਚੰਗੀ ਕਵਿਤਾ ਕਿਉਂ ਨਹੀਂ ਲਿਖੀ ਜਾਂਦੀ?

ਮਲਾਰਮ ਨੇ ਉਤਰ ਦਿੱਤਾ- ਕਵਿਤਾ ਵਿਚਾਰਾਂ ਨਾਲ ਨਹੀਂ ਲਿਖੀ ਜਾਂਦੀ, ਸ਼ਬਦਾਂ ਨਾਲ ਲਿਖੀ ਜਾਂਦੀ ਹੈ।

ਕਲਾਕਾਰ ਉਨ੍ਹਾਂ ਜੋਗੀਆਂ ਵਾਂਗ ਹਨ ਜੋ ਵਿਚਕਾਰਲਾ ਰਸਤਾ ਨਹੀਂ ਚੁਣਦੇ। ਪੰਛੀਆਂ ਨੂੰ ਡਾਰਵਿਨ ਵਾਂਗ ਦੇਖਣ ਦੀ ਥਾਂ ਉਹ ਸੰਤ ਫਰਾਂਸਿਸ, ਸ਼ੇਖ ਫਰੀਦ ਅਤੇ ਗੁਰੂ ਨਾਨਕ ਦੇਵ ਦੀ ਦ੍ਰਿਸ਼ਟੀ ਤੋਂ ਦੇਖਦੇ ਹਨ।

ਪ੍ਰਸ਼ਨ- ਕਲਾ ਅਤੇ ਕਲਾਕਾਰ ਦਾ ਰਿਸ਼ਤਾ ਸ਼ਬਦਾਂ ਵਿਚ ਕਿਵੇਂ ਤੈਅ ਕਰੋਗੇ?

ਉੱਤਰ- ਹਰੇਕ ਰਚਨਾ ਵਿਚ ਕਰਤਾ ਦਾ ਦਰਸ਼ਨ ਹੈ, ਕਰਤਾ ਦਾ ਪੂਰਨ ਵਿਅਕਤਿੱਤਵ ਪ੍ਰਗਟ ਹੋਕੇ ਰਚਨਾ ਉਤਰਦੀ ਹੈ। ਅਸੀਂ ਕਈ ਵਾਰ ਬੱਚੇ ਨੂੰ ਦੇਖਣਸਾਰ ਆਖ ਦਿੰਦੇ ਹਾਂ - ਇਹ ਫਲਾਣੇ ਖਾਨਦਾਨ ਦਾ ਹੈ ਜਾਂ ਇਹ ਫਲਾਣੇ ਦਾ ਪੁੱਤਰ, ਫਲਾਣੇ ਦਾ ਭਰਾ ਹੈ। ਕਲਾ ਕਿਰਤ ਵਿਚੋਂ ਕਲਾਕਾਰ ਦਿਸਦਾ ਹੈ। ਕਈ ਆਲੋਚਕ ਚਿਤਰ ਦੇਖਦਿਆਂ ਹੀ ਕਹਿ ਦਿੰਦੇ ਹਨ, ਇਹ ਹੁਸੈਨ ਹੈ, ਇਹ ਗੁਜਰਾਲ ਹੈ। ਅਸੀਂ ਬੰਦੇ ਦੇ ਲਿਬਾਸ ਤੋਂ ਪਤਾ ਲਾ ਲੈਂਦੇ ਹਾਂ - ਇਹ ਮੁਸਲਮਾਨ ਹੈ, ਇਹ ਹਿੰਦੂ ਹੈ, ਇਹ ਸਿੱਖ ਹੈ। ਇਵੇਂ ਕਈ ਕਲਾ ਪਾਰਖੂ ਦੇਖਣ ਸਾਰ ਜਾਣ ਜਾਂਦੇ ਹਨ ਕਿ ਇਹ ਚਿਤਰ ਫਲਾਣੇ ਕਾਲ ਦੀ ਉਪਜ ਹੈ, ਫਲਾਣੇ ਦੇਸ ਅਤੇ ਫਲਾਣੇ ਸਕੂਲ ਦਾ ਹੈ।

ਆਖਰੀ ਪ੍ਰਸ਼ਨ- ਮੇਰੇ ਵਰਗੇ ਨਾ-ਸਮਝ ਬੰਦੇ ਨੂੰ ਸੌਖੀ ਤਰ੍ਹਾਂ ਦੱਸੋ ਚਿੱਤਰਕਾਰੀ ਦੇ ਮੂਲ ਤੱਤ ਕਿਹੜੇ ਹਨ?

ਉਤਰ- ਨਾ-ਸਮਝ ਬੰਦਾ ਉਹ ਨਹੀਂ ਜਿਸ ਕੋਲ ਜਾਣਕਾਰੀ ਨਹੀਂ। ਬੇਸਮਝ ਉਹ ਸ਼ਖਸ ਹੁੰਦਾ ਹੈ ਜਿਹੜਾ ਜਾਣਨ ਤੋਂ ਮੁਨਕਿਰ ਹੋਵੇ। ਇਸ ਤਰ੍ਹਾਂ ਦੇ ਮੁਨਕਿਰ ਨੂੰ ਬੇਸ਼ਕ ਨਾਸਤਕ ਆਖ ਲਵੋ ਜਾਂ ਕੋਈ ਹੋਰ ਸਨਮਾਨਯੋਗ ਵਿਸ਼ੇਸ਼ਣ ਦੇ ਦਿਉ, ਤੁਹਾਡੀ ਮਰਜੀ। ਹੁਣ ਸੁਣੋ ਸਵਾਲ ਦਾ ਜਵਾਬ।

''ਰੇਖਾ, ਰੰਗ ਤੇ ਟੋਨ ਤਿੰਨ ਮੂਲ ਤੱਤ ਹਨ ਚਿਤਰਕਲਾ ਦੇ। ਰੇਖਾ ਸਭ ਤੋਂ ਸੀਮਤ ਤੱਤ ਹੈ। ਇਸ ਨੂੰ ਮਿਣਿਆ ਜਾ ਸਕਦਾ ਹੈ। ਰੰਗ ਵਿਚ ਭਾਰ ਹੁੰਦਾ ਹੈ, ਸੋ ਇਹ ਮਿਣਿਆ ਵੀ ਜਾ ਸਕਦਾ ਹੈ ਤੋਲਿਆ ਵੀ ਜਾ ਸਕਦੈ। ਰੰਗ ਪਹਿਲੋਂ ਲੱਛਣ ਹੈ ਫੇਰ ਭਾਰ, ਕਿਉਂਕਿ ਇਹ ਪ੍ਰਕਾਸ਼ ਵੀ ਹੈ। ਟੋਨ ਪ੍ਰਕਾਸ਼ ਅਤੇ ਅੰਧਕਾਰ ਦੀ ਖੇਡ ਹੈ। ਅਨੇਕ ਡਿਗਰੀ ਦੀਆਂ ਟੋਨਾ ਕਾਲੇ ਅਤੇ ਚਿਟੇ ਦੇ ਵਿਚਕਾਰ ਆ ਜਾਂਦੀਆਂ ਹਨ। ਇਨ੍ਹਾਂ ਤਿੰਨੇ ਤੱਤਾਂ ਉਪਰ ਕਲਾਕ੍ਰਿਤ ਦਾ ਮਹਿਲ ਉਸਰਿਆ ਹੋਇਆ ਹੈ।''

ਆਰਟ ਉਪਰ ਉਸਦੀ ਕਿਤਾਬ *ਆਧੁਨਿਕ ਚਿਤਰਕਲਾ ਦੀ ਜਾਣ ਪਛਾਣ,* ਪੰਜਾਬੀ ਯੂਨੀਵਰਸਿਟੀ ਨੇ 1983 ਵਿਚ ਛਾਪੀ ਸੀ। ਇਹ ਹੁਣ ਆਊਟ ਆਫ਼ ਪ੍ਰਿੰਟ ਹੈ। ਕਵਿਤਾ ਦੀ ਕਿਤਾਬ 2003 ਵਿਚ ਏਸ਼ੀਆ ਵਿਯਨਜ਼ ਲੁਧਿਆਣਾ ਨੇ ਛਾਪੀ, ਵਾਰਿਸ ਸ਼ਾਹ ਨੂੰ ਸਮਰਪਣ ਕਰਦਿਆਂ ਹੀਰ ਵਿਚੋਂ ਇਹ ਬੰਦ ਦਿਤੇ ਹਨ :

ਇਸ਼ਕ ਆਸ਼ਕਾਂ ਦਾ ਸਿਦਕ ਸਾਦਕਾਂ ਦਾ
ਸਬਰ ਸਾਬਰਾਂ ਸ਼ੋਰ ਦੀਵਾਨਿਆਂ ਦਾ।
ਦਾਗ ਲਾਲੀਆਂ ਦਾ ਸੋਜ਼ ਬੁਲਬੁਲਾਂ ਦਾ
ਚੁਪ ਚਾਪ ਰਹਿਣਾ ਮਸਤਾਨਿਆਂ ਦਾ।

ਗੁਰਚਰਨ ਰਾਮਪੁਰੀ ਨੇ ਉਸ ਬਾਬਤ ਲਿਖਿਆ, ''ਹਰਦੇਵ ਚਿਤਰਕਾਰ ਹੈ, ਮੈਂ ਲੰਮੇ ਸਮੇਂ ਤੋਂ ਜਾਣਦਾ ਸਾਂ। ਕਵੀ ਹਰਦੇਵ ਹੁਣੇ ਅਚਾਨਕ ਮਿਲਿਆ। ਜਿਸ ਰੂਪ ਵਿਚ ਵੀ ਮਿਲੇ ਉਸ ਤੋਂ ਖੁਸ਼ੀ ਮਿਲਦੀ ਹੈ। ਇਕ ਦੋ ਲਕੀਰਾਂ ਨਾਲ ਉਹ ਮੁਟਿਆਰ, ਫੁੱਲ, ਮੰਗਤਾ ਰਚ ਦਿੰਦਾ ਹੈ, ਦੋ ਛੁਹਾਂ ਨਾਲ ਉਸਦਾ ਬਰੱਸ਼ ਮੁਸਕਾਣ ਸਿਰਜ ਦਿੰਦਾ ਹੈ। ਉਹ ਸੰਖੇਪ ਦਾ ਵਿਸ਼ਵਾਸੀ ਹੈ। ਉਸ ਵਿਚ ਸੁਹਜ ਤੇ ਸਹਿਜ ਦੋਵੇਂ ਹਨ।

1966 ਵਿਚ ਜਾਨ ਮੋਰੇਕ ਨੇ ਲਿਖਿਆ, ''ਗੁਣਵੰਤ ਹਰਦੇਵ ਸਿੰਘ ਨੂੰ ਪੋਲੈਂਡ ਦੇ ਕਲਚਰ-ਆਰਟ ਮੰਤਰਾਲੇ ਨੇ ਵਜ਼ੀਫਾ ਦੇਕੇ ਭਾਰਤ ਤੋਂ ਸੱਦਿਆ ਹੈ। ਉਹ ਆਧੁਨਿਕ ਭਾਰਤੀ ਕਲਾ ਗੈਲਰੀ ਦੇ ਸਿਰਜਕਾਂ ਵਿਚੋਂ ਹੈ। ਪੋਲੈਂਡ ਦੇ ਵਖ ਵਖ ਸੁਹਣੇ ਥਾਵਾਂ ਤੇ ਜਾ ਕੇ ਉਸਨੇ ਦੋ ਸੌ ਪੇਂਟਿੰਗਜ਼ ਬਣਾਈਆਂ ਹਨ। ਵਾਰਸਾ ਸਮੇਤ ਉਸਨੇ ਖੇਤਰੀ ਰਾਜਧਾਨੀਆਂ ਵਿਚ ਆਪਣੀ ਕਲਾ ਦੀ ਨੁਮਾਇਸ਼ ਕੀਤੀ ਤੇ ਸ਼ਾਬਾਸ਼ ਖੱਟੀ ਹੈ। ਲੋਜ਼ ਅਤੇ ਤੋਰੁਨ ਵਰਗੇ ਕਲਾ ਪ੍ਰੇਮੀਆਂ ਨੂੰ ਮਿਲਕੇ ਉਸਨੇ ਅਪਣੇ ਫਨ ਤੋਂ ਜਾਣੂ ਕਰਵਾਇਆ। ਪੋਲਿਸ਼ ਇੰਡੀਅਨ ਫਰੈਂਡਸ਼ਿਪ ਸੋਸਾਇਟੀ ਵਲੋਂ ਵੀ ਉਸਦੀਆਂ ਕਿਰਤਾਂ ਦੀ ਨੁਮਾਇਸ਼ ਲਾਈ ਅਤੇ ਪਸੰਦ ਕੀਤੀ ਗਈ। ਉਸਨੇ ਆਪਣੀਆਂ ਨਜ਼ਮਾਂ ਵੀ ਸੁਣਾਈਆਂ। ਫਿਰ ਦਰਸ਼ਕਾਂ ਨਾਲ ਉਸਦੀ ਸਜੀਵ ਗੋਸ਼ਟੀ ਹੋਈ।

1968 ਵਿਚ ਮਕਬੂਲ ਫਿਦਾ ਹੁਸੈਨ ਤਿੰਨ ਦਿਨਾਂ ਵਾਸਤੇ ਪੋਲੈਂਡ ਵਿਚ ਆਪਣੀ ਆਰਟ ਨੁਮਾਇਸ਼ ਲਾਉਣ ਲਈ ਆਇਆ ਤਾਂ ਉਹ ਹਰਦੇਵ ਕੋਲ ਰਿਹਾ। ਦੋਵਾਂ ਦਾ ਆਰਟ ਪਸੰਦ ਕੀਤਾ ਗਿਆ।

1969 ਵਿਚ ਇਲੱਸਟਰੇਟਡ ਵੀਕਲੀ ਨੇ ਸਵਿੱਸ ਆਰਟ ਆਲੋਚਕ ਮਾਰਕ ਕੁਹਨ ਦੀ ਟਿੱਪਣੀ ਛਾਪੀ, ''ਹਰ ਪੇਂਟਿੰਗ ਕਲਾਕਾਰ ਤੋਂ ਕੁੱਝ ਹੋਰ ਮੰਗ ਕਰਦੀ ਦਿਸਦੀ ਹੈ, ਜਿਵੇਂ ਅਸੀਂ ਆਪਣੇ ਆਪ ਨਾਲ ਯੁੱਧ ਕਰਦੇ ਹੋਏ, ਉਹ ਜੰਗ ਜਿੱਤਣ ਲੱਗੇ ਹੋਈਏ ਜਿਹੜਾ ਕਿਸੇ ਕਲਾਕਾਰ ਨੇ ਅੱਜ ਤੱਕ ਨਹੀਂ ਜਿੱਤਿਆ। ਹਰਦੇਵ ਦਾ ਯੁੱਧ, ਉਪਰਲੀ ਦਿਸਦੀ ਤਹਿ ਉਤੇ ਨਹੀਂ, ਧੁਰ ਰੂਹ ਅੰਦਰਲਾ ਸੰਗਰਾਮ ਹੈ। ਹਰਦੇਵ ਦਾ ਆਰਟ ਸ਼ਾਂਤ ਨਹੀਂ। ਲਗਦਾ ਹੈ ਆਦਿ ਕਾਲੀ ਆਰਟ ਨਵੇਂ ਸਿਰੇ ਤੋਂ ਪਲਾਸਟਿਕ ਰੂਪ ਵਿਚ ਆਉਣ ਵਾਸਤੇ ਖੋਲ ਤੋੜ ਰਿਹਾ ਹੈ। ਸੱਤ ਸਾਲ ਤੋਂ ਉਹ ਇਟਲੀ, ਹਾਲੈਂਡ ਤੇ ਪੋਲੈਂਡ ਵਿਚ ਰਹਿ ਰਿਹਾ ਹੈ, ਪੂਰਬੀ ਅਨੁਭਵ, ਪੱਛਮ ਦੀ ਤਕਨੀਕ ਰਾਹੀਂ ਨਵੀਂ ਸਿਰਜਣਾ ਦਾ ਪ੍ਰਯੋਗ ਕਰ ਰਿਹਾ ਹੈ। ਕਦੀ ਲਗਦਾ ਹੈ ਜਿਵੇਂ ਦੂਰੋਂ ਪਾਰੋਂ ਕਵਿਤਾ ਅਤੇ ਸੰਗੀਤ ਦੇ ਸੁਰ ਤੁਰਦੇ ਆ ਰਹੇ ਹਨ ਤੇ ਸਮਕਾਲੀ ਅੱਖ ਇਨ੍ਹਾਂ ਨੂੰ ਸੁਣ ਜਾਂ ਪੜ੍ਹ ਨਹੀਂ ਰਹੀ, ਦੇਖ ਰਹੀ ਹੈ। ਇਹ ਆਦਿ-ਕਾਲੀ ਭਾਰਤ ਦੇ ਜ਼ੇਵਰ ਹਨ।''

220 ਫੁੱਟ ਲੰਮੇ ਕਾਗਜ਼ ਦੇ ਬੰਡਲ ਉਪਰ ਚਿਤਰਿਆ ਹੁਨਰ ਜਿਹੜਾ ਉਹ ਪੋਲੈਂਡ, ਪੈਰਿਸ ਅਤੇ ਟੋਰਾਂਟੋ ਦੀਆਂ ਨੁਮਾਇੰਸ਼ਾਂ ਵਿਚ ਦਿਖਾ ਚੁਕਿਆ ਸੀ 1973 ਵਿਚ ਟੇਮਜ਼ ਥਿਏਟਰ ਆਰਟ ਗੈਲਰੀ ਕੈਥਮ ਵਿਚ ਦਿਖਾਇਆ। ਮਾਈਕ ਮਕਤੀਅਰ ਨੇ ਲਿਖਿਆ, ''ਅਚੇਤਨ ਦਾ ਉਬਾਲ ਬਾਹਰ ਚੇਤਨ ਵਿਚ ਆ ਗਿਆ ਹੈ। ਪੂਰਬੀ ਭਾਵਨਾਵਾਂ ਨੱਚਣ ਲੱਗੀਆਂ ਹਨ। ਸੰਸਕ੍ਰਿਤ, ਉਰਦੂ ਅਤੇ ਪੰਜਾਬੀ ਦੇ ਅੱਖਰ ਚਿਤਰਾਂ ਵਿਚ ਉਤਰ ਰਹੇ ਹਨ, ਸਾਜ਼ਿੰਦੇ ਹਨ, ਨਾਚ ਹੋ ਰਹੇ ਹਨ, ਕੋਈ ਦ੍ਰਿਸ਼ ਕਿਸੇ ਅਨੁਸ਼ਾਸਨ ਵਿਚ ਨਹੀਂ। ਨਾਲ ਨਾਲ ਫਿਲਮ ਦਿਖਾਈ ਜਾ ਰਹੀ ਹੈ ਜਿਸ ਵਿਚ ਪੰਜਾਬ ਦਾ ਕਲਚਰ ਤੈਰ ਰਿਹਾ ਹੈ। ਇਸ ਫਿਲਮ ਦਾ ਸੰਗੀਤ ਵੀ ਹਰਦੇਵ ਨੇ ਸੁਰਬਧ ਕੀਤਾ ਹੈ।''

9 ਨਵੰਬਰ 1987 ਨੂੰ ਪ੍ਰੋਫੈਸਰ ਹਰਬੰਸ ਸਿੰਘ ਚੀਫ਼ ਐਡੀਟਰ ਸਿਖ ਵਿਸ਼ਵਕੋਸ਼ ਨੇ ਲਿਖਿਆ– ਹਰਦੇਵ ਦੇ *ਬਾਰਾਮਾਹ* ਨੂੰ ਸ਼ਰਧਾਂਜਲੀ ਦਾ ਨਾਮ ਦਿੱਤਾ ਜਾਣਾ ਯੋਗ ਹੈ। ਏਨਾ ਗਜ਼ਬ ਦਾ ਆਰਟ–ਵਰਕ ਲਫ਼ਜ਼ਾਂ ਵਿਚ ਨਹੀਂ ਆ ਸਕਦਾ। ਹਰਦੇਵ ਨੂੰ ਬਾਣੀ ਦੀ ਰੂਹ ਅਤੇ ਸਿਖ ਕਲਾ ਦੀ ਤਬੀਅਤ ਦੀ ਪਛਾਣ ਹੈ। ਇਹ ਰਚਨਾ ਸਿਖ ਧਰਮ ਦੀ ਵਿਆਖਿਆਕਾਰੀ ਅਤੇ ਸਿਖ ਸੌਂਦਰਯ-ਸ਼ਾਸਤਰ ਦਾ ਸਥਿਰ ਸ਼ਾਹਕਾਰ ਹੈ।

5 ਮਾਰਚ 2010 ਨੂੰ ਆਰਟ ਕਰਿਟਿਕ ਪ੍ਰਬੀਨਾ ਰਸ਼ੀਦ ਨੇ ਅੰਗਰੇਜ਼ੀ ਟ੍ਰਿਬਿਊਨ ਵਿਚ ਲਿਖਿਆ, ''ਮੇਰੇ ਵਰਗੀ ਗੁੰਗੀ ਬੋਲੀ ਲਈ ਰਾਗ ਦਾ ਕੀ ਮਹੱਤਵ ? ਜਦ ਹਰਦੇਵ ਦੇ ਕੈਨਵਸ ਉਪਰ ਇਕੱਠੀ ਰਾਗਾਂ ਦੇ ਚਿੱਤਰ ਦੇਖੇ, ਮੈਨੂੰ ਰਾਗ ਵਿਦਿਆ ਦੀ ਪਛਾਣ ਹੋ ਗਈ। ਸੁਰ ਦੀ ਭਾਸ਼ਾ ਇਹੋ ਹੈ। ਹਰੇਕ ਰਾਗ ਤੁਹਾਨੂੰ ਨਿਰਵਾਣ ਵਰਗੇ ਮੁਕਾਮ ਤੇ ਲੈ ਜਾਂਦਾ ਹੈ। ਜ਼ਖਮੀ ਬਾਜ਼, ਸਿੱਖਾਂ ਦੇ ਜ਼ਖਮੀ ਕਾਫ਼ਲੇ ਦੇਖੇ।

*ਡੂਡਲਜ਼ ਐਂਡ ਸਕਰਿੱਬਲਜ਼* ਖੂਬਸੂਰਤ ਅਨੁਭਵਾਂ ਦੀ ਕਿਤਾਬ ਹੈ ਜਿਹੜੀ ਪੰਜਾਬੀ, ਅੰਗਰੇਜ਼ੀ ਅਤੇ ਪੋਲਿਸ਼ ਤਿੰਨ ਜ਼ਬਾਨਾ ਵਿਚ ਲਿਖੀ ਗਈ ਹੈ। ਖਬੇ ਪਾਸੇ ਤਿੰਨ ਲਿੱਪੀਆਂ ਹਨ, ਸੱਜੇ ਪਾਸੇ ਉਸੇ ਭਾਵਨਾ ਦੀ ਡਰਾਇੰਗ। ਫੁੱਲ ਨਹੀਂ, ਖਿਲਰੀਆਂ ਹੋਈਆਂ ਪੱਤੀਆਂ ਹਨ, ਚਾਹੋ ਤਾਂ ਖੁਦ ਫੁਲ ਗੁੰਦ ਲਵੋ ਜਾਂ ਗੁਲਦਸਤਾ ਤਿਆਰ ਕਰੋ। ਇਸ ਕਿਤਾਬ ਬਾਰੇ ਨਵਤੇਜ ਭਾਰਤੀ ਨੇ ਲਿਖਿਆ, ''ਅਰਥਾਂ ਦੀ ਮੈਟਾਫਿਜ਼ਿਕਸ ਦੁਬਾਰਾ ਲਿਖਣੀ ਪਵੇਗੀ। ਸਿਰਲੇਖ ਤੋਂ ਪਤਾ ਲਗਦਾ ਹੈ ਕਿ ਕੁਝ ਵੀ ਵਿਅਰਥ ਨਹੀਂ ਹੁੰਦਾ। ਘੁਚਮੁਚੀਆਂ ਦਾ ਆਪਣਾ ਵਚਿੱਤਰ ਵਿਗਿਆਨ ਹੈ। ਕਾਠ ਮਾਰੇ ਹੋਏ ਅਰਥ ਨਾਲੋਂ ਹਸਦਾ ਗਾਉਂਦਾ ਪਾਗਲਪਣ ਬਹੁਤਾ ਸੁਹਣਾ ਜੀਵਨ ਹੈ। ਇਹ ਕਿਤਾਬ ਬੰਧੇਜ ਨੂੰ ਤੋੜਦੀ ਹੈ।'' ਹਰਦੇਵ ਦਾ ਆਖਣਾ ਹੈ– ਜਿਹੜਾ ਲਕੀਰ ਵਾਹ ਸਕਦਾ ਹੈ ਤੇ ਅੱਖਰ ਲਿਖਣਾ ਜਾਣਦਾ ਹੈ, ਉਸ ਵਾਸਤੇ ਸਿਰਜਣਾ ਹੰਕਾਰ-ਯਾਤਰਾ ਨਹੀਂ। ਨਿਪੁੰਨ ਭਾਸ਼ਾ ਵਿਗਿਆਨੀ ਕਵੀ ਹੋਵੇ ਜ਼ਰੂਰੀ ਨਹੀਂ ਕਿਉਂਕਿ ਆਰਟ, ਕਾਰੀਗਰੀ ਨਹੀਂ। ਨਿਸ਼ਚਾ ਕਰਕੇ, ਬੈਠ ਕੇ, ਫੈਸਲੇ ਕਰਕੇ ਮਹਾਨ ਆਰਟ ਨਹੀਂ ਸਿਰਜਿਆ ਗਿਆ।''

ਵਾਰਸਾ ਦੇ ਚਿੜੀਆ ਘਰ ਵਿਚ ਦੁਨੀਆਂ ਭਰ ਵਿਚੋਂ ਲਿਆਂਦੇ ਗਏ ਪਿੰਜਰਿਆਂ ਦੀ ਨੁਮਾਇਸ਼ ਲਾਈ ਗਈ। ਅਖਬਾਰਾਂ ਨੇ ਲਿਖਿਆ, ''ਵਾਰਸਾ ਸ਼ਹਿਰ ਦੀ ਬਸੰਤ ਰੁੱਤ ਦਿਲ ਵਿਚ ਉਤਾਰੋ। ਫਿਰ ਜ਼ੂਆਲੋਜੀਕਲ ਪਾਰਕ ਵਿਚ ਜਾਉ। ਇਥੇ ਤੁਹਾਨੂੰ ਭਾਰਤੀ ਪੰਛੀਆਂ ਦੀਆਂ ਮਿਨੀਏਚਰ ਪੇਂਟਿੰਗਜ਼ ਦੀ ਨੁਮਾਇਸ਼ ਨਜ਼ਰ ਆਏਗੀ। ਇਸ ਮੇਲੇ ਵਿਚ ਟੋਰਾਂਟੋ ਤੋਂ ਆਏ ਭਾਰਤੀ ਕਲਾਕਾਰ ਹਰਦੇਵ ਨੇ ਰੰਗ ਭਰੇ ਹਨ। ਪੰਛੀਆਂ ਦੇ ਭੇਦ ਦੁਨੀਆਂ ਦੇ ਸਾਰੇ

ਕਲਾਕਾਰਾਂ ਨੇ ਜਾਣਨੇ ਚਾਹੇ ਹਨ। ਰਾਜਸਥਾਨੀ ਕਲਾਕਾਰਾਂ ਨੇ ਰੇਸ਼ਮੀ ਕੱਪੜੇ ਉਪਰ ਮਿਨੀਏਚਰ ਪੇਂਟਿੰਗਜ਼ ਰਾਹੀਂ ਕਿਹੋ ਜਿਹੇ ਪੰਛੀ ਉਤਾਰ ਦਿਤੇ ਹਨ, ਆਦਮੀ ਦੰਗ ਰਹਿ ਜਾਂਦਾ ਹੈ। ਸ੍ਰੀ ਲੰਕਾਂ, ਬੰਗਲਾ ਦੇਸ਼, ਈਰਾਨ, ਇੰਡੋਨੇਸ਼ੀਆ ਅਤੇ ਮਲੇਸ਼ੀਆ ਤੋਂ ਆਏ ਰਾਜਦੂਤਾਂ ਦਾ ਸਵਾਗਤ ਕਰਨ ਵਾਸਤੇ ਵਾਰਸਾ ਚਿੜੀਆਘਰ ਦਾ ਡਾਇਰੈਕਟਰ ਰੇਬੀਜ਼ਿਵਸਕੀ ਇਸ ਸ਼ੋ ਕਾਰਨ ਬਹੁਤ ਖੁਸ਼ ਦਿੱਸਿਆ।

ਉਸਦੀਆਂ ਪੇਂਟਿੰਗਜ਼, ਡ੍ਰਾਇੰਗਜ਼ ਦੀ ਗਿਣਤੀ ਸੱਤ ਹਜ਼ਾਰ ਹੈ। ਯੋਰਪ ਅਤੇ ਅਮਰੀਕਾ ਵਿਚ ਉਹ ਸੱਤਰ ਨੁਮਾਇਸ਼ਾਂ ਕਰ ਚੁੱਕਾ ਹੈ। ਪੰਜਾਬ ਦੀਆਂ ਲੋਕ ਕਹਾਣੀਆਂ ਉਸਨੇ ਪੋਲਿਸ਼ ਬੋਲੀ ਵਿਚ ਲਿਖੀਆਂ।ਇਹ ਕਿਤਾਬ ਇਕ ਲੱਖ ਦੀ ਗਿਣਤੀ ਪਾਰ ਕਰ ਚੁਕੀ ਹੈ। ਉਹ ਫ਼ਖਰ ਨਾਲ ਦਸਦਾ ਹੈ ਕਿ 1979 ਦੀ ਪਹਿਲੀ ਸਿੱਖ ਕਾਨਫਰੰਸ ਕੈਨੇਡਾ ਵਿਚ ਉਸ ਨੇ ਕਰਵਾਈ ਸੀ ਜੋ ਬਾਦ ਵਿਚ ਵੀ ਹੁੰਦੀ ਰਹੀ।

ਹਰਦੇਵ ਸਿੰਘ ਸੰਤੁਸ਼ਟ ਨਹੀਂ। ਉਹ ਕਹਿੰਦਾ ਹੈ, ''ਮੈਂ ਸਫ਼ਲ ਨਹੀਂ ਹੋਇਆ।''

ਸੁਕਰਾਤ ਦੇ ਸਮਕਾਲੀ, ਪੁਰਾਤਨ ਯੂਨਾਨ ਦੇ ਦਾਨਸ਼ਵਰ ਓਰੇਕਲ ਐਟ ਡੈਲਫੀ ਬਾਬਤ ਮਸ਼ਹੂਰ ਸੀ ਕਿ ਉਸਨੇ ਜੀਵਨ ਵਿਚ ਕਦੀ ਝੂਠ ਨਹੀਂ ਬੋਲਿਆ। ਉਸਨੂੰ ਕੁੱਝ ਬੰਦਿਆਂ ਨੇ ਪੁੱਛਿਆ- ਅੱਜ ਦੁਨੀਆਂ ਵਿਚ ਸਭ ਤੋਂ ਸਿਆਣਾ ਬੰਦਾ ਕੌਣ ਹੈ ? ਓਰੇਕਲ ਨੇ ਕਿਹਾ- ਸੁਕਰਾਤ। ਇਹ ਗੱਲ ਸੁਕਰਾਤ ਨੂੰ ਦੱਸੀ ਗਈ ਤਾਂ ਉਸਨੇ ਕਿਹਾ- ਮੈਨੂੰ ਪੱਕਾ ਪਤਾ ਹੈ ਕਿ ਮੈਨੂੰ ਕੁੱਝ ਪਤਾ ਨਹੀਂ।

ਉਸ ਵਰਗੇ ਹੋਰ ਕਲਾਕਾਰ ਪੰਜਾਬ ਵਿਚ ਜਨਮ ਲੈਣ, ਮੈਂ ਉਡੀਕ ਕਰ ਰਿਹਾ ਹਾਂ। ਮਿਲਟਨ ਦਾ ਸਵਾਲ ਹੈ- ਜਿਹੜਾ ਬੰਦਾ ਉਡੀਕ ਕਰ ਰਿਹਾ ਹੈ, ਤੁਹਾਡਾ ਕੀ ਖਿਆਲ ਹੈ ਉਹ ਕੋਈ ਕੰਮ ਨਹੀਂ ਕਰ ਰਿਹਾ ?

